# ਗੁਰੂ ਤੇਗ ਬਹਾਦਰ ਜੀ

## ਗੁਰਮੁਖੀ ਸਰੋਤ ਪੁਸਤਕ

ਸੰਪਾਦਕ
ਡਾ. ਪਰਮਵੀਰ ਸਿੰਘ
ਡਾ. ਕੁਲਵਿੰਦਰ ਸਿੰਘ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

# ਗੁਰੂ ਤੇਗ ਬਹਾਦਰ ਜੀ
# ਗੁਰਮੁਖੀ ਸਰੋਤ ਪੁਸਤਕ


ਸੰਪਾਦਕ

ਡਾ. ਪਰਮਵੀਰ ਸਿੰਘ

ਡਾ. ਕੁਲਵਿੰਦਰ ਸਿੰਘ






ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ।

# ਭੂਮਿਕਾ

ਗੁਰੂ ਤੇਗ ਬਹਾਦਰ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਨੇ ਸਿੱਖ ਅਧਿਐਨ ਦੇ ਵਿਦਿਆਰਥੀਆਂ ਦੇ ਮਨ ਵਿਚ ਗੁਰੂ ਜੀ ਸੰਬੰਧੀ ਜਾਣਕਾਰੀ ਪ੍ਰਾਪਤ ਕਰਨ ਦੀ ਹੋਰ ਵਧੇਰੇ ਰੁਚੀ ਪੈਦਾ ਕੀਤੀ ਹੈ। ਬਾਣੀ ਦੇ ਨਾਲ-ਨਾਲ ਗੁਰੂ ਜੀ ਦੀਆਂ ਜੀਵਨ ਘਟਨਾਵਾਂ ਨਾਲ ਸੰਬੰਧਿਤ ਪੰਜਾਬੀ, ਫ਼ਾਰਸੀ ਅਤੇ ਅੰਗਰੇਜ਼ੀ ਭਾਸ਼ਾ ਵਿਚ ਸਾਹਮਣੇ ਆਏ ਸਰੋਤਾਂ ਦੀ ਹੋਰ ਵਧੇਰੇ ਸੂਖਮ ਖੋਜ ਕੀਤੀ ਜਾ ਰਹੀ ਹੈ ਅਤੇ ਸਾਹਮਣੇ ਆਏ ਤੱਥਾਂ ਦੀ ਆਧੁਨਿਕ ਵਿਆਖਿਆ ਲਈ ਯਤਨ ਜਾਰੀ ਹਨ। ਸਿੱਖ ਅਧਿਐਨ ਨਾਲ ਜੁੜੇ ਹੋਏ ਖੋਜੀ ਅਤੇ ਵਿਦਵਾਨ ਨਿਰੰਤਰ ਯਤਨ ਕਰ ਰਹੇ ਹਨ ਕਿ ਕੋਈ ਅਜਿਹਾ ਸਰੋਤ ਸਾਹਮਣੇ ਆਵੇ ਜਿਸ ਨਾਲ ਗੁਰੂ ਜੀ ਦੇ ਜੀਵਨ ਨਾਲ ਜੁੜੀਆਂ ਹੋਈਆਂ ਘਟਨਾਵਾਂ ਵਿਚ ਦਿਖਾਈ ਦਿੰਦੀ ਦੁਬਿਧਾ ਦੂਰ ਹੋ ਜਾਵੇ। ਗੁਰੂ ਸਾਹਿਬ ਦੇ ਜੀਵਨ ਦਾ ਵਿਖਿਆਨ ਕਰਨ ਵਾਲੇ ਵਿਭਿੰਨ ਸਰੋਤਾਂ ਵਿਚੋਂ ਕਿਸੇ ਇਕ ਨੂੰ ਵੀ ਸੰਪੂਰਨ ਨਹੀਂ ਮੰਨਿਆ ਜਾ ਸਕਦਾ ਬਲਕਿ ਖਿੱਲਰੇ ਹੋਏ ਮੋਤੀਆਂ ਨੂੰ ਇਕ ਸੂਤਰ ਵਿਚ ਪਰੋ ਕੇ ਮਾਲਾ ਦਾ ਰੂਪ ਪ੍ਰਦਾਨ ਕਰਨ ਵਾਂਗ ਵਿਭਿੰਨ ਸਰੋਤਾਂ ਦੇ ਅਧਿਐਨ ਦੀ ਲੋੜ ਪੈਂਦੀ ਹੈ; ਸਿਧਾਂਤ, ਸਮਾਕਲੀ ਸਰੋਤਾਂ ਅਤੇ ਮੌਖਿਕ ਪਰੰਪਰਾਵਾਂ ਦੀ ਰੌਸ਼ਨੀ ਵਿਚ ਤੱਥ ਇਕੱਠੇ ਕਰਨੇ ਪੈਂਦੇ ਹਨ। ਇਹ ਸਰੋਤ ਹੱਥ-ਲਿਖਤਾਂ, ਪੱਥਰ ਛਾਪ ਅਤੇ ਪ੍ਰਕਾਸ਼ਿਤ ਰੂਪ ਵਿਚ ਮੌਜੂਦ ਹਨ ਅਤੇ ਆਮ ਖੋਜਾਰਥੀ ਅਤੇ ਵਿਦਿਆਰਥੀ ਲਈ ਇਹਨਾਂ ਨੂੰ ਲੱਭਣ ਵਿਚ ਭਾਰੀ ਮੁਸ਼ਕਿਲ ਪੇਸ਼ ਆਉਂਦੀ ਹੈ। ਉਹਨਾਂ ਦਾ ਵਧੇਰੇ ਸਮਾਂ ਇਸੇ ਖੋਜ ਵਿਚ ਹੀ ਲੱਗ ਜਾਂਦਾ ਹੈ ਕਿ ਇਹ ਕਿਥੇ ਮੌਜੂਦ ਹਨ ਅਤੇ ਇਹਨਾਂ ਤਕ ਕਿਵੇਂ ਪਹੁੰਚਿਆ ਜਾ ਸਕਦਾ ਹੈ? ਜੇਕਰ ਇਹਨਾਂ ਸੰਬੰਧੀ ਜਾਣਕਾਰੀ ਇਕੋ ਸਥਾਨ 'ਤੇ ਮਿਲ ਜਾਵੇ ਤਾਂ ਇਹਨਾਂ ਨੂੰ ਲੱਭਣ ਵਿਚ ਸੌਖ ਹੋ ਸਕਦੀ ਹੈ। ਗੁਰੂ ਤੇਗ ਬਹਾਦਰ ਜੀ ਬਾਰੇ ਜਾਣਕਾਰੀ ਪੰਜਾਬੀ, ਫ਼ਾਰਸੀ, ਅੰਗਰੇਜ਼ੀ, ਉਰਦੂ, ਹਿੰਦੀ, ਬੰਗਲਾ ਆਦਿ ਭਾਸ਼ਾਵਾਂ ਵਿਚ ਮਿਲ ਜਾਂਦੀ ਹੈ ਪਰ ਇਥੇ ਕੇਵਲ ਪੰਜਾਬੀ ਭਾਸ਼ਾ ਵਿਚ ਆਏ ਗੁਰਮੁਖੀ ਲਿਪੀ ਵਾਲੇ ਸਰੋਤਾਂ ਸੰਬੰਧੀ ਹਵਾਲੇ ਮਾਤਰ ਜਾਣਕਾਰੀ ਪ੍ਰਦਾਨ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ।

ਗੁਰੂ ਤੇਗ ਬਹਾਦਰ ਜੀ ਸੰਬੰਧੀ ਗੁਰਮੁਖੀ ਵਿਚ ਜਾਣਕਾਰੀ ਪ੍ਰਦਾਨ ਕਰਨ ਵਾਲੇ ਬਹੁਤ ਸਾਰੇ ਸਰੋਤ ਮੌਜੂਦ ਹਨ ਪਰ ਇਹਨਾਂ ਵਿਚੋਂ ਮਹੱਤਵਪੂਰਨ ਸਰੋਤਾਂ ਦੀ ਗਿਣਤੀ 35 ਦੇ ਨੇੜੇ-ਤੇੜੇ ਜਾ ਪੁਜਦੀ ਹੈ ਅਤੇ ਇਹਨਾਂ ਸਮੁਚੇ ਗ੍ਰੰਥਾਂ ਦੇ ਪੰਨਿਆਂ ਦੀ ਗਿਣਤੀ ਕਈ ਹਜ਼ਾਰ ਤਕ ਦੇਖੀ ਜਾ ਸਕਦੀ ਹੈ। ਇਹ ਗ੍ਰੰਥ ਹੱਥ-ਲਿਖਤ, ਪੱਥਰ-ਛਾਪ ਅਤੇ ਪ੍ਰਕਾਸ਼ਿਤ ਰੂਪ ਵਿਚ ਮਿਲਦੇ ਹਨ। ਇਹਨਾਂ ਗ੍ਰੰਥਾਂ ਦੀ ਵਿਸ਼ਾਲ ਸਮੱਗਰੀ, ਜਿਸ ਦਾ ਵੱਡਾ ਹਿੱਸਾ ਅਸਾਨੀ ਨਾਲ ਉਪਲਬਧ ਹੋ ਜਾਂਦਾ ਹੈ, ਨੂੰ ਹਥਲੀ ਸਰੋਤ ਪੁਸਤਕ ਦਾ ਹਿੱਸਾ ਕਿਵੇਂ ਬਣਾਇਆ ਜਾਵੇ? ਹੱਥਲੀ ਪੁਸਤਕ ਦੀ ਤਿਆਰੀ ਕਰਦੇ ਸਮੇਂ ਇਹ ਇਕ

ਵੱਡਾ ਪ੍ਰਸ਼ਨ ਸੀ। ਇਸ ਸਮੱਸਿਆ ਦੇ ਸਮਾਧਾਨ ਲਈ ਕੁਝ ਖ਼ਾਸ ਨੁਕਤਿਆਂ ਨੂੰ ਧਿਆਨ ਵਿਚ ਰੱਖਿਆ ਗਿਆ ਹੈ ਜਿਨ੍ਹਾਂ ਦਾ ਵੇਰਵਾ ਨਿਮਨਾਨੁਸਾਰ ਹੈ।

## ਹੱਥ-ਲਿਖਤ ਸਰੋਤ

ਭਾਵੇਂ ਕਿ ਗੁਰੂ-ਕਾਲ ਬਾਰੇ ਜਾਣਕਾਰੀ ਪ੍ਰਦਾਨ ਕਰਨ ਵਾਲੇ ਬਹੁਤੇ ਸਰੋਤ ਪ੍ਰਕਾਸ਼ਿਤ ਰੂਪ ਵਿਚ ਸਾਡੇ ਸਾਹਮਣੇ ਆ ਚੁਕੇ ਹਨ, ਪਰ ਅਜੇ ਵੀ ਕੁਝ ਸਰੋਤ ਅਜਿਹੇ ਹਨ ਜੋ ਛਾਪੇਖ਼ਾਨੇ ਦਾ ਮੂੰਹ ਨਹੀਂ ਵੇਖ ਸਕੇ। ਅਜਿਹੇ ਸਰੋਤਾਂ ਵਿਚ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਪ੍ਰਸੰਗ ਵੀ ਸ਼ਾਮਿਲ ਹਨ। ਹਥਲੀ ਪੁਸਤਕ ਨੂੰ ਤਿਆਰ ਕਰਦੇ ਸਮੇਂ ਜਿਹੜੇ ਹਥ-ਲਿਖਤ ਸਰੋਤ ਸਾਡੀ ਨਜ਼ਰ ਪਏ, ਉਨ੍ਹਾਂ ਵਿਚੋਂ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਸਮੱਗਰੀ (ਪਾਠ) ਨੂੰ ਇਸ ਪੁਸਤਕ ਵਿਚ ਸ਼ਾਮਿਲ ਕੀਤਾ ਗਿਆ ਹੈ। ਸੰਬੰਧਿਤ ਪਾਠ ਤੋਂ ਇਲਾਵਾ ਉਸ ਲਿਖਤ, ਉਸ ਦੇ ਕਰਤਾ, ਰਚਨਾ-ਕਾਲ, ਰਚਨਾ-ਉਦੇਸ਼, ਆਦਿ ਦੀ ਸੰਖੇਪ ਜਾਣਕਾਰੀ ਤੋਂ ਇਲਾਵਾ ਔਖੇ ਪਦਾਂ ਦੇ ਅਰਥ ਅਤੇ ਲੋੜ ਅਨੁਸਾਰ ਟਿਪਣੀਆਂ ਦੇਣ ਦਾ ਵੀ ਯਤਨ ਕੀਤਾ ਹੈ। ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਪਾਠ ਨੂੰ ਇਸ ਪੁਸਤਕ ਦਾ ਹਿੱਸਾ ਬਣਾਉਣ ਦਾ ਮੁੱਖ ਉਦੇਸ਼ ਅਪ੍ਰਕਾਸ਼ਿਤ ਸਮੱਗਰੀ ਖੋਜਾਰਥੀਆਂ ਤਕ ਪਹੁੰਚਾਉਣਾ ਹੈ।

## ਪੱਥਰ ਛਾਪ ਵਾਲੇ ਸਰੋਤ

ਇਸ ਸ਼੍ਰੇਣੀ ਵਿਚ ਉਨ੍ਹਾਂ ਸਰੋਤਾਂ ਨੂੰ ਸ਼ਾਮਿਲ ਕੀਤਾ ਗਿਆ ਹੈ ਜਿਹੜੇ ਕਿ ਪੱਥਰ ਦੇ ਛਾਪੇ ਵਿਚ ਤਾਂ ਛਪੇ, ਪਰ ਆਧੁਨਿਕ ਛਾਪੇਖ਼ਾਨੇ ਦਾ ਮੂੰਹ ਨਹੀਂ ਵੇਖ ਸਕੇ ਜਾਂ ਆਧੁਨਿਕ ਛਾਪੇਖ਼ਾਨੇ ਵਿਚ ਛਪਣ ਪਿਛੋਂ ਵਾਦ-ਵਿਵਾਦ ਦਾ ਵਿਸ਼ਾ ਬਣ ਗਏ, ਜਿਵੇਂ ਕਿ ਗਿਆਨੀ ਗਿਆਨ ਸਿੰਘ ਕ੍ਰਿਤ 'ਸ੍ਰੀ ਗੁਰ ਪੰਥ ਪ੍ਰਕਾਸ਼'। ਹਾਲੇ ਵੀ ਖੋਜਾਰਥੀਆਂ ਦੇ ਮਨ ਵਿਚ ਪੱਥਰ ਛਾਪ ਵਾਲੇ ਸੰਸਕਰਨ ਦੀ ਵਧੇਰੇ ਖਿੱਚ ਹੈ। ਭਾਵੇਂ ਕਿ ਪੱਥਰ ਛਾਪ ਵਾਲਾ ਸੰਸਕਰਨ ਗਿਆਨੀ ਕਿਰਪਾਲ ਸਿੰਘ ਰਾਹੀਂ ਪੰਜ ਭਾਗਾਂ ਵਿਚ ਸਾਹਮਣੇ ਆ ਗਿਆ ਹੈ ਪਰ ਫਿਰ ਵੀ ਗਿਆਨੀ ਜੀ ਦੀ ਇਸ ਰਚਨਾ ਦੇ ਪੱਥਰ ਛਾਪ ਵਾਲੇ ਸੰਸਕਰਨ ਨਾਲ ਖੋਜਾਰਥੀਆਂ ਦੀ ਪਛਾਣ ਕਰਾਉਣ ਦਾ ਯਤਨ ਕੀਤਾ ਗਿਆ ਹੈ। ਕੁਝ ਗ੍ਰੰਥਾਂ ਦੀ ਨਵੀਂ ਛਪਾਈ ਨਾ ਹੋਣ ਕਾਰਨ ਉਹਨਾਂ ਦੇ ਪੁਰਾਣੇ ਛਪੇ ਹੋਏ ਗ੍ਰੰਥ ਬਹੁਤ ਘੱਟ ਗਿਣਤੀ ਵਿਚ ਮੌਜੂਦ ਹਨ ਜਿਹੜੇ ਕਿ ਖੋਜਾਰਥੀਆਂ ਦੀ ਨਜ਼ਰ ਤੋਂ ਓਹਲੇ ਰਹਿ ਜਾਂਦੇ ਹਨ। ਇਹਨਾਂ ਕੁਝ ਗ੍ਰੰਥਾਂ ਵਿਚ ਗੁਰੂ ਜੀ ਸੰਬੰਧੀ ਮਹੱਤਵਪੂਰਨ ਜਾਣਕਾਰੀ ਮੌਜੂਦ ਹੈ ਜਿਨ੍ਹਾਂ ਨੂੰ ਪਾਠਕਾਂ ਦੇ ਸਨਮੁਖ ਪੇਸ਼ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਗ੍ਰੰਥ ਅਤੇ ਗ੍ਰੰਥਕਾਰ ਦੀਆਂ ਰਚਨਾਵਾਂ ਸੰਬੰਧੀ ਸੰਖੇਪ ਜਾਣਕਾਰੀ ਦੇਣ ਦੇ ਨਾਲ-ਨਾਲ ਔਖੇ ਪਦਾਂ ਦੇ ਅਰਥ ਅਤੇ ਲੋੜ ਅਨੁਸਾਰ ਪਗ-ਟਿਪਣੀਆਂ ਵੀ ਦੇਣ ਦਾ ਯਤਨ ਕੀਤਾ ਗਿਆ ਹੈ।

## ਪ੍ਰਕਾਸ਼ਿਤ ਸਰੋਤ

ਪ੍ਰਕਾਸ਼ਿਤ ਸਰੋਤਾਂ ਦੀ ਸ਼੍ਰੇਣੀ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਮੁਹਈਆ ਕਰਵਾਉਣ ਵਾਲੇ ਸਰੋਤ ਸਾਡੇ ਕੋਲ ਵੱਡੀ-ਗਿਣਤੀ ਵਿਚ ਮੌਜੂਦ ਹਨ ਅਤੇ ਕਈ ਸਰੋਤਾਂ ਵਿਚ ਤਾਂ ਇਹ ਜਾਣਕਾਰੀ ਸੈਂਕੜੇ ਪੰਨਿਆਂ ਤਕ ਵਿਸਤ੍ਰਿਤ ਹੋਈ ਮਿਲਦੀ ਹੈ, ਜੇਕਰ ਇਨ੍ਹਾਂ ਸਾਰੇ ਸਰੋਤਾਂ ਵਿਚਲੇ ਪਾਠ ਨੂੰ ਇਸ

ਪੁਸਤਕ ਦਾ ਹਿਸਾ ਬਣਾ ਲਿਆ ਜਾਂਦਾ ਤਾਂ ਹੱਥਲੀ ਪੁਸਤਕ ਹਜ਼ਾਰ ਪੰਨਿਆਂ ਦੇ ਕਰੀਬ ਹੋ ਜਾਣੀ ਸੀ। ਇਤਨੀ ਵਿਸ਼ਾਲ ਜਾਣਕਾਰੀ ਜੋ ਕਿ ਪਹਿਲਾਂ ਹੀ ਅਸਾਨੀ ਨਾਲ ਛਪੀ ਹੋਈ ਮਿਲ ਜਾਂਦੀ ਹੈ, ਉਸ ਨੂੰ ਦੁਬਾਰਾ ਛਾਪਣਾ ਮਾਨੋ ਕਿਤਾਬ ਦਾ ਭਾਰ ਤੇ ਮੁੱਲ ਵਧਾਉਣਾ ਹੀ ਸੀ। ਅਜਿਹਾ ਕਰਨ ਨਾਲ ਪਾਠਕਾਂ ਨੂੰ ਲਾਭ ਘੱਟ ਤੇ ਨੁਕਸਾਨ ਜ਼ਿਆਦਾ ਹੋਣਾ ਸੀ, ਕਿਉਂਕਿ ਇਕ ਤਾਂ ਉਨ੍ਹਾਂ ਨੂੰ ਪੈਸੇ ਜ਼ਿਆਦਾ ਖ਼ਰਚਣੇ ਪੈਂਦੇ ਅਤੇ ਦੂਜਾ, ਉਹ ਸੰਪਾਦਕਾਂ ਦੁਆਰਾ ਗ੍ਰੰਥਾਂ ਦੇ ਵਖ-ਵਖ ਪੱਖਾਂ ਉਪਰ ਲਿਖੀ ਵਿਸਤ੍ਰਿਤ ਭੂਮਿਕਾ, ਔਖੇ ਪਦਾਂ ਦੇ ਅਰਥਾਂ ਅਤੇ ਮਹੱਤਵਪੂਰਨ ਪਗ-ਟਿਪਣੀਆਂ ਤੋਂ ਵਾਂਝੇ ਹੋ ਜਾਂਦੇ। ਇਨ੍ਹਾਂ ਗੱਲਾਂ ਨੂੰ ਧਿਆਨ ਰੱਖਦੇ ਹੋਏ ਪ੍ਰਕਾਸ਼ਿਤ ਸਰੋਤਾਂ ਸੰਬੰਧੀ ਕੁਝ ਨਿਯਮ ਘੜੇ ਹਨ, ਜਿਨ੍ਹਾਂ ਦਾ ਮਕਸਦ ਖੋਜਾਰਥੀਆਂ ਨੂੰ ਵਾਧੂ ਭਾਰ ਤੋਂ ਬਚਾ ਕੇ ਜਾਣਕਾਰੀ ਮੁਹੱਈਆ ਕਰਵਾਉਣਾ ਹੈ। ਇਹ ਨਿਯਮ ਨਿਮਨਾਨੁਸਾਰ ਹਨ :

1. ਗੁਰੂ ਤੇਗ ਬਹਾਦਰ ਜੀ ਦੀ ਬਾਣੀ ਅਤੇ ਹੁਕਮਨਾਮੇ ਦੋ ਅਹਿਮ ਸਰੋਤ ਹਨ ਅਤੇ ਇਹ ਦੋਵੇਂ ਸਰੋਤ ਅਸਾਨੀ ਨਾਲ ਉਪਲਬਧ ਹਨ। ਗੁਰੂ ਸਾਹਿਬ ਦੀ ਬਾਣੀ ਦੇ 59 ਸ਼ਬਦ ਤੇ 57 ਸਲੋਕ ਬਹੁਤ ਹੀ ਅਸਾਨੀ ਨਾਲ ਮਿਲ ਜਾਂਦੇ ਹਨ, ਹੁਣ ਤਾਂ ਇਹ ਕਈ ਵਿਦਵਾਨਾਂ ਤੇ ਸੰਪ੍ਰਦਾਵਾਂ ਦੁਆਰਾ ਕੀਤੇ ਟੀਕਿਆਂ ਸਹਿਤ ਵੀ ਉਪਲਬਧ ਹਨ। ਇਸੇ ਤਰ੍ਹਾਂ ਡਾ. ਗੰਡਾ ਸਿੰਘ, ਫ਼ੌਜਾ ਸਿੰਘ, ਸ਼ਮਸ਼ੇਰ ਸਿੰਘ ਅਸ਼ੋਕ ਆਦਿ ਵਿਦਵਾਨਾਂ ਦੁਆਰਾ ਸੰਪਾਦਿਤ ਪੁਸਤਕਾਂ ਵਿਚ ਹੁਕਮਨਾਮਿਆਂ ਦੀਆਂ ਤਸਵੀਰਾਂ ਤੇ ਪਾਠ ਵੀ ਅਸਾਨੀ ਨਾਲ ਮਿਲ ਜਾਂਦਾ ਹੈ, ਉਹ ਵੀ ਮਹਤਵਪੂਰਨ ਜਾਣਕਾਰੀ ਸਹਿਤ। ਇਸ ਪੁਸਤਕ ਦਾ ਮਨੋਰਥ ਗੁਰੂ ਜੀ ਦੇ ਗੁਰਮੁਖੀ ਸਰੋਤਾਂ ਸੰਬੰਧੀ ਜਾਣਕਾਰੀ ਪ੍ਰਦਾਨ ਕਰਨਾ ਹੈ ਇਸ ਲਈ ਇਹਨਾਂ ਅਧਾਰ ਸਰੋਤ ਗ੍ਰੰਥਾਂ ਸੰਬੰਧੀ ਸੰਖੇਪ ਰੂਪ ਵਿਚ ਜਾਣਕਾਰੀ ਪ੍ਰਦਾਨ ਕਰਨ ਦਾ ਯਤਨ ਕੀਤਾ ਗਿਆ ਹੈ।

2. ਲੰਮੀ ਖੋਜ ਅਤੇ ਵਿਚਾਰ ਉਪਰੰਤ ਸੰਪਾਦਕਾਂ ਦੁਆਰਾ ਦਿਤੇ ਗਏ ਨਿਰਣਿਆਂ ਦੇ ਅਧਾਰ 'ਤੇ ਇਸ ਸਰੋਤ ਪੁਸਤਕ ਵਿਚ ਗ੍ਰੰਥ ਦੇ ਕਰਤਾ, ਰਚਨਾ-ਕਾਲ, ਰਚਨਾ-ਸਥਾਨ, ਮੁੱਖ ਵਿਸ਼ੇ, ਪ੍ਰਾਪਤ ਖਰੜਿਆਂ ਅਤੇ ਪ੍ਰਕਾਸ਼ਿਤ ਸੰਸਕਰਣਾਂ ਸੰਬੰਧੀ ਸੂਚਨਾ ਦਿਤੀ ਗਈ ਹੈ। ਉਪਲਬਧ ਕਰਵਾਈ ਗਈ ਸੂਚਨਾ ਵਿਚ ਪਹਿਲ ਉਸ ਸੰਪਾਦਕ ਦੇ ਨਿਰਣਿਆਂ ਨੂੰ ਦਿਤੀ ਗਈ ਹੈ ਜਿਹੜਾ ਪ੍ਰਮਾਣਿਕ ਤੱਥਾਂ ਦੇ ਵਧੇਰੇ ਨੇੜੇ ਜਾਪਦਾ ਸੀ। ਹੱਥ-ਲਿਖਤ ਖਰੜਿਆਂ ਦੀ ਸੂਚਨਾ ਦਾ ਅਧਾਰ ਸੰਪਾਦਿਤ ਗ੍ਰੰਥ ਅਤੇ ਹੱਥ-ਲਿਖਤ ਗ੍ਰੰਥਾਂ ਦੀਆਂ ਸੂਚੀਆਂ ਹਨ, ਜਿਨ੍ਹਾਂ ਸੰਬੰਧੀ ਹੋਰ ਜਾਣਕਾਰੀ ਓਥੋਂ ਪ੍ਰਾਪਤ ਕੀਤੀ ਜਾ ਸਕਦੀ ਹੈ।

3. ਗ੍ਰੰਥ ਦੇ ਜਿਨ੍ਹਾਂ ਪੰਨਿਆਂ ਉਪਰ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਮਿਲਦੀ ਹੈ, ਉਸ ਸੰਪਾਦਿਤ ਗ੍ਰੰਥ ਬਾਰੇ ਦੱਸ ਕੇ ਸੰਬੰਧਿਤ ਪਾਠ ਵਾਲੇ ਪੰਨਿਆਂ ਦੀ ਸੂਚਨਾ ਦਿਤੀ ਗਈ ਹੈ।

4. ਜਿਸ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਜਾਣਕਾਰੀ ਦੇ ਕੇਵਲ ਇਕ-ਦੋ ਹੀ ਪੰਨੇ ਹਨ, ਜਿਵੇਂ ਕਿ ਗੁਰੁ-ਪ੍ਰਣਾਲੀਆਂ ਆਦਿ, ਉਸ ਨੂੰ ਸੰਪਾਦਿਤ ਗ੍ਰੰਥ ਵਿਚੋਂ ਹੂ-ਬਹੂ ਸ਼ਾਮਿਲ ਕੀਤਾ ਗਿਆ ਹੈ। ਲੋੜ ਅਨੁਸਾਰ ਔਖੇ ਪਦਾਂ ਦੇ ਅਰਥ ਅਤੇ ਪਗ-ਟਿਪਣੀਆਂ ਦੇਣ ਦਾ ਯਤਨ ਕੀਤਾ

ਗਿਆ ਹੈ।

5. ਜਿਨ੍ਹਾਂ ਗ੍ਰੰਥਾਂ ਵਿਚ ਪਾਠ ਲੰਮਾ ਹੈ, ਉਨ੍ਹਾਂ ਦਾ ਚੰਗੀ ਤਰ੍ਹਾਂ ਅਧਿਐਨ ਕਰਕੇ ਪ੍ਰਮੁੱਖ ਘਟਨਾਵਾਂ ਦੀ ਸੰਖੇਪ ਜਾਣਕਾਰੀ ਆਪਣੇ ਸ਼ਬਦਾਂ ਵਿਚ ਦੇ ਦਿਤੀ ਗਈ ਹੈ ਤਾਂ ਕਿ ਪਾਠਕ ਨੂੰ ਪਤਾ ਲੱਗ ਸਕੇ ਕਿ ਇਸ ਸਰੋਤ ਵਿਚ ਕਿਹੜੀਆਂ-ਕਿਹੜੀਆਂ ਘਟਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ। ਘਟਨਾਵਾਂ ਦਾ ਜ਼ਿਕਰ ਕਰਦਿਆਂ ਲੋੜ ਅਨੁਸਾਰ ਪਗ-ਟਿਪਣੀਆਂ ਦਿੱਤੀਆਂ ਗਈਆਂ ਹਨ।
6. ਹਥਲੀ ਪੁਸਤਕ ਗੁਰੂ ਤੇਗ ਬਹਾਦਰ ਜੀ ਦੇ 400 ਸਾਲਾ ਪ੍ਰਕਾਸ਼-ਪੁਰਬ ਨੂੰ ਸਮਰਪਿਤ ਹੈ, ਇਸ ਲਈ ਹਰ ਇਕ ਸਰੋਤ ਵਿਚੋਂ ਗੁਰੂ ਸਾਹਿਬ ਦੇ ਪ੍ਰਕਾਸ਼ ਨਾਲ ਸੰਬੰਧਿਤ ਪਾਠ ਨੂੰ ਪ੍ਰਮੁੱਖ ਤੌਰ 'ਤੇ ਸ਼ਾਮਿਲ ਕੀਤਾ ਗਿਆ ਹੈ।

ਹੱਥਲੀ ਸਰੋਤ ਪੁਸਤਕ ਨੂੰ ਤਿਆਰ ਕਰਦਿਆਂ ਇਹੋ ਜਤਨ ਕੀਤਾ ਗਿਆ ਹੈ ਕਿ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਉਹਨਾਂ ਸਰੋਤਾਂ ਨੂੰ ਹੀ ਸ਼ਾਮਿਲ ਕੀਤਾ ਜਾਵੇ ਜਿਨ੍ਹਾਂ ਵਿਚ ਗੁਰੂ ਜੀ ਦੀਆਂ ਜੀਵਨ-ਘਟਨਾਵਾਂ ਦਾ ਜ਼ਿਕਰ ਮਿਲਦਾ ਹੋਵੇ। ਗੁਰੂ-ਮਹਿਮਾ ਦੀਆਂ ਰਚਨਾਵਾਂ, ਜਿਵੇਂ- ਗੁਰੁਪਚਾਸਾ ਕ੍ਰਿਤ ਸ਼ੇਖਰ, ਗੁਰੂ ਪੰਚਾਸਿਕਾ ਕ੍ਰਿਤ ਗ੍ਵਾਲ ਕਵਿ, ਸੀਹਰਫ਼ੀਆਂ ਕਿਸ਼ਨ ਸਿੰਘ 'ਆਰਿਫ਼', ਆਦਿ ਨੂੰ ਇਸ ਪੁਸਤਕ ਵਿਚ ਸ਼ਾਮਿਲ ਨਹੀਂ ਕੀਤਾ ਗਿਆ। ਇਸੇ ਤਰ੍ਹਾਂ ਕੁਝ ਸੰਤਾਂ-ਮਹਾਂਪੁਰਸ਼ਾਂ ਦਾ ਜੀਵਨ ਲਿਖਦਿਆਂ ਕਵੀਆਂ ਵੱਲੋਂ ਗੁਰੂ ਸਾਹਿਬਾਨ ਦਾ ਮੰਗਲ ਕੀਤਾ ਗਿਆ ਹੈ ਜਿਸ ਵਿਚ ਇਕ-ਅੱਧ ਪੰਕਤੀ ਗੁਰੂ ਤੇਗ ਬਹਾਦਰ ਜੀ ਦੀ ਉਪਮਾ ਵਾਲੀ ਵੀ ਮਿਲ ਜਾਂਦੀ ਹੈ, ਇਸ ਤਰ੍ਹਾਂ ਦੀਆਂ ਮੰਗਲ ਵਾਲੀਆਂ ਤੁਕਾਂ ਨੂੰ ਵੀ ਇਸ ਪੁਸਤਕ ਵਿਚ ਸ਼ਾਮਿਲ ਨਹੀਂ ਕੀਤਾ ਗਿਆ।

ਪੁਸਤਕ ਦੇ ਅੰਤ ਵਿਚ ਦੋ ਅੰਤਿਕਾਵਾਂ ਦਿਤੀਆਂ ਗਈਆਂ ਹਨ। ਪਹਿਲੀ ਅੰਤਿਕਾ ਵਿਚ ਗੁਰੂ ਤੇਗ ਬਹਾਦਰ ਜੀ ਦੇ ਪ੍ਰਮੁੱਖ ਸਿੱਖਾਂ ਅਤੇ ਸ਼ਰਧਾਲੂਆਂ ਦਾ ਸੰਖੇਪ ਵੇਰਵਾ ਦਿਤਾ ਗਿਆ ਹੈ ਅਤੇ ਦੂਜੀ ਵਿਚ ਉਹਨਾਂ ਪਿੰਡਾਂ, ਨਗਰਾਂ ਅਤੇ ਸ਼ਹਿਰਾਂ ਦੇ ਨਾਂ ਦਿਤੇ ਗਏ ਹਨ ਜਿਨ੍ਹਾਂ ਵਿਚ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਗੁਰਦੁਆਰਾ ਸਾਹਿਬ ਸੁਸ਼ੋਭਿਤ ਹਨ।

ਇਸ ਪੁਸਤਕ ਨੂੰ ਤਿਆਰ ਕਰਕੇ ਆਪ ਤਕ ਪਹੁੰਚਾਉਣ ਦੇ ਪਿਛੇ ਵਡਾ ਹੱਥ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸਾਬਕਾ ਵਾਈਸ-ਚਾਂਸਲਰ ਡਾ. ਬੀ.ਐਸ. ਘੁੰਮਣ ਦਾ ਹੈ, ਜਿਨ੍ਹਾਂ ਨੇ ਗੁਰੂ ਤੇਗ ਬਹਾਦਰ ਜੀ ਦੇ 400 ਸਾਲਾ ਪ੍ਰਕਾਸ਼-ਪੁਰਬ ਨੂੰ ਸਮਰਪਿਤ ਪ੍ਰੋਗਰਾਮਾਂ ਦੀ ਲੜੀ ਪੰਜਾਬੀ ਯੂਨੀਵਰਸਿਟੀ ਵਿਖੇ ਅਰੰਭ ਕੀਤੀ ਸੀ। ਕੋਵਿਡ ਦੀ ਮਹਾਂਮਾਰੀ ਕਾਰਨ ਵੈਬੀਨਾਰ ਦੇ ਰੂਪ ਵਿਚ ਕੀਤੇ ਗਏ ਇਹਨਾਂ ਸਮਾਗਮਾਂ ਵਿਚ ਉਹ ਨਿਰੰਤਰ ਹਿੱਸਾ ਲੈ ਕੇ ਆਪਣੇ ਵਿਚਾਰ ਸਾਂਝੇ ਕਰਦੇ ਰਹੇ। ਇਹ ਨਿਮਾਣਾ ਜਿਹਾ ਯਤਨ ਵੀ ਉਸੇ ਲੜੀ ਦਾ ਇਕ ਹਿੱਸਾ ਹੈ ਜਿਹੜਾ ਕਿ ਉਹਨਾਂ ਦੀ ਪ੍ਰਵਾਨਗੀ ਤੇ ਹੱਲਾਸ਼ੇਰੀ ਨਾਲ ਅਰੰਭ ਕੀਤਾ ਗਿਆ ਸੀ। ਇਸ ਪੁਸਤਕ ਨੂੰ ਸੰਪੂਰਨ ਕਰਨ ਵਿਚ ਮੌਜੂਦਾ ਵਾਈਸ ਚਾਂਸਲਰ ਡਾ. ਅਰਵਿੰਦ ਦਾ ਵੀ ਮਹੱਤਵਪੂਰਨ ਯੋਗਦਾਨ ਹੈ ਜਿਨ੍ਹਾਂ ਦੀ ਪ੍ਰੇਰਨਾ ਅਤੇ ਪ੍ਰਵਾਨਗੀ ਨਾਲ ਇਹ ਪੁਸਤਕ ਪਾਠਕਾਂ ਦੇ ਸਾਹਮਣੇ ਪੇਸ਼ ਕੀਤੀ ਜਾ ਰਹੀ ਹੈ। ਇਸ ਕਾਰਜ ਨੂੰ ਨੇਪਰੇ ਚਾੜ੍ਹਨ ਵਿਚ

ਡਾ. ਭੁਪਿੰਦਰਪਾਲ ਸਿੰਘ ਅਤੇ ਡਾ. ਮੁਹੱਬਤ ਸਿੰਘ ਦਾ ਵਿਸ਼ੇਸ਼ ਯੋਗਦਾਨ ਹੈ ਜਿਹੜੇ ਕਿ ਸੰਪੂਰਨ ਹੋਣ ਤਕ ਇਸ ਕਾਰਜ ਨਾਲ ਜੁੜੇ ਰਹੇ ਅਤੇ ਇਹਨਾਂ ਸਰੋਤਾਂ ਨੂੰ ਸਮਝਣ ਅਤੇ ਜਾਣਕਾਰੀ ਪ੍ਰਦਾਨ ਕਰਨ ਵਿਚ ਸਹਾਇਤਾ ਪ੍ਰਦਾਨ ਕਰਦੇ ਰਹੇ। ਇਹਨਾਂ ਵੱਲੋਂ ਮਿਲੇ ਸਹਿਯੋਗ ਕਰਕੇ ਅਸੀਂ ਇਹਨਾਂ ਦੇ ਧੰਨਵਾਦੀ ਹਾਂ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਮੁੱਖ ਲਾਇਬ੍ਰੇਰੀ ਅਤੇ ਸਿੱਖ ਵਿਸ਼ਵਕੋਸ਼ ਵਿਭਾਗ ਦੀ ਲਾਇਬ੍ਰੇਰੀ; ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਦੇ ਲਾਇਬ੍ਰੇਰੀ ਸਟਾਫ਼ ਦਾ ਤਹਿ ਦਿੱਲੋਂ ਧੰਨਵਾਦ ਹੈ ਜਿਨ੍ਹਾਂ ਵਲੋਂ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਵਿਚ ਭਰਪੂਰ-ਸਹਿਯੋਗ ਮਿਲਦਾ ਰਿਹਾ। ਅੰਤ ਵਿਚ ਪੰਜਾਬੀ ਯੂਨੀਵਰਸਿਟੀ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਦੇ ਇੰਚਾਰਜ ਅਤੇ ਡੀਨ ਅਕਾਦਮਿਕ ਮਾਮਲੇ ਪ੍ਰੋ. ਅਸ਼ੋਕ ਕੁਮਾਰ ਤਿਵਾੜੀ ਦਾ ਧੰਨਵਾਦ ਹੈ ਜਿਹੜੇ ਕਿ ਕੇਂਦਰ ਦੇ ਕਾਰਜਾਂ ਲਈ ਪ੍ਰੇਰਨਾ ਅਤੇ ਅਗਵਾਈ ਪ੍ਰਦਾਨ ਕਰਦੇ ਹਨ।

ਗੁਰਮੁਖੀ ਸਰੋਤਾਂ ਦੀਆਂ ਪ੍ਰਕਾਸ਼ਿਤ ਪੋਥੀਆਂ ਦੇ ਖਰੜੇ ਵਿਭਿੰਨ ਲਾਇਬਰੇਰੀਆਂ ਵਿਚ ਮੌਜੂਦ ਹਨ। ਜਿਥੋਂ ਤਕ ਸੰਭਵ ਹੋ ਸਕਿਆ ਉਹਨਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਦਾ ਯਤਨ ਕੀਤਾ ਗਿਆ ਹੈ ਪਰ ਕਰੋਨਾ ਮਹਾਂਮਾਰੀ ਦੇ ਚਲਦਿਆਂ ਸਮੂਹ ਲਾਇਬ੍ਰੇਰੀਆਂ ਤਕ ਪਹੁੰਚਣ ਵਿਚ ਮੁਸ਼ਕਿਲ ਆ ਰਹੀ ਸੀ ਜਿਸ ਕਰਕੇ ਸਮੂਹ ਖਰੜਿਆਂ ਦੇ ਦਰਸ਼ਨ ਨਹੀਂ ਹੋ ਸਕੇ ਪਰ ਜਿਥੋਂ ਤਕ ਸੰਭਵ ਹੋ ਸਕਿਆ ਪੁਖਤਾ ਜਾਣਕਾਰੀ ਪ੍ਰਾਪਤ ਕਰਨ ਦਾ ਯਤਨ ਕੀਤਾ ਹੈ ਤਾਂ ਕਿ ਮੂਲ ਖਰੜੇ ਬਾਰੇ ਸਹੀ ਜਾਣਕਾਰੀ ਪ੍ਰਦਾਨ ਕੀਤੀ ਜਾ ਸਕੇ। ਆਸ ਹੈ ਕਿ ਸਿੱਖ ਅਧਿਐਨ ਨਾਲ ਜੁੜੇ ਹੋਏ ਖੋਜਾਰਥੀ ਅਤੇ ਵਿਦਿਆਰਥੀ ਇਸ ਪੁਸਤਕ ਵਿਚਲੀਆਂ ਤਰੁਟੀਆਂ ਅਤੇ ਗ਼ਲਤੀਆਂ ਨੂੰ ਨਜ਼ਰ-ਅੰਦਾਜ਼ ਕਰਕੇ ਇਸ ਨਿਮਾਣੇ ਜਿਹੇ ਯਤਨ ਤੋਂ ਲਾਹਾ ਲੈਣ ਦਾ ਯਤਨ ਕਰਨਗੇ।

**ਪਰਮਵੀਰ ਸਿੰਘ**
**ਕੁਲਵਿੰਦਰ ਸਿੰਘ**

# ਤਤਕਰਾ

# ਸ੍ਰੀ ਗੁਰਬੰਸ ਚੰਦ੍ਰੋਦਯ

ਗੁਰੂ ਸਾਹਿਬਾਨ ਦੇ ਵੰਸ਼ ਦਾ ਵਰਨਨ ਕਰਨ ਵਾਲੇ ਅਨੇਕਾਂ ਸਰੋਤਾਂ ਵਿਚੋਂ *ਸ੍ਰੀ ਗੁਰਬੰਸ ਚੰਦ੍ਰੋਦਯ* ਇਕ ਮਹੱਤਵਪੂਰਨ ਹੱਥ-ਲਿਖਤ ਸਰੋਤ ਗ੍ਰੰਥ ਹੈ। ਇਸ ਗ੍ਰੰਥ ਦੀ ਰਚਨਾ ਬਾਵਾ ਅਮੀਰ ਦਾਸ ਨੇ ਕੀਤੀ ਸੀ, ਜਿਸਦੀ ਸੂਚਨਾ ਹਰ ਇਕ ਅਧਿਆਇ ਦੀ ਸਮਾਪਤੀ ਉਪਰੰਤ ਕਰਤਾ ਦੁਆਰਾ ਦਿਤੀ ਗਈ ਹੈ। ਗੁਰੂ ਤੇਗ ਬਹਾਦਰ ਸਾਹਿਬ ਵਾਲੇ ਅਧਿਆਇ ਦੇ ਅੰਤ ਵਿਚ ਲਿਖਿਆ ਹੋਇਆ ਹੈ :

ਇਤਿ ਸ੍ਰੀਮਤ ਅੰਬੀਰ ਦਾਸ ਬਿਰਚਿਤੇ ਸ੍ਰੀ ਗੁਰਬੰਸ ਚੰਦ੍ਰੋਦਯੇ
ਗੁਰੂ ਤੇਗ ਬਹਾਦਰ ਜੀ ਬਰਨਨੰ ਨਾਮ ਦਸਮੀ ਕਲਾ ਸਮਾਪਤੰ॥੧੦॥

ਇਸ ਗ੍ਰੰਥ ਦੀ ਅਰੰਭਤਾ ਵਿਚ 'ੴ ਸ੍ਵਸਤਿ ਸ੍ਰੀ ਸਤਿਗੁਰ ਪ੍ਰਸਾਦਿ' ਸੰਖੇਪ ਮੰਗਲ ਲਿਖਣ ਪਿਛੋਂ ਵੀ ਗ੍ਰੰਥ-ਕਰਤਾ ਨੇ ਆਪਣੇ ਨਾਮ ਦੀ ਸੂਚਨਾ ਦਿਤੀ ਹੈ- "ਅਥ ਸ੍ਰੀ ਗੁਰਬੰਸ ਚੰਦ੍ਰੋਦਯ ਗ੍ਰੰਥ ਬਾਵਾ ਅਮੀਰ ਦਾਸ ਕ੍ਰਿਤ ਲਿਖ਼ਜਤੇ"।

ਸੰਤ ਅਮੀਰ ਦਾਸ ਕੌਣ ਸਨ[1] ਇਸ ਦੀ ਸੂਚਨਾ ਗ੍ਰੰਥ ਵਿਚੋਂ ਉਪਲਬਧ ਨਹੀਂ ਹੁੰਦੀ। ਗ੍ਰੰਥ-ਰਚਨ ਦਾ ਕਾਰਨ ਕੀ ਸੀ ? ਕਿਸਦੀ ਪ੍ਰੇਰਨਾ ਨਾਲ ਇਹ ਗ੍ਰੰਥ ਲਿਖਿਆ ਗਿਆ ਸੀ ? ਇਸ ਬਾਰੇ ਗ੍ਰੰਥ ਦੇ ਅਰੰਭ ਵਿਚ ਹੀ ਬਾਵਾ ਅਮੀਰ ਦਾਸ ਨੇ ਲਿਖਿਆ ਹੈ :

ਦੋਹਾ॥
ਸ੍ਰੀ ਗੁਰ ਨਾਨਕ ਕ੍ਰਿਪਾ ਨਿਧ ਧਰੇ ਦਸੋ ਅਵਤਾਰ॥
ਸਬ ਕੇ ਚਰਨਨ ਸੀਸ ਧਰਿ ਪੁਨ ਪੁਨ ਕਰੋਂ ਜੁਹਾਰ॥੪॥
ਅਘ ਹਾਰੀ ਭਾਰੀ ਭਰਜੋ ਮੁਕਤਿ ਜਾਲ ਰਸ ਰਾਸ॥
ਸ੍ਰੀ ਬ੍ਰਿਜਨਾਇਕ ਨਵਲ ਸੋ ਸੁਖਦ ਸੁਧਾਸਰ ਬਾਸ॥੫॥
ਤਾਂਹਿ ਸੁਧਾਸਰ ਤੇ ਬਸੈ ਦ੍ਵੈ ਜੋਜਨ ਪਰ ਮਾਨ॥
ਨਗਰ ਮਜੀਠਾ ਸਘਨ ਅਤਿ ਉੱਤਰ ਓਰ ਮਹਾਨ॥੬॥
ਛਪੈ॥
ਨੌਧ ਸਿੰਘ ਸਿਰਦਾਰ ਰਹਤ ਤਿਹ ਠੌਰ ਉਜਾਗਰ॥
ਤਾ ਕੋ ਸੁਤ ਨੈਨਿਪੁਨਦਿ ਪਤਿ ਦੇਸਾ ਸਿੰਘ ਨਾਗਰ॥
ਰਾਮਦਾਸ ਪੁਰਿ ਮਾਂਹਿ ਬਹੁਤ ਜਨ ਜਿਨਿ ਸੁਖ ਦੀਨੋ॥

ਰਾਜਤ ਰਾਜ ਅਡੋਲ ਬ੍ਰਿੱਧ ਦਿਨ ਦਿਨ ਵਸਿ ਕੀਨੋ॥
ਤਿਹਿ ਤਨਯ ਬੀਰ ਬਾਕੋਂ ਬਲੀ ਲਹਣਾ ਸਿੰਘ[1] ਅਨੰਤ ਜਸੁ॥
ਸੋ ਹਮ ਸੌ ਕਰੈ ਸਨੇਹ ਅਤਿ ਰਚੌਂ ਗ੍ਰੰਥ ਤਿਹ ਪ੍ਰੀਤ ਬਸਿ॥੭॥

ਬਾਵਾ ਅਮੀਰ ਦਾਸ ਜੀ ਦੇ ਕਥਨ ਅਨੁਸਾਰ ਉਹਨਾਂ ਨੇ ਮਜੀਠਾ ਨਿਵਾਸੀ ਸਰਦਾਰ ਲਹਿਣਾ ਸਿੰਘ ਦੀ ਪ੍ਰੇਰਣਾ ਸਹਿਤ ਇਸ ਗ੍ਰੰਥ ਦੀ ਰਚਨਾ ਕੀਤੀ ਸੀ। ਇਸ ਗ੍ਰੰਥ ਦੇ ਰਚਨਾ-ਕਾਲ ਸੰਬੰਧੀ ਬਾਵਾ ਅਮੀਰ ਦਾਸ ਲਿਖਦੇ ਹਨ :

ਸੰਮਤ ਨਭ ਨਭ ਗ੍ਰਹ ਸਸੀ ਅਗਹਨਿ ਮਾਸ ਪੁਨੀਤ॥
ਅਮੀਰ ਗੁਰੂ ਬੰਸ ਸਸਿ ਰਚਯੋ ਗ੍ਰੰਥ ਕਰ ਪ੍ਰੀਤ॥੧੦॥

ਉਕਤ ਪੰਕਤੀਆਂ ਵਿਚ ਦਿਤਾ ਸੰਮਤ ਗ੍ਰੰਥਕਾਰ ਨੇ ਪੁਰਾਤਨ ਵਿਧੀ ਨਾਲ ਲਿਖਿਆ ਹੈ, ਉਹ ਵੀ ਉਲਟੇ ਪਾਸੇ ਤੋਂ। ਨਭ ਅਰਥਾਤ ਬਿੰਦੀ/ਸਿਫ਼ਰ, ਗ੍ਰਹ ਅਰਥਾਤ ਨੌਂ, ਸਸੀ ਅਰਥਾਤ ਚੰਦਰਮਾ ਜੋ ਕਿ ਇਕ ਹੈ ਅਤੇ ਅਗਹਨਿ ਅਰਥਾਤ ਮਘਰ। ਸੋ ਇਹ ਸੰਮਤ ਬਣਿਆ- ਅਗਹਨਿ, ਨਭ ਨਭ ਗ੍ਰਹ ਸਸੀ = ਮੱਘਰ, 1900 । ਸੋ ਇਸ ਗ੍ਰੰਥ ਦੀ ਰਚਨਾ ਸੰਨ 1843 ਵਿਚ ਹੋਈ ਸੀ।

ਗ੍ਰੰਥ ਰਚਨਾ ਦੇ ਮਨੋਰਥ ਅਤੇ ਅਧਾਰ ਸ੍ਰੋਤਾਂ ਸੰਬੰਧੀ ਬਾਵਾ ਅਮੀਰ ਦਾਸ ਦਸਦੇ ਹਨ :

ਸ੍ਰੀ ਸਤਿਗੁਰ ਕੋ ਬਿਮਲ ਜਸੁ ਰਚਯੋ ਬਚਨ ਕਮਾਂਹਿ॥
ਸੱਜਨ ਜਨ ਕੇ ਪਠਨ ਹਿਤ ਸੁਗਮ ਰੀਤ ਕਰਿ ਤਾਂਹਿ॥੧੧॥
ਅਨਿਕ ਗ੍ਰੰਥ ਪ੍ਰਾਚੀਨ ਲਖਿ ਲਖਯੋ ਦਸਮ ਗੁਰੁ ਮੰਤੁ॥
ਸਬ ਸੰਮਤ ਹੁਇ ਇਹ ਰਚਯੋ ਦੈਹੈਂ ਆਦਰ ਸੰਤ॥੧੨॥

ਉਕਤ ਪੰਕਤੀਆਂ ਵਿਚ ਭਾਵੇਂ ਬਾਵਾ ਅਮੀਰ ਦਾਸ ਨੇ ਅਨੇਕਾਂ ਪ੍ਰਾਚੀਨ ਗ੍ਰੰਥਾਂ ਦਾ ਅਧਿਐਨ ਕਰਨ ਉਪਰੰਤ ਇਸ ਗ੍ਰੰਥ ਦੀ ਰਚਨਾ ਕਰਨ ਦਾ ਦਾਅਵਾ ਕੀਤਾ ਹੈ, ਪਰੰਤੂ ਇਸ ਗ੍ਰੰਥ ਦੀ ਪੜਚੋਲ

---

1. ਇਨ੍ਹਾਂ ਤਿੰਨਾਂ ਸਰਦਾਰਾਂ ਬਾਰੇ ਜਾਣਕਾਰੀ ਦਿੰਦਿਆਂ ਸੋਹਣ ਸਿੰਘ ਸੀਤਲ ਲਿਖਦਾ ਹੈ, "ਸ. ਨੌਧ ਸਿੰਘ 2500 ਰੁਪਏ ਦੀ ਸਾਲਾਨਾ ਜਾਗੀਰ ਦਾ ਮਾਲਕ ਸੀ। 1788 ਈ. ਵਿਚ ਉਹ ਸੁਰਗਵਾਸ ਹੋਇਆ, ਤਾਂ ਉਸਦਾ ਪੁੱਤਰ ਦੇਸਾ ਸਿੰਘ ਜਾਗੀਰਦਾਰ ਬਣਿਆ। ਉਹਨੇ ਮ. ਰਣਜੀਤ ਸਿੰਘ ਦੀ ਨੌਕਰੀ ਕਰ ਲਈ। 1809 ਈ. ਵਿੱਚ ਉਹ ਪਹਾੜੀ ਰਿਆਸਤ ਦਾ ਗਵਰਨਰ ਬਣਿਆ। 1811 ਈ. ਵਿੱਚ ਉਸਨੇ ਕਿਲ੍ਹਾ ਕੋਟਲੇ ਤੇ ਕਬਜ਼ਾ ਕਰ ਲਿਆ ਤੇ ਸੱਤ ਹਜ਼ਾਰ ਰੁਪਏ ਸਾਲਾਨਾ ਦੀ ਹੋਰ ਜਾਗੀਰ ਪ੍ਰਾਪਤ ਕੀਤੀ। ਅਖ਼ੀਰ ਉਮਰ ਤਕ ਉਸ ਕੋਲ ਸਵਾ ਲੱਖ ਰੁਪਏ ਦੀ ਜਾਗੀਰ ਸੀ। ਅਪ੍ਰੈਲ, 1832 ਈ. ਵਿੱਚ ਉਹ ਸੁਰਗਵਾਸ ਹੋਇਆ ਤਾਂ ਮਹਾਰਾਜੇ ਨੇ ਉਸ ਦੇ ਪੁੱਤਰ ਸ. ਲਹਿਣਾ ਸਿੰਘ ਨੂੰ 'ਕੈਸਰੁਲ ਇਕਤਦਾਰ' ਦਾ ਖ਼ਿਤਾਬ ਦੇ ਕੇ ਸਾਰੀਆਂ ਜਾਗੀਰਾਂ ਦਾ ਮਾਲਕ ਤੇ ਪਹਾੜੀ ਇਲਾਕੇ ਦਾ ਗਵਰਨਰ ਬਣਾ ਦਿੱਤਾ।...1854 ਈ. ਵਿੱਚ ਸੁਰਗਵਾਸ ਹੋਇਆ।" -*ਸਿੱਖ ਮਿਸਲਾਂ ਤੇ ਸਰਦਾਰ ਘਰਾਣੇ,* ਪੰਨਾ 157-58.

ਕਰਦਿਆਂ ਉਤੇ ਸਹਿਜੇ ਹੀ ਪਤਾ ਲਗ ਜਾਂਦਾ ਹੈ ਕਿ ਇਹ ਗ੍ਰੰਥ ਅਸਲ ਵਿਚ *ਬੰਸਾਵਲੀਨਾਮਾ ਦਸਾਂ ਪਾਸਤਸ਼ਾਹੀਆਂ ਕਾ* ਕ੍ਰਿਤ ਕੇਸਰ ਸਿੰਘ ਛਿਬਰ ਦਾ ਹੀ ਵਾਰਤਕ ਰੂਪ ਹੈ। ਹਾਲਾਂਕਿ ਗੁਰੂ ਨਾਨਕ ਦੇਵ ਜੀ ਬਾਰੇ ਜਾਣਕਾਰੀ ਦਿੰਦਿਆਂ ਗ੍ਰੰਥਕਾਰ ਨੇ ਥੋੜ੍ਹਾ-ਬਹੁਤ ਵਿਸਤਾਰ ਵੀ ਕੀਤਾ ਹੈ ਅਤੇ ਅਗੇ ਵੀ ਕੁਝ ਵਾਧੇ-ਘਾਟੇ ਕੀਤੇ ਹਨ, ਪਰ ਫਿਰ ਵੀ ਇਸ ਗ੍ਰੰਥ ਦਾ ਅਧਾਰ-ਸਰੋਤ *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* ਹੀ ਹੈ।

ਇਸ ਗ੍ਰੰਥ ਦਾ ਹੱਥ-ਲਿਖਤ ਖਰੜਾ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਦੀ ਲਾਇਬ੍ਰੇਰੀ ਵਿਚ 104 ਨੰਬਰ ਉਪਰ ਸੁਰਖਿਅਤ ਹੈ। ਬਹੁਤ ਸੋਹਣੀ ਲਿਖਾਈ ਵਾਲੇ ਇਸ ਗ੍ਰੰਥ ਦੇ ਕੁਲ 193 ਪੱਤਰੇ ਹਨ ਅਤੇ ਹਰ ਪੰਨੇ ਉਪਰ 11 ਲਾਈਨਾਂ ਹਨ। ਪੱਤਰਾ ਨੰ. 87ਅ ਤੋਂ 105ੳ ਤਕ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਦਿਤੀ ਗਈ ਹੈ। ਪੱਤਰਾ ਨੰ. 73ੳ 'ਤੇ ਜਨਮ ਅਤੇ 78ੳ 'ਤੇ ਗੁਰੂ ਜੀ ਦੇ ਵਿਆਹ ਸੰਬੰਧੀ ਸੂਚਨਾ ਮਿਲਦੀ ਹੈ।

## ਮੂਲ-ਪਾਠ

ਸੰਮਤ 1678 ਸੋਲਾਂ ਸੈ ਅਠਹਤ੍ਰ ਗਏ ਰਾਮਦਾਸਪੁਰ ਮੈ ਮਾਤਾ ਨਾਨਕੀ[1] ਕੇ ਉਦਰ ਤੇ ਤੇਗ ਬਹਾਦਰ ਜੀ ਜਨਮੇ॥ ਏ ਸਬ ਤੇ ਛੋਟੇ ਹੇ॥

---

1. ਮਾਤਾ ਨਾਨਕੀ ਜੀ ਗੁਰੂ ਹਰਿਗੋਬਿੰਦ ਜੀ ਦੇ ਮਹਿਲ ਅਤੇ ਸ੍ਰੀ (ਗੁਰੂ) ਤੇਗ ਬਹਾਦਰ ਜੀ ਦੀ ਮਾਤਾ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਦਾਦੀ ਸਨ। ਅੰਮ੍ਰਿਤਸਰ ਜ਼ਿਲੇ ਵਿਚ ਪੈਂਦੇ ਬਕਾਲਾ ਨਗਰ ਦੇ ਵਸਨੀਕ ਬਾਬਾ ਹਰੀ ਚੰਦ ਅਤੇ ਬੀਬੀ ਹਰਦੇਈ ਦੇ ਘਰ ਇਹਨਾਂ ਦਾ ਜਨਮ ਹੋਇਆ। ਗੁਰੂ ਹਰਿਗੋਬਿੰਦ ਜੀ ਨਾਲ ਇਹਨਾਂ ਦਾ ਵਿਆਹ, 8 ਵੈਸਾਖ, ਸੰਮਤ 1670 (ਸੰਨ 1613) ਨੂੰ ਹੋਇਆ। ਸੰਨ 1644 ਵਿਚ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ-ਜੋਤਿ ਸਮਾ ਜਾਣ ਉਪਰੰਤ ਇਹ ਆਪਣੇ ਪੁੱਤਰ ਸ੍ਰੀ ਤੇਗ ਬਹਾਦਰ ਜੀ ਅਤੇ ਨੂੰਹ ਮਾਤਾ ਗੁਜਰੀ ਜੀ ਨੂੰ ਲੈ ਕੇ ਬਾਬਾ ਬਕਾਲਾ ਵਿਖੇ ਆ ਗਏ ਸਨ। ਸੰਨ 1664 ਵਿਚ ਗੁਰਿਆਈ ਧਾਰਨ ਕਰਨ ਸਮੇਂ ਇਹ ਗੁਰੂ ਤੇਗ ਬਹਾਦਰ ਜੀ ਦੇ ਨਾਲ ਸਨ ਅਤੇ ਉਹਨਾਂ ਦੇ ਨਾਲ ਹੀ ਇਹ ਅੰਮ੍ਰਿਤਸਰ ਦੀ ਯਾਤਰਾ ਕਰਦੇ ਹੋਏ ਵਾਪਿਸ ਕੀਰਤਪੁਰ ਸਾਹਿਬ ਆ ਗਏ ਸਨ। ਗੁਰੂ ਤੇਗ ਬਹਾਦਰ ਜੀ ਨੇ ਸੰਨ 1665 ਵਿਚ ਮਾਖੋਵਾਲ ਦਾ ਥੇਹ ਖ਼ਰੀਦ ਕੇ ਨਵਾਂ ਨਗਰ ਵਸਾਇਆ ਤਾਂ ਉਹਨਾਂ ਨੇ ਇਸ ਦਾ ਨਾਂ ਆਪਣੀ ਮਾਤਾ ਨਾਨਕੀ ਜੀ ਦੇ ਨਾਂ 'ਤੇ 'ਚੱਕ ਨਾਨਕੀ' ਰੱਖਿਆ ਸੀ। ਮਾਲਵਾ ਤੋਂ ਹੁੰਦੇ ਹੋਏ ਜਦੋਂ ਗੁਰੂ ਤੇਗ ਬਹਾਦਰ ਜੀ ਪੂਰਬ ਦੀ ਪ੍ਰਚਾਰ-ਯਾਤਰਾ 'ਤੇ ਚਲੇ ਗਏ ਤਾਂ ਇਹ ਵੀ ਉਹਨਾਂ ਦੇ ਨਾਲ ਸਨ। ਗੁਰੂ ਜੀ ਤਾਂ ਪਟਨਾ ਸਾਹਿਬ ਤੋਂ ਅੱਗੇ ਬੰਗਾਲ ਦੀ ਪ੍ਰਚਾਰ ਯਾਤਰਾ 'ਤੇ ਗਏ ਪਰ ਇਹ ਪਰਿਵਾਰ ਸਮੇਤ ਉਥੇ ਹੀ ਰੁਕ ਗਏ ਸਨ। ਸੰਨ 1666 ਵਿਚ ਸ੍ਰੀ ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ) ਜੀ ਦੇ ਪ੍ਰਕਾਸ਼ ਸਮੇਂ ਇਹ ਮਾਤਾ ਗੁਜਰੀ ਜੀ ਕੋਲ ਹੀ ਸਨ। ਗੁਰੂ ਤੇਗ ਬਹਾਦਰ ਜੀ ਤਾਂ ਅਸਾਮ, ਬੰਗਾਲ ਦੀ ਯਾਤਰਾ ਕਰਦੇ ਹੋਏ ਪਟਨਾ ਸਾਹਿਬ ਹੁੰਦੇ ਹੋਏ ਵਾਪਿਸ ਪੰਜਾਬ ਵੱਲ ਚੱਲ ਪਏ ਸਨ ਪਰ ਪਰਿਵਾਰ ਬਾਅਦ ਵਿਚ ਪੰਜਾਬ ਆਇਆ ਸੀ ਜਿਸ ਵਿਚ ਮਾਤਾ ਨਾਨਕੀ ਜੀ, ਬਾਲ ਸ੍ਰੀ ਗੋਬਿੰਦ ਰਾਇ ਜੀ, ਮਾਤਾ ਗੁਜਰੀ ਜੀ ਅਤੇ ਹੋਰ ਸਿੱਖ ਸ਼ਾਮਿਲ ਸਨ। (ਚਲਦਾ)

ਸੰਮਤ ੧੬੮੬ ਸੋਲਾਂ ਸੈ ਛਿਆਸੀ[1] ਗਏ ਸੁਭਿਖੀਆਂ ਖਤ੍ਰੀਆਂ ਕੇ ਗ੍ਰਹ ਤੇਗ ਬਹਾਦਰ ਜੀ ਕਾ ਬਿਵਾਹ ਭਯਾ॥ ਸਾਹਿਬ [ਗੁਰੂ ਹਰਿਗੋਬਿੰਦ ਜੀ] ਕੀ ਨੋਹ ਕਾ ਨਾਮ ਗੁਜਰੀ ਹਾ।

ਅਥ ਗੁਰੂ ਤੇਗ ਬਹਾਦਰ ਜੀ ਕਾ ਬਰਨਨ॥ ਸੰਮਤ ੧੬੭੮ ਸੋਲਾਂ ਸੈ ਅਠੱਤਰੇ ਮਘਰੋ ਉਨੀਹੇ ਕ੍ਰਿਸਨ ਪੱਖ[2] ਡੇਢ ਪਹਰ ਰਾਤਿ ਰਹਦੀ ਸ੍ਰੀ ਅੰਮ੍ਰਿਤਸਰ ਜੀ[3] ਗੁਰੂ ਹਰਗੋਬਿੰਦ ਜੀ ਕੇ ਗ੍ਰਹ ਮਾਤਾ ਨਾਨਕੀ ਕੇ ਉਦਰ ਤੇ ਜਨਮੇ॥ ਇਨੋ ਨੇ ਕਰਤਾਰਪੁਰ ਜਾਇ ਕਰ ਸੁਰਤਿ ਸਮਾਲੀ॥ ਸੰਮਤ ੧੬੮੬ ਸੋਲਾਂ ਸੈ ਛਿਆਸੀ ਗਏ ਕਰਤਾਰਪੁਰ ਮੈ ਜਾਇ ਬਿਵਾਹਿ ਕਰਾਯਾ॥ ਤਿਨਿ ਕੇ ਗ੍ਰਹ ਮਾਤਾ ਗੁਜਰੀ ਆਈ॥ ਪਿਤਾ ਕੇ ਪਾਸ ਹੀ ਰਹੇ॥ ਕਰਤਾਰਪੁਰ ਕੇ ਕੀਰਤਪੁਰ ਗਏ॥ ਪਿਤਾ ਹਰਗੋਬਿੰਦ ਜੀ ਕੇ ਦਿਵ ਲੋਕ ਗਏ ਤਿਨੋ ਨੇ ਮਨ ਮੈ ਏਹ ਬੀਚਾਰ ਕੀਆ॥ ਹਮਾਰੇ ਚਾਰ ਭ੍ਰਾਤ ਬਡੇ ਹੈਂ ਔ ਮੈਂ ਛੋਟਾ ਹੋਂ॥ ਗੁਰਿਆਈ ਕੇ ਮਾਲਕ ਵੇ ਹੈਂ॥ ਹੌਂ ਪਾਂਚਵੇ ਸਥਾਨ ਹੋਂ ਮੁਝ ਕੌ ਗੁਰਿਆਈ ਨਹੀ ਪਹੁਚਤੀ॥ ਤਾਂਤੇ ਤੀਰਥ ਕੀਜੈ ਏਹੁ ਭੀ ਬਡਾ ਤਪ ਹੈ॥ ਸ਼ਰੀਕੀ ਕੀ ਜਾਗਾ ਜਾਨ ਬਿਰੋਧ ਉਪਜਨੇ ਸੌਂ[4] ਚਲੇ ਗਏ॥ ਸੁੰਦਰ ਜੁਗਤਿ ਬਿਧਿ ਪੂਰਬਕ ਤੀਰਥ ਕਰਤੇ ਭਏ॥ ਸੰਮਤ ੧੭੧੩ ਸਤਾਰਾਂ ਸੈ ਤੇਰਵੇ [ਸੰਨ1656] ਤੀਰਥਾਂ ਕੌ ਗਏ ਹੇ॥[5] ਪੰਜ ਬਰਸ ਮੈ ਤੀਰਥ ਪਰਸ ਆਏ॥ ਪਰੰਤੂ ਅੰਸੁ ਕੇ ਲੀਏ ਹ੍ਰਿਦਾ ਬਹੁਤ ਤਰਸੈ॥ ਅੰਤੁ ਕੌ ਸਾਹਿਬ ਅਕਾਲ ਪੁਰਖ ਪੈ ਬੇਨਤੀ ਕਰੀ॥ ਅਕਾਲ ਪੁਰਖੁ ਨੇ

---

(ਪਿਛਲੇ ਪੰਨੇ ਦਾ ਬਾਕੀ) ਸੰਨ 1675 ਵਿਚ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਹੋਈ ਸੀ ਅਤੇ ਸੰਨ 1678 ਵਿਚ ਮਾਤਾ ਨਾਨਕੀ ਜੀ ਅਕਾਲ ਚਲਾਣਾ ਕਰ ਗਏ ਸਨ।

1. ਇਸ ਸੰਮਤ ਅਨੁਸਾਰ ਗੁਰੂ ਜੀ ਦਾ ਵਿਆਹ 8 ਸਾਲ ਦੀ ਉਮਰ ਵਿਚ ਹੋ ਗਿਆ ਸੀ। ਇਸ ਸੰਮਤ ਦੇ ਮੁਕਾਬਲੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਵਾਲਾ ਸੰਮਤ (1689) ਵਧੇਰੇ ਠੀਕ ਜਾਪਦਾ ਹੈ, ਜਿਸ ਅਨੁਸਾਰ ਗੁਰੂ ਤੇਗ ਬਹਾਦਰ ਜੀ ਦਾ ਵਿਆਹ ਸੰਨ 1632 ਵਿਚ ਹੋਇਆ ਸੀ, ਭਾਵ ਲਗ-ਪਗ 12 ਸਾਲ ਦੀ ਉਮਰ ਵਿਚ ਹੋਇਆ ਸੀ। ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਇਹੀ ਸੰਮਤ ਦਿਤਾ ਹੈ, "15 ਅੱਸੂ ਸੰਮਤ 1689 ਨੂੰ ਸ੍ਰੀ ਮਤੀ ਗੁਜਰੀ ਜੀ ਨਾਲ ਕਰਤਾਰਪੁਰ ਵਿੱਚ ਵਿਆਹ ਹੋਇਆ." -*ਮਹਾਨ ਕੋਸ਼,* ਵੇਖੋ - ਤੇਗ ਬਹਾਦੁਰ ਸਤਿਗੁਰੁ; *ਦ ਇਨਸਾਇਕਲੋਪੀਡੀਆ ਆਫ਼ ਸਿੱਖਿਜ਼ਮ* ਅਨੁਸਾਰ ਗੁਰੂ ਤੇਗ ਬਹਾਦਰ ਜੀ ਦਾ ਵਿਆਹ 4 ਫਰਵਰੀ ਸੰਨ 1633 ਨੂੰ 12 ਸਾਲ ਦੀ ਉਮਰ ਵਿਚ ਹੋਇਆ ਸੀ। -ਵੇਖੋ - ਤੇਗ਼ ਬਹਾਦੁਰ, ਗੁਰੂ)
2. ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਵੈਸਾਖ ਵਦੀ 5, ਸੰਮਤ 1678 (1 ਅਪ੍ਰੈਲ, ਸੰਨ 1621) ਦਾ ਮੰਨਿਆ ਜਾਂਦਾ ਹੈ।
3. ਇਸ ਨਗਰ ਵਿਚ ਸ੍ਰੀ ਦਰਬਾਰ ਸਾਹਿਬ ਤੋਂ ਲਗ-ਪਗ 300 ਮੀਟਰ ਦੀ ਦੂਰੀ 'ਤੇ ਗੁਰਦੁਆਰਾ ਗੁਰੂ ਕੇ ਮਹਿਲ ਸੁਸ਼ੋਭਿਤ ਹੈ।
4. ਕਰਕੇ।
5. *ਗੁਰੂ ਕੀਆਂ ਸਾਖੀਆਂ* (ਸਾਖੀ 14) ਅਤੇ *ਗੁਰੂ-ਪ੍ਰਣਾਲੀਆਂ* (ਪ੍ਰਣਾਲੀ 2 ਅਤੇ 4) ਵਿਚ ਵੀ ਗੁਰੂ ਤੇਗ ਬਹਾਦੁਰ ਜੀ ਦੁਆਰਾ ਗੁਰਿਆਈ ਧਾਰਨ ਕਰਨ ਤੋਂ ਪਹਿਲਾਂ ਸੰਮਤ 1713 (ਸੰਨ 1656) ਨੂੰ ਪੂਰਬ ਦੀ ਯਾਤਰਾ ਕਰਨ ਦਾ ਜ਼ਿਕਰ ਮਿਲਦਾ ਹੈ।

ਬੇਨਤੀ ਸੁਨ ਕਰਿ ਗੁਰੂ ਤੇਗ ਬਹਾਦਰ ਜੀ ਪਾਸ ਅਪਨੇ ਸੰਗ ਤੇ[1] ਭੇਜਤਾ॥ ਇਤਨੇ ਮੈ ਪਟਨੇ ਨਗਰ ਆਏ॥ ਸੰਮਤ ੧੭੧੮ ਸਤਾਰਾਂ ਸੈ ਠਾਰਾਂ ਗੁਰੂ ਗੋਬਿੰਦ ਸਿੰਘ ਜੀ ਜਨਮੇ॥[2] ਚਿਰੰਜੀਵ ਪੁਤ੍ਰ ਕੌ ਪਾਇ ਪ੍ਰਸੰਨ ਭਏ॥ ਕੋਈ ਕਾਲ ਪਟਨੇ ਬਸੇ॥ ਤਹਾਂ ਏਹ ਖਬਰ ਗਈ ਜੋ ਗੁਰੂ ਹਰਰਾਇ ਜੀ ਦੇਵ ਲੋਕ ਗਏ॥ ਏਹ ਬਾਤ ਸੁਨਿ ਕਰਿ ਤੇਗ ਬਹਾਦਰ ਜੀ ਚਲੇ। ਮਾਰਗ ਮੈ ਰਾਮ ਰਾਇ ਜੀ ਆਨ ਮਿਲੇ॥ ਪੀਛਲਾ ਸਬ ਬਿਵਹਾਰ ਸੁਨਾਯਾ॥ ਪਿਤਾ ਨੇ ਹਰਕ੍ਰਿਸ਼ਨ ਕੌ ਤਿਲਕ ਦੀਆ ਮੋ ਕੌ ਜੁਦਾ ਕਰਿ ਦੀਨਾ॥ ਮੈਨੇ ਅਵਰੰਗੇ ਕੌ ਮਿਲਿ ਕਰ ਮੁਲਕ ਅਨਾਮ ਲੀਆ॥ ਅਜਮਤ ਦਿਖਾਈ ਪੈ ਅਪਨਾ ਕਾਮ ਕੀਆ॥ ਮੈ ਤੌ ਬੈਰ ਭਾਵ ਤਜਿ ਕਰ ਕਿਨਾਰੇ ਚਲਿਆ ਆਯਾ॥ ਫੇਰ ਬਾਬਾ ਹਰਕ੍ਰਿਸਨ ਜੀ ਦਿਲੀ ਗਯਾ ਤੁਰਕ ਕਿਆ ਤੌ ਕਰਾਮਾਤ ਪੂਛਤਾ ਹੈ॥ ਔ ਕਿਆ ਧਰਮ ਦੂਰ ਕਰਤਾ ਹੈ॥ ਤਹਾਂ ਜਾਇ ਕਰਿ ਇਨੋ ਨੇ ਕਿਆ ਲੇਨਾਂ ਹਾ॥ ਏਹ ਬਾਤ ਸਬ ਸੁਨਿ ਕਰਿ ਗੁਰੂ ਤੇਗ ਬਹਾਦਰ ਜੀ ਬਕਾਲੇ ਆਵਤੇ ਭਏ॥ ਤਹਾਂ ਛੋਟੇ ਹੋਤੇ ਪਿਤਾ ਕੇ ਸੰਗ ਰਹੇ ਹੇ॥ ਬਜਾਸਾ ਨਦੀ ਤਟ ਦੋ ਗ੍ਰਾਮ ਹੈਂ॥ ਏਕ ਕਾ ਨਾਮ ਬਕਾਲਾ॥ ਦੂਜੇ ਕਾ ਨਾਮ ਬੁਤਾਲਾ॥ ਬਹੁਰ ਦਿਲੀ ਸੌ ਖਬਰ ਆਈ ਸ੍ਰੀ ਹਰਕ੍ਰਿਸਨ ਜੀ ਦੇਵ ਲੋਕ ਗਏ ਹੈਂ॥[3] ਬਾਬਾ ਬਕਾਲੇ ਅੰਤ ਸਮੈ ਏਹੁ ਬਚਨ ਕਹ ਗਏ ਹੈਂ॥ ਗੁਰੂ ਤੇਗ ਬਹਾਦਰ ਜੀ ਕੇ ਆਵਤੇ ਸੰਗਤਾਂ ਆਈਆਂ॥ ਘਰ ਘਰ ਮੈ ਗੁਰਿਆਈ ਮੰਜੀ ਪਾਇ ਬੈਠੇ॥ ਧੀਰ ਮੱਲ ਕਹੈ ਹਮਾਰੀ ਗੁਰਿਆਈ ਹੈ॥ ਹਰਕ੍ਰਿਸਨ ਕਹਤਾ ਹੈ ਬਾਬਾ ਬਕਾਲੇ॥ ਸੋ ਆਦੀ ਬਾਬੇ ਤੌ ਹਮ ਹੈਂ॥ ਬਾਬਾ ਗੁਰਦਿਤੇ ਦੀ ਔਲਾਦ ਤੇਗ ਬਹਾਦਰ ਥੋਂ ਪੰਜਵੀ ਜਾਗਾ ਹੈ॥ ਹਮ ਆਦਿ ਹੈ॥ ਤਿਨੋ ਨੇ ਸਮਝ ਕੌ ਨਾਂ ਕਰੀ ਮਤਸਰ[4] ਔ ਉਪਾਧ[5] ਕਰਿ ਮੰਜੀ ਪਾਇ ਬੈਠੇ॥ ਇਨੋਂ ਨੇ ਏਹ ਨਾ ਸਮਝੀ ਬਾਬਾ ਜੋ ਬਕਾਲੇ ਕਹਤਾ ਹੈ ਸੋ ਜੀਵਤਾ ਹੈ ਕੇ ਮੁਇਆ ਬੈਠਾ ਹੈ॥ ਬਾਬਾ ਗੁਰਦਿਤਾ ਦੇਵ ਲੋਕ ਗਯਾ ਹੋਯਾ॥ ਸਾਖਤਾਤ ਗੁਰੂ ਤੇਗ ਬਹਾਦਰ ਜੀ ਪਾਸ ਆਨਿ ਬੈਠੇ॥ ਧੀਰ ਮਲ ਗੁਰੂ ਤੇਗ ਬਹਾਦਰ ਜੀ ਕੌ ਚਾਚਾ ਜਾਨਿ ਚਰਨੀ ਲਾਗਾ॥ ਔ ਸਰੀਕੀ ਦੁਖ ਲਾਗਾ ਕਰਨੇ॥ ਸੰਗਤਾਂ ਧੀਰ ਮੱਲ ਕੇ ਭੀ ਜਾਂਹਿ॥ ਔ ਗੁਰੂ ਤੇਗ ਬਹਾਦਰ ਕੇ ਭੀ ਜਾਂਹਿ॥ ਪੰਜਵੇ ਮਹੀਨੇ ਤਹਾਂ ਦਿਲੀ ਕੀ ਸੰਗਤ ਆਈ॥ ਦੀਵਾਨ ਦਰਗਾ ਮਲ ਔ ਨਫਰ ਔ ਚਾਕਰ ਮੁਸੱਦੀ ਜੋ ਕੋਈ ਗੁਰੂ ਹਰਕ੍ਰਿਸਨ ਜੀ ਪਾਸ ਹੇ ਸੋ ਸਬ ਆਏ॥ ਅਗੇ ਸੁਨਿਆਂ ਬਾਈ ਮੰਜੀਆਂ ਹੈ॥ ਬਹੁਤੇ ਗੁਰੂ ਬਨ ਬੈਠੇ ਹੈਂ॥ ਸਬ ਕੇ ਵਕੀਲ ਜਾਇ

---

1. ਬੰਸਾਵਲੀਨਾਮਾ ਵਿਚ ਪਾਠ 'ਅੰਗ ਤੇ' ਹੈ।
2. ਬੰਸਾਵਲੀਨਾਮਾ ਤੋਂ ਹੂ-ਬਹੂ ਨਕਲ ਕੀਤਾ ਇਹ ਸੰਮਤ ਠੀਕ ਨਹੀਂ ਹੈ, ਕਿਉਂਕਿ ਇਸ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸੰਨ 1661 ਬਣਦਾ ਹੈ, ਜਦੋਂ ਕਿ ਗੁਰੂ ਤੇਗ ਬਹਾਦਰ ਸਾਹਿਬ ਦੇ ਹੁਕਮਨਾਮੇ ਅਤੇ ਹੋਰਨਾਂ ਗੁਰਮੁਖੀ ਸਰੋਤਾਂ ਤੋਂ ਇਹ ਜਾਣਕਾਰੀ ਮਿਲਦੀ ਹੈ ਕਿ ਗੁਰੂ ਗੋਬਿੰਦ ਸਿੰਘ ਦੀ ਦਾ ਪ੍ਰਕਾਸ਼ 1666 ਈ. ਨੂੰ ਪਟਨਾ ਸਾਹਿਬ ਵਿਖੇ ਹੋਇਆ ਸੀ।
3. ਗੁਰੂ ਹਰਿਕ੍ਰਿਸ਼ਨ ਜੀ 30 ਮਾਰਚ ਸੰਨ 1664 ਨੂੰ ਦਿੱਲੀ ਵਿਖੇ ਜੋਤੀ-ਜੋਤਿ ਸਮਾਏ ਸਨ। -*ਮਹਾਨ ਕੋਸ਼,* ਵੇਖੋ - ਹਰਿਕ੍ਰਿਸਨ ਸਤਿਗੁਰੁ; *ਦ ਇਨਸਾਇਕਲੋਪੀਡੀਆ ਆਫ਼ ਸਿੱਖਿਜ਼ਮ,* ਵੇਖੋ - ਹਰ ਕ੍ਰਿਸ਼ਨ, ਗੁਰੂ।
4. ਈਰਖਾ।
5. ਛਲ

ਸੰਗਤਾਂ ਕੇ ਨਿਕਟ ਖੜੋਤੇ॥ ਸਬਨੋ ਅਪਨੀ ਅਪਨੀ ਤਰਫ ਕੌ ਬੁਲਾਯਾ॥ ਸਬ ਗੁਰੂ ਕੀ ਔਲਾਦ ਕਿਸ ਕੌ ਕੋਊ ਬਡਾ ਛੋਟਾ ਕਹੈ॥ ਅਣੀ ਰਾਇ[1] ਔ ਸੂਰਜ ਮਲ ਕੀ ਔਲਾਦਿ॥ ਇਤਯਾਦਿ ਮੰਜੀਆਂ ਪਾਇ ਬੈਠੇ॥ ਦੇਖਿ ਕੈ ਸੰਗਤਾਂ ਬਿਚਾਰ ਲਗੀ ਕਰਨੈ॥ ਸੰਗਤਾਂ ਦੀਵਾਨ ਦਰਗਾ ਮੱਲ ਸੇ ਸਲਾਹ ਕਰਨੇ ਲਾਗੀਆਂ॥ ਵਕੀਲ ਤੌਂ ਸਬ ਕੇ ਆਏ ਹੈਂ॥ ਪਰੰਤੁ ਹਮ ਬਡਾ ਦਰਬਾਰ ਜਾਨ ਕਰਿ ਕਿਸ ਕੀ ਤਰਫ ਜਾਈਏ॥ ਤੁਮ ਬਡੇ ਹੋ ਜਹਾਂ ਕਹੋਂ ਤਹਾਂ ਜਾਈਏ॥ ਤਬ ਦੀਵਾਨ ਦਰਗਾ ਮਲ ਕਹਯਾ ਬਡਾ ਦਰਬਾਰ ਗੁਰੂ ਤੇਗ ਬਹਾਦਰ ਜੀ ਕਾ ਹੈ॥ ਜੋ ਬਾਬਾ ਬਕਾਲੇ ਪ੍ਰਗਟ ਬੈਠਾ ਹੈ॥ ਸੋ ਸਬ ਕੇ ਵਕੀਲ ਆਏ ਹੈਂ॥ ਗੁਰੂ ਤੇਗ ਬਹਾਦਰ ਜੀ ਨੈ ਵਕੀਲ ਭੀ ਨਹੀਂ ਭੇਜਿਆ॥ ਚਲ ਕਰਿ ਗੁਰੂ ਤੇਗ ਬਹਾਦਰ ਜੀ ਕੀ ਚਰਨੀ ਲਾਗੋ॥ ਏਹੁ ਸਲਾਹ ਕਰਿ ਸਬ ਸੰਗਤਾਂ ਗੁਰੂ ਤੇਗ ਬਹਾਦਰ ਜੀ ਕੀ ਤਰਫ ਆਈਆਂ॥ ਕੁਛਕ ਸੰਗਤਾ ਕੌ ਵਕੀਲ ਧੀਰ ਮਲ ਕੀ ਤਰਫ ਨਿਕਾਲ ਕਰ ਲੇ ਗਏ॥ ਤਬ ਭਾਦ੍ਰੋ ਕਾ ਅਰਧ ਮਹੀਨਾ ਗਯਾ ਹਾ॥ ਧੀਰ ਮੱਲੀਆਂ ਕੀ ਤਰਫ ਬਰਖਾ ਟੂਟਕੇ ਬਰਸੀ॥ ਏਹੁ ਭੀ ਗੁਰੂ ਤੇਗ ਬਹਾਦਰ ਜੀ ਕੀ ਤਰਫ ਆਇ ਗਏ॥ ਸਬ ਲੋਕ ਜੈ ਜੈ ਲਾਗੇ ਕਰਣੇ॥ ਧੀਰ ਮੱਲ ਨੈ ਸੁਨਿ ਕਰਿ ਰਿਸ ਮਾਨੀ॥ ਜੋ ਕੋਈ ਚਾਕਰ ਨਫਰ ਗੁਰੂ ਹਰਕ੍ਰਿਸਨ ਜੀ ਕਾ ਹਾ॥ ਸੋ ਸਬ ਗੁਰੂ ਤੇਗ ਬਹਾਦਰ ਜੀ ਨੇ ਅਪਨੇ ਪਾਸ ਰਾਖ ਲੀਨਾਂ॥ ਦੀਵਾਨ ਦਰਗਾ ਮੱਲ ਕੌ ਦੀਵਾਨੀ ਕਾ ਸਿਰੋਪਾਉ ਦੀਆ॥ ਤਿਸ ਕਾ ਸਰੀਰ ਬਡਾ ਹਾ॥ ਤਿਸ ਨੈ ਸਾਹਿਬ ਕੀ ਟਹਲ ਅੰਦਰ ਸਤੀ ਦਾਸ ਮਤੀ ਦਾਸ ਦੋ ਭਤੀਜੇ ਸੌਂਪ ਦੀਏ॥ ਦਰਗਾ ਮੱਲ ਕਾ ਬੇਟਾ ਧਰਮ ਚੰਦ ਸੋ ਛੋਟਾ ਹਾ॥ ਤਾਂ ਤੇ ਭਤੀਜਿਆਂ ਸਬ ਟਹਲ ਉਠਾਇ ਲਈ॥ ਸਤੀ ਦਾਸ ਔ ਮਤੀ ਦਾਸ ਨੈ ਗੁਰੂ ਤੇਗ ਬਹਾਦਰ ਜੀ ਕੌ ਕਹਯਾ ਜੀ ਜਹਾਂ ਜਹਾਂ ਮਸੰਦ ਕੋਈ ਰਹਯਾ ਹੈ ਤਹਾਂ ਤਹਾਂ ਸਿਰਪਾਉ ਭੇਜੀਏ॥ ਕਾਹੇ ਤੇ ਜੋ ਸਭ ਸੰਗਤਾਂ ਮਸੰਦਾਂ ਕੇ ਹਵਾਲੇ ਹੈਨ॥ ਮਸੰਦਾਂ ਕੌ ਸਬ ਦੇਸੋਂ ਮੈ ਸਿਰੋਪਾਉ ਭੇਜੇ॥ ਜਹਾਂ ਜਹਾਂ ਮਸੰਦ ਹੇ ਤਹਾਂ ਤਹਾਂ ਠਹਿਰਾਏ॥ ਏਹ ਕਹਯਾ ਵੈਸਾਖੀ ਕੇ ਮੇਲੇ ਪਰ ਸਭ ਸੰਗਤਾਂ ਆਵਨ॥ ਇਨ ਕੌ ਦੇਖਿ ਕਰਿ ਐਸੇ ਹੀ ਧੀਰ ਮੱਲ ਕੇ ਲਗੇ ਕਰਨੇ॥ ਜੋ ਕਛੁ ਗੁਰੂ ਤੇਗ ਬਹਾਦਰ ਜੀ ਕੇ ਕਰਹਿ॥ ਸੋਈ ਕਛੁ ਧੀਰ ਮੱਲ ਕੇ ਕਰਹਿ॥ ਕਾਬਲ ਮੈ ਚੇਤੋ ਔ ਗੁੰਦਾ [ਗੋਂਦਾ] ਦੋ ਮਸੰਦ ਹੇ॥ ਗੁਰੂ ਜੀ ਨੇ ਤਿਨ ਕੌ ਭੀ ਸਿਰੋਪਾਉ ਭੇਜੇ॥ ਧੀਰ ਮੱਲ ਕਿਆਂ ਨੇ ਭੀ ਉਨ ਕੌ ਭੇਜੇ॥ ਕਹਯਾ ਇਨਹੀਂ ਕੇ ਸੰਗ ਤੁਮ ਭੀ ਲੈ ਜਾਵੋ॥ ਜਬ ਏਹ ਦੇਵਹਿ ਤਬ ਤੁਮ ਭੀ ਦੇਣੇ॥ ਜਬ ਏਹ ਲੇਵਹਿ ਤਬ ਤੁਮ ਭੀ ਲੇਣਹਿ॥ ਗੁਰੂ ਕੇ ਸਿਰੋਪਾਉ ਸੁਧੇ[2] ਬਸਤ੍ਰੋਂ ਕੇ॥ ਧੀਰ ਮੱਲ ਕੇ ਸੱਤ ਪਾਰਚੇ[3] ਪਟ ਔ ਜਰੀ ਕੇ॥ ਮੇਵੜੇ[4] ਲੇ ਕਰਿ ਕਾਬਲ ਕੌ ਚਲੇ। ਇਨਹੀਂ ਕੇ ਸੰਗ ਧੀਰ ਮਲ ਕੇ ਚਲੇ॥ ਦੋਨੋ ਕੇ ਮੇਵੜੇ ਕਾਬਲ ਜਾਇ ਪਹੁਚੇ॥ ਮਸੰਦਾ ਕੌ ਖਬਰ ਹੋਈ ਉਨੋਂ ਨੇ ਸਬੇ ਸਿੱਖ ਏਕਠੇ ਕੀਏ॥ ਇਨਾਂ ਨੈ ਸਬ ਸਿਖਾਂ ਕੌ ਐਸੇ ਕਹਯਾ॥ ਭਾਈ ਸੰਗਤ ਗੁਰੂ ਕੀ ਹੈ॥

1. ਗ੍ਰੰਥ ਕਰਤਾ ਦੀ ਬਾਬਾ ਅਣੀ ਰਾਏ ਜੀ ਬਾਰੇ ਦਿਤੀ ਸੂਚਨਾ ਠੀਕ ਨਹੀਂ ਹੈ, ਕਿਉਂਕਿ ਬਾਬਾ ਅਣੀ ਰਾਏ ਦਾ ਵਿਆਹ ਨਹੀਂ ਹੋਇਆ ਸੀ।
2. ਸਰਲ, ਸਾਦੇ।
3. ਕਪੜੇ।
4. ਮੇਵਾੜ ਦੇ ਵਸਨੀਕ ਜੋ ਤੇਜੀ ਨਾਲ ਚਲਦੇ ਹਨ, ਮਧ-ਕਾਲ ਵਿਚ ਇਹ ਡਾਕ ਦਾ ਕੰਮ ਕਰਦੇ ਸਨ।

ਦੋਇ ਸਿਰੋਪਾਉ ਹੈਂ॥ ਤੁਮ ਏਹ ਕਹੋ ਗੁਰੂ ਜੀ ਏਕ ਹੈਂ ਕੈ ਦੋਇ ਹੈਂ॥ ਸੰਗਤ ਏਕ ਗੁਰੂ ਬਨੇ ਦੋਇ ਕਿਸ ਕੌ ਮਾਨੀਏ ਔ ਕਿਸ ਕੌ ਨਾਂ ਮਾਨੀਏ॥ ਜੋ ਤੁਮ ਸੰਗਤ ਕਹੋ ਸੋਈ ਹਮ ਸੱਤਿ ਕਰਿ ਮਾਨੀਏ॥ ਮੇਵੜਿਆਂ ਕਾ ਬਾਗ ਮੈ ਡੇਰਾ ਕਰਾਯਾ॥ ਸੱਤ ਦਿਨ ਸੁਆਲ ਜਬਾਬ ਹੋਤਾ ਰਹਿਆ॥ ਸੰਗਤਾਂ ਬੁਲਾਇ ਕਰਿ ਪੂਛਤੇ ਰਹੇ॥ ਅੰਤੁ ਕੌ ਏਕ ਦਿਨ ਸਿਖ ਬੋਲਿਆ॥ ਭਾਈ ਗੁਰੂ ਕੀ ਧਾਰਨ[1] ਭਾਰੀ ਹੈ॥ ਗੁਰੂ ਏਕ ਹੀ ਹੈ॥ ਜਬ ਐਸੇ ਸਿਖ ਕੇ ਮੁਖ ਤੇ ਸੁਨਿਆ ਤਬ ਸਬ ਸਿਖ ਸਤ ਸਤ ਕਹ ਉਠੇ॥ ਭਾਈ ਸਿਖਾ ਤੇਰਾ ਬਚਨ ਸਤ ਹੈ॥ ਤਬ ਭਾਈ ਚੇਤੋ ਮਸੰਦ ਨੇ ਤਕੜੀ ਹਾਥ ਮੈ ਲੇ ਲੀਨੀ॥ ਸਬ ਸੰਗਤ ਏਕਠੀ ਹੋਕਰਿ ਚਲੀ॥ ਚੇਤੋ ਔ ਗੁੰਦਾ ਮਸੰਦ ਸਬ ਕੌ ਲੇ ਕਰਿ ਬਾਗ ਮੈ ਆਏ॥ ਤਬ ਦੋਨੋ ਮੇਵੜੇ ਬੁਲਾਇ ਕਰਿ ਖੜੇ ਕੀਏ॥ ਦੋਨੋ ਤੇ ਹੁਕਮੁਨਾਵੇ ਕਢਾਏ॥ ਦੋਨਾਂ ਤੇ ਹੁਕਮੁਨਾਵੇ ਪੜਾਏ॥ ਦੋਨੋ ਸਿਰੋਪਾਉ ਏਕਠੇ ਮੰਗਾਏ॥ ਤਬ ਦੋਨੋ ਮਸੰਦਾਂ ਨੇ ਹਾਥ ਜੋੜ ਕਰਿ ਏਹ ਕਹਯਾ॥ ਜੋ ਇਸ ਸਿਖ ਨੇ ਕਹਯਾ ਹੈ ਗੁਰੂ ਕੀ ਧਾਰਨ ਭਾਰੀ ਹੈ॥ ਗੁਰੂ ਏਕ ਹੈ ਸੋ ਸਭਨਾਂ ਸੰਗਤਾਂ ਸਤ ਕਰਿ ਮਾਨਿਆ ਹੈ॥ ਸੋ ਦੋਨੋ ਸਿਰੋਪਾਵੋਂ ਕੀ ਗੰਠੜੀਆਂ ਤਰਾਜੂ ਪੈ ਚੜਾਵੋ॥ ਜਬ ਗਠੜੀਆਂ ਚੜਾਇ ਤਰਾਜੂ ਉਠਾਯਾ॥ ਸਬ ਕੇ ਦੇਖਤੇ ਤਬ ਗੁਰੂ ਤੇਗ ਬਹਾਦਰ ਜੀ ਕੇ ਸਿਰੇਪਾਉ ਕੀ ਧਾਰਨ ਤੌਂ ਭਾਰੀ ਭਈ॥ ਧੀਰ ਮੱਲ ਕੇ ਸਿਰੇਪਾਉ ਕੀ ਧਾਰਨ ਊਚੀ ਚੜੀ॥ ਦੇਖ ਕਰਿ ਸਬ ਹੈਰਾਨ ਹੋ ਰਹੇ॥ ਜਬ ਸਿਰੇਪਾਉ ਖੋਲ੍ਹਿ ਕਰ ਦੇਖੇ ਗੁਰੂ ਤੇਗ ਬਹਾਦਰ ਜੀ ਕਾ ਤੌਂ ਸੂਧਾ ਸਾਧਾ। ਔ ਧੀਰ ਮੱਲ ਕਾ ਰੇਸਮੀ ਔ ਜਰੀ ਕਾ॥ ਸਬ ਨੇ ਗੁਰੂ ਤੇਗ ਬਹਾਦਰ ਜੀ ਕੌ ਗੁਰੂ ਪਰਵਾਨ ਕੀਆ॥ ਜੋ ਗੋਲਕ ਕਾ ਪਦਾਰਥ ਹਾ ਤਿਸ ਕੀਆਂ ਹੁੰਡੀਆਂ ਕਰਾਇਕੈ ਗੁਰੂ ਤੇਗ ਬਹਾਦਰ ਜੀ ਕੀ ਤਰਫ ਭੇਜੀਆਂ। ਗੁਰੂ ਤੇਗ ਬਹਾਦਰ ਜੀ ਕਾ ਸਿਰੇਪਾਉ ਚੇਤੂ ਪਹਿਰਿਆ॥ ਧੀਰ ਮੱਲ ਕਾ ਸਿਰਪਾਉ ਗੁੰਦੇ ਪਹਿਰਿਆ॥ ਧੀਰ ਮੱਲ ਕੇ ਮੇਵੜੇ ਕੌ ਕਛੁ ਥੋੜਾ ਸਾ ਦੀਆ॥ ਕਹਯਾ ਭਾਈ ਜੀ ਸਰਬਤ੍ਰ ਸੰਗਤਾਂ ਨੈ ਗੁਰੂ ਸ੍ਰੀ ਤੇਗ ਬਹਾਦਰ ਜੀ ਕੌ ਕੀਆ ਹੈ॥ ਤਬ ਦੋਨੋ ਮੇਵੜੇ ਚਲੇ ਆਏ॥ ਧੀਰ ਮੱਲ ਨੇ ਅਪਨੇ ਮੇਵੜੇ ਸੌ ਹਕੀਕਤ ਪੂਛੀ॥ ਸੁਨਿ ਕਰਿ ਬਹੁਤ ਦੁਸਮਨੀ ਕੀਨੀ॥ ਏਕ ਦਿਨਿ ਸਾਹਿਬ ਸਿਕਾਰ ਗਏ॥ ਤਹਾਂ ਧੀਰ ਮੱਲ ਨੇ ਤਿਨ ਕੌ ਬੰਦੂਕ ਮਾਰੀ ਔ ਡਰਿਆਨਾਂ॥ ਤਬ ਸਾਹਿਬ ਬਚਨ ਕੀਆ ਬੇਟਾ ਧੀਰੂ ਹਮ ਕੌ ਗੋਲੀਆਂ ਮਾਰਤਾ ਹੈਂ॥ ਤਬ ਧੀਰ ਮੱਲ ਕਹਯਾ ਚਾਚਾ ਜੀ ਕਿਸੂ ਨੇ ਬਾਦ ਹਵਾਈ ਛੋਡੀ ਹੋਇਗੀ ਮੈ ਕਾਹੇ ਕੌ ਮਾਰਤਾ ਹੋਂ॥ ਇਸ ਕਰਿਕੈ ਗੁਰੂ ਤੇਗ ਬਹਾਦਰ ਜੀ ਬਕਾਲੇ ਤੇ ਮਾਖੋਵਾਲ ਆਇ ਰਹੇ॥ ਧੀਰ ਮੱਲ ਹੋਰੀਂ ਕਰਤਾਰਪੁਰ ਜਾਇ ਰਹੇ॥ ਤੀਨ ਬਰਖ ਗੁਰੂ ਜੀ ਮਾਖੋਵਾਲ ਰਹੇ॥ ਗੁਰੂ ਤੇਗ ਬਹਾਦਰ ਜੀ ਕਾ ਬਡਾ ਦਰਬਾਰ ਬਡਾ ਪ੍ਰਤਾਪ॥ ਕਾਲ ਭਗਵਾਨ ਕਾ ਸਮਾਂ ਭੀ ਆਯਾ॥ ਉਨ ਦਿਨੋ ਮੈ ਅਵਰੰਗੇ ਨੇ ਪੀਰ ਔ ਫਕੀਰ ਸਬ ਪਕੜ ਕਰਿ ਮੰਗਾਏ॥[2] ਕਹਯਾ ਮੈਨੇ ਬਾਪ ਔ ਭਾਈ ਔ ਭਤੀਜੇ ਸਾਂਈ ਕੇ ਪੈਦਾ ਕਰੇ

---

1. ਉਤਨਾ ਵਜ਼ਨ, ਜੋ ਤੋਲਣ ਲਈ ਇਕ ਵਾਰ ਤਰਾਜ਼ੂ ਵਿਚ ਰੱਖਿਆ ਜਾਵੇ।
2. *ਬੰਸਾਵਲੀਨਾਮਾ* ਦੀ ਨਕਲ ਕਰਦਿਆਂ ਏਥੋਂ ਅੱਗੇ ਇਕ ਵਖਰੀ ਕਹਾਣੀ ਦਾ ਵਰਨਨ ਹੈ, ਜਿਸ ਵਿਚ ਕਸ਼ਮੀਰੀ ਪੰਡਿਤਾਂ ਦੁਆਰਾ ਗੁਰੂ ਸ਼ਰਨ ਵਿਚ ਆ ਕੇ ਹਿੰਦੂ ਧਰਮ ਦੀ ਰੱਖਿਆ ਲਈ ਬੇਨਤੀ ਕਰਨ ਵਾਲੇ ਤੱਥ ਨੂੰ ਛੁਪਾ ਕੇ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਨਵਾਂ ਹੀ ਕਾਰਨ ਸਥਾਪਿਤ ਕਰਨ ਦਾ ਯਤਨ ਕੀਤਾ ਗਿਆ ਹੈ। ਨਵਾਂ ਕਾਰਨ ਸਿਰਜਣ ਦੇ ਨਾਲ-ਨਾਲ ਸ਼ਹਾਦਤ ਵਾਲੇ ਪ੍ਰਸੰਗ ਨੂੰ ਪਿਛਲੇ ਜੁਗ (ਚਲਦਾ)

ਹੂਏ ਮਾਰੇ ਹੈਂ॥ ਤੁਮ ਸਾਂਈ ਕੇ ਨਜੀਕੀ ਔ ਸਾਂਈ ਕੀ ਜਾਤ ਹੋ॥ ਤੌ ਸਾਂਈ ਪਾਸੋ ਮੇਰਾ ਗੁਨਾਹ ਬਖਸਾਇ ਦੇਵੋ॥ ਸੋ ਓਹੁ ਕੌਨ ਹੈ ਜੋ ਸਾਂਈ ਕੌ ਕਹਨੇ ਜਾਇ॥ ਇਕ ਸੈਯਦ ਫਕੀਰ ਭਾਜ ਕਰਿ ਪਹਾੜੋ ਪੈ ਚੜ ਗਯਾ॥ ਤਿਸ ਕੌ ਅਵਰੰਗੇ ਆਦਮੀ ਭੇਜ ਕਰਿ ਕੈਦ ਕਰਿ ਮੰਗਾਯਾ॥ ਤਿਸ ਕੇ ਸੰਗ ਏਕ ਪੁਰੀ ਖਤ੍ਰੀ[1] ਸਾਹੀਆਂ ਕਾ ਸਾਕ ਹਾ ਤਿਸ ਨੈ ਉਸ ਸੈਯਦ ਮੁਰਾਦ ਸਾਹ ਸੌ ਸਲਾਹ ਕੀਨੀ॥ ਕਹਜਾ ਮੇਰੇ ਮਨ ਹੈ ਏਹ ਸਲਾਹ ਆਈ ਹੈ। ਜੇਕਰਿ ਓਹੁ ਬਨੈ ਤੌ ਤੁਮ ਭੀ ਔ ਔਰੁ ਫਕੀਰ ਭੀ ਸਬ ਛੂਟ ਜਾਂਹਿਗੇ ਏਹੁ ਤਗਾਦਾ ਔਰ ਕੇ ਗਲੁ ਪਾਵਹੁ॥ ਤੁਮ ਪਾਤਸਾਹ ਕੌ ਏਹੁ ਕਹੋ ਸਾਂਈ ਆਲਮੀਨ ਹੈ ਕੇ ਮੁਸਲਮੀਨ ਹੈ ਪੈ ਡਰਨਾਂ ਜਰਾ ਨਹੀ॥ ਜਬ ਪਾਤਸਾਹ ਕਹੈ ਸਾਂਈ ਆਲਮੀਨ ਹੈ॥ ਤਬ ਤੁਮ ਕਹੋ ਜੀ ਬੰਦਗੀ ਕਰੈ ਸੋ ਪਰਵਾਨ॥ ਜੈਸਾ ਹਿੰਦੂ ਜੈਸਾ ਮੁਸਲਮਾਨ॥ ਊਹਾਂ ਬੰਦਗੀ ਵਾਲਾ ਪਾਤਸਾਹ ਹੈ॥ ਤੌ ਆਜੁ ਬੰਦਗੀ ਨਾਨਕ ਸਾਹ ਕੀ ਪਰਵਾਨ ਹੈ॥ ਆਜੁ ਨਾਨਕ ਸਾਹੀਏ ਜੋ ਕਛੁਕ ਹੈਂ ਸੋ ਪਰਵਾਨ ਹੈ॥ ਓਹੁ ਬਖਸਾਵੈ ਤੌ ਬਖਸ ਦੇਵੈ॥ ਤਿਸ ਸੈਯਦ ਨੇ ਤੈਸੇ ਹੀ ਬਾਦਸਾਹ ਕੌ ਕਹਜਾ॥ ਐਸੇ ਬਾਦਸਾਹ ਨੇ ਸੁਨ ਕਰਿ ਸਬ ਖਲਾਸ ਕਰ ਦੀਨੇ॥ ਧਯਾਨ ਨਾਨਕ ਸਾਹ ਕੀ ਤਰਫ ਗਯਾ॥ ਹਿੰਦੂ ਮੁਸਦੀਆਂ ਕੌ ਬੁਲਾਇ ਕੈ ਏਹ ਪੂਛੀ॥ ਅਬ ਲਗ ਨਾਨਕ ਸਾਹ ਮੂਆ ਹੈ ਕੇ ਜੀਵਤਾ ਹੈ॥ ਸਬ ਨੇ ਏਹ ਕਹੀ॥ ਵਹੁ ਤੌ ਬਹੁਤ ਚਿਰੁਕੇ ਹੱਕ ਹੂਏ ਹੈਂ॥ ਬਹੁਰ ਕਹਨੇ ਲਾਗਾ ਅਬ ਭੀ ਕੋਈ ਜੀਵਤਾ ਹੈ॥ ਸਬ ਨੇ ਕਹਜਾ ਜੀ ਅਬ ਤਿਨ ਕੀ ਗੱਦੀ ਪੈ ਤੇਗ ਬਹਾਦਰ ਜੀ ਹੈਂ॥ ਕਹਜਾ ਜਾਇ ਕਰ ਪਕੜਿ ਲਯਾਵੋ॥ ਏਕ ਸਿੱਖ ਨੇ ਸਾਹਿਬ ਕੀ ਤਰਫ ਸਿਤਾਬੀ[2] ਖਬਰ ਭੇਜ ਦੀਨੀ॥ ਅਹਿਦੀਏ ਲੈਨ ਕੌ ਆਏ ਹੈਂ॥ ਸਾਹਿਬ ਆਗੇ ਹੀ ਸੁਨਿ ਕਰ ਤਹਾਂ ਸੋ ਚਲੇ ਗਏ॥ ਅਹਿਦੀ ਦੇਖਿ ਸੁਨਿ ਕਰ ਜਾਤੇ ਭਏ॥ ਤਬ ਅਵਰੰਗੇ ਸਬ ਠੌਰ ਪਰਵਾਨੇ ਲਿਖ ਭੇਜੇ॥ ਜਿਸ ਕੌ ਮਿਲੈ ਸੋ ਹਮਾਰੇ ਪਾਸ ਲੈ ਆਵੈ ਪਕਰਿ ਕਰਿ॥ ਔ ਸਬ ਠੌਰ ਖੋਜਨਾਂ ਕਰਨੀ॥ ਏਕ ਸਾਹਿਬ ਆਪ ਔ ਏਕ ਨਫਰ ਏਕ ਸਤੀ ਦਾਸ ਅਰੁ ਏਕ ਮਤੀ ਦਾਸ ਏਕ ਘੋੜੀ ਏਹ ਪਾਂਚੋ ਗ੍ਰਾਮ ਗ੍ਰਾਮ ਮੈ ਫਿਰਿ ਟੁਰ ਕਰਿ ਦਿਨ ਗੁਜਾਰੈਂ ਅੰਦਰ ਬੈਠ ਕਰਿ॥ ਰਾਤ੍ਰ ਕੌ ਨਿਕਸ ਕਰਿ ਔਰ ਅਸਥਾਨ ਜਾਇ ਰਹੈਂ॥ ਦੁਸਟ ਤੁਰਕ ਤੇ ਡਰ ਕਰਿ ਨਿਤਯੰ ਪ੍ਰਤਿ ਸਿਖਾਂ ਕੇ ਘਰ ਛਪਤੇ ਫਿਰਹਿ॥ ਜਬ ਕਾਲ ਬਲੀ ਨੇ ਨੰਗਾਰਾ ਬਜਾਯਾ॥ ਔਖੇਦ ਪਾਵਨੇ ਕਾ ਸਮਾ ਭਯਾ॥ ਏਕ ਗ੍ਰਾਮ ਤੇ ਨਿਕਸ ਕਰਿ ਦੂਸਰੇ ਗ੍ਰਾਮ ਕੌ ਰਾਤਿ ਵਿਖੇ ਚਲੇ ਹੇ ਪਾਂਚੋ ਇਕਤ੍ਰ ਹੋ ਕਰਿ॥ ਔਰ ਮਾਰਗ ਕੋਊ ਨਾ ਪਾਯਾ॥ ਤਬ ਖੇਤ੍ਰ ਮੈ ਮਾਰਗ ਹਾ ਤਿਤੁ ਕੌ ਚਲੇ॥ ਜਬ ਖੇਤ੍ਰ ਕੇ ਮਾਰਗ ਅਰਧ ਪਰ ਆਏ॥ ਤਬ ਸਾਹਬ ਨੇ ਕਹਜਾ ਹਮ ਕੌ ਤ੍ਰਿਖਾ[3] ਲਾਗੀ ਹੈ ਜਲ ਪਿਲਾਵੋ॥ ਤਹਾਂ ਸਤੀ ਦਾਸ ਕਹਜਾ ਹੇ

---

(ਪਿਛਲੇ ਪੰਨੇ ਦਾ ਬਾਕੀ) ਨਾਲ ਜੋੜ ਕੇ ਗੁਰੂ ਜੀ ਦੁਆਰਾ ਆਪਣੇ ਕੀਤੇ ਦਾ ਵੱਟਾ ਔਰੰਗਜ਼ੇਬ ਨੂੰ ਦੇਣਾ ਵੀ ਲਿਖ ਦਿਤਾ ਹੈ। ਪਰ ਹਿੰਦੂ ਧਰਮ ਦੀ ਰੱਖਿਆ ਲਈ ਦਿਤੇ ਗੁਰੂ ਜੀ ਦੇ ਬਲੀਦਾਨ ਦੇ ਪੱਖ ਨੂੰ ਛੁਪਾਉਂਦਿਆਂ ਵੀ ਗ੍ਰੰਥਕਾਰ (*ਬੰਸਾਵਲੀਨਾਮਾ* ਵਾਂਗ ਹੀ) ਨਹੀਂ ਛੁਪਾ ਸਕਿਆ, ਕਿਉਂਕਿ ਪਿਛੋਂ ਜਾ ਕੇ ਉਹ 'ਬਚਿਤ੍ਰ ਨਾਟਕ' ਦਾ ਹਵਾਲਾ ਦਿੰਦਾ ਹੈ, ਜਿਸ ਵਿਚ 'ਤਿਲਕ-ਜੰਞੂ' ਦੀ ਰੱਖਿਆ ਵਾਲਾ ਪੱਖ ਆਪਣੇ ਆਪ ਪ੍ਰਗਟ ਹੋ ਜਾਂਦਾ ਹੈ।

1. *ਬੰਸਾਵਲੀਨਾਮਾ* ਅਨੁਸਾਰ ਇਹ ਚਉਥੀ ਤੇ ਪੰਜਵੀਂ ਪਾਤਸ਼ਾਹੀ ਦਾ ਦੁਸ਼ਮਨ ਸੀ।
2. ਛੇਤੀ।
3. ਪਿਆਸ।

ਮਹਾਰਾਜ ਲੋਗੀ ਅਬ ਤੋਂ ਜਾਗੇ ਹੈ॥ ਆਗੇ ਚਲਿ ਕਰਿ ਜਲ ਪੀਲਾਵਹਿਗੇ॥ ਯਦਪਿ[1] ਸਤੀ ਦਾਸ ਮਤੀ ਦਾਸ ਬਹੁਤ ਕਹ ਰਹੇ॥ ਪਰੰਤੂ ਸਾਹਿਬ ਨੈ ਏਹੁ ਕਹ੍ਯਾ ਜੋ ਹਮੈ ਤ੍ਰਿਖਾ ਸੌ ਮਤੁ ਮਾਰੋ॥ ਅਵੱਸਿ ਜਲ ਪਿਲਾਵੋ॥ ਤਬ ਮਤੀ ਦਾਸ ਜਲ ਕੌ ਗਯਾ॥ ਜਬ ਖੂਹ ਕੇ ਬਾੜੇ ਮੈ ਗਯਾ॥ ਸੂਤਲੜੇ ਕੇ ਡੰਡੇ ਪੈ ਪੈਰੁ ਰਾਖਿਆ ਔ ਟਿੰਡੁ ਖੋਲਨੇ ਲਾਗਾ॥ ਤਬ ਡੰਡਾ ਟੂਟ ਗਯਾ॥ ਤਬ ਮਤੀ ਦਾਸ ਕੂਪ ਮੈ ਗਿਰਿ ਪੜਿਆ॥ ਖੜਕਾ ਭਯਾ ਲੋਕ ਜਾਗੇ॥ ਚਾਰੋ ਓਰ ਤੇ ਲੋਕ ਦੇਖਨੇ ਕੌ ਦੌੜੇ॥ ਤਹਾਂ ਅਸਵਾਰ ਭੀ ਖੜੇ ਦੇਖੇ॥ ਸੈਕੜੇ ਲੋਕ ਸਾਹਿਬ ਕੇ ਸਨਮੁਖ ਆਨਿ ਖੜੇ ਭਏ॥ ਨਫਰ ਭਾਜ ਗਯਾ॥ ਪਿੰਡ ਤੇ ਰੰਘੜੋ ਆਨਿ ਕਰ ਸਾਹਿਬ ਔ ਸਤੀ ਦਾਸ ਪਕੜ ਲੀਨੇ॥ ਮਤੀ ਦਾਸ ਕੌ ਭੀ ਕੂਪ ਤੇ ਨਿਕਾਸ ਮੰਗਾਯਾ॥ ਜਿਨੋ ਨੈ ਬਹੁਤ ਸੋਰੁ ਕੀਆ ਹਾ ਸੋ ਪੀਛੇ ਤੇ ਲਗੇ ਪਛੁਤਾਵਣੇ॥ ਹਮ ਜਿਮੀਦਾਰ ਸਿਖ ਹੋ ਕਰਿ ਕਹਾਂ ਕੀਆ॥ ਛੁਡਾਇ ਰਹੇ ਪੈ[2] ਰੰਘੜੋ ਨੈ ਨਹੀਂ ਛੋਡੇ॥ ਔ ਬੁਰਾ ਬੋਲਣੇ ਲਾਗੇ॥ ਮਾਨੁਖ ਭੇਜ ਕਰਿ ਰੋਪੜ ਤੇ ਫੌਜ ਮੰਗਾਈ॥ ਸੋ ਕਛੁ ਸਾਹਿਬ ਕੇ ਪਾਸ ਹਾ ਸੋ ਛੀਨ ਲੀਨਾਂ॥ ਸਾਹਿਬ ਕੌ ਪਕੜਿ ਕਰਿ ਰੋਪੜ ਵਾਲੇ ਨੇ ਸਰਹੰਦ ਭੇਜ ਦੀਨਾਂ॥ ਤਹਾਂ ਕੀ ਫੌਜ ਸਾਹਿਬ ਕੌ ਲੋਹੇ ਕੇ ਪਿੰਜਰੇ ਮੈ ਪਾਇ ਕਰ ਦੁਖ ਦੇਨੇ ਲਾਗੇ॥ ਔ ਰੋਜ[3] ਮਾਂਗਨੇ ਲਾਗੇ॥ ਸਾਹਿਬ ਕਹ੍ਯਾ ਸਿਖਾਂ ਤੇ ਰੋਜ ਲੇਵੋ॥ ਸਿਖ ਬਹੁਤ ਸਿਖੀਓ ਮੁੜਿ ਖੜੋਤੇ॥ ਸਿਖੋ ਪੈ ਸਤੀ ਦਾਸ ਕੋ ਲੈ ਗਏ॥ ਸਿਖਾਂ ਕੇਵਲ ਜਵਾਬ ਦੀਆ॥ ਤੁਰਕ ਬਹੁਤ ਦੁਖ ਦੇਣੇ ਲਾਗੇ॥ ਤਹਾਂ ਸੌ ਚੌਥੇ ਮਹੀਨੇ ਸਾਹਿਬ ਦਿਲੀ ਜਾਇ ਪਹੁਚੇ॥ ਤੁਰਕ ਸੌ ਜਾਇ ਪ੍ਰਸਨੋਤਰ ਕੀਆ॥ ਤੁਰਕ ਨੇ ਕਹ੍ਯਾ ਹਮ ਬਡਾ ਜੁਲਮੁ ਕੀਆ ਹੈ॥ ਪਿਤਾ ਔ ਭ੍ਰਾਤ ਔ ਭਤੀਜੇ ਮਾਰੇ ਹੈਂ॥ ਸੋ ਮੈਨੇ ਰਾਜ ਮਦ ਸੌ ਏਹ ਖੂਨ ਕੀਆ ਹੈ॥ ਤੁਮ ਮੁਝ ਕੌ ਬਖਸਾਇ ਦੇਵੋ॥ ਤੂੰ ਸਾਂਈ ਕਾ ਪੀਰ ਫਕੀਰ ਕਹਾਵਤਾ ਹੈਂ॥ ਕਿਆ ਤੌ ਮੇਰੇ ਗੁਨਾਹ ਬਖਸਾਵੋ॥ ਕਿਆ ਤੌ ਦੀਨ ਮੈ ਆਵੋ॥ ਜੌ ਏਹ ਦੋਊ ਨਹੀ ਕਰੋ ਤੌ ਕਛੁ ਅਜਮਤ ਦਿਖਾਵੋ ਨਾਤਰ[4] ਸੀਸ ਕਟਾਵੋ॥ ਤਬ ਬਚਨ ਕੀਆ ਜੋ ਅਪਨੇ ਗ੍ਰਹ ਮੈ ਰਹੈ ਸੋ ਦੀਨ ਕਹਾਵੈ॥ ਜੋ ਦੂਜੇ ਗ੍ਰਹ ਜਾਇ ਸੋ ਬੇਈਮਾਨ ਕਹਾਵੈ॥ ਅਜਮਤ ਕਹਰ ਹੈ ਫਕੀਰ ਨਹੀ ਬਤਲਾਵਤੇ॥ ਸਾਂਈ ਸਿਰੁ ਪੈ ਖੜਾ ਹਸਤਾ ਹੈ॥ ਔ ਸੀਸ ਭੀ ਸੁਪਨਾਂ ਹੈ॥ ਅੰਤੁ ਕੌ ਦੂਰ ਹੀ ਹੋਨਾਂ ਹੈ॥ ਬਖਸਨੇ ਵਾਲਾ ਸਾਂਈ ਹੈ ਸੋ ਸਭ ਕੌ ਬਖਸੈਗਾ॥ ਤਹਾਂ ਕੀ ਖਬਰ ਕਿਸੁ ਕੌ ਨਹੀ॥ ਜੋ ਲੇਨਾਂ ਦੇਨਾਂ ਹੈ ਸੋ ਸਭ ਕਰਮਾਂ ਕਾ ਬਿਵਹਾਰ ਹੈ॥ ਤੁਮ ਕੌ ਕਿਸੁ ਸਮੈ ਓਨਹੁ ਨੈ ਮਾਰਿਆ ਹੋਗਾ॥ ਅਬ ਤੁਮ ਉਨ ਕੌ ਮਾਰਿਆ ਹੈ॥ ਹਮਾਰਾ ਤੁਮਾਰਾ ਭੀ ਕਰਮਾਂ ਕਾ ਉਧਾਰ ਹੈ॥ ਅੰਤੁ ਕੌ ਸਾਹਿਬ ਕੇ ਦਰਬਾਰ ਲੇਖਾ ਹੈ॥ ਤੁਰਕ ਕਹ੍ਯਾ ਤੁਮਾਰੇ ਪੋਤ੍ਰੇ ਰਾਮ ਰਾਇ ਅਜਮਤ ਦਿਖਾਈ ਹਾ॥ ਤੁਮ ਭੀ ਕਛੁ ਬਹੁਤ ਥੋੜੀ ਦਿਖਾਵੋ॥ ਸਾਹਿਬ ਕਹ੍ਯਾ ਅੰਤੁ ਕੌ ਸਰੀਰ ਤਿਆਗਨਾਂ ਹੀ ਹੈ॥ ਕਾਲ ਸੌ ਕਹਾਂ ਭਾਜ ਕਰਿ ਜਾਈਏਗਾ॥ ਏਹ ਗੁਰਿਆਈ ਕਿਸੀ ਕੌ ਉਠਾਇ ਦੀਜੈ ਔ ਆਪ ਦੇਵ ਲੋਕ ਚਲੀਏ॥ ਪੀਛੇ ਲਿਖ ਕਰਿ ਭੇਜਿਆ ਜੋ ਇਸ ਕਾ ਜਵਾਬ ਦੇਵੇਗਾ ਸੋਈ ਪੰਡ ਉਠਾਵੇਗਾ॥

1. ਨਹੀਂ ਤਾਂ।

2. ਭਾਵੇਂ।

3. ਪਰ।

4. ਰੋਜ਼ਾਨਾ ਖ਼ਰਚ।

ਦੋਹਰਾ॥ ਬਲੁ ਟੂਟੇ ਬੰਧਨ ਪਰੇ ਕਛੂ ਨ ਹੋਤ ਉਪਾਇ॥

ਕਹੁ ਨਾਨਕ ਅਬ ਓਟਿ ਹਰਿ ਗਜ ਜਿਉ ਹੋਇ ਸਹਾਇ॥੧॥[1]

ਐਸੇ ਲਿਖ ਕਰਿ ਏਕ ਸਿਖ ਕੌ ਦੀਆ॥ ਕਹਯਾ ਤੂੰ ਸਿਤਾਬ ਮਾਖੋਵਾਲ ਤੇ ਇਸ ਕਾ ਜਵਾਬ ਲਿਆਉ॥ ਸਿਖ ਰਾਤਿ ਦਿਨ ਚਲ ਕਰਿਕੈ ਮਾਖੋਵਾਲ ਆਨਿ ਪਹੁਚਿਆ॥ ਆਗੇ ਸਬ ਸਾਹਿਬਜਾਦੇ ਮੰਦੇ ਹਵਾਲ ਸੌ ਦੇਖੇ॥ ਪੜ੍ਹਿ ਕਰਿ ਸਬ ਚੁਪ ਕਰਿ ਰਹੇ॥ ਇਸ ਕਾ ਜਵਾਬ ਕਿਸੀ ਨੇ ਨਹੀ ਦੀਆ॥ ਤਿਸ ਸਮੈ ਸਾਹਿਬ ਗੋਬਿੰਦ ਸਿੰਘ ਜੀ ।ਗੋਬਿੰਦ ਰਾਇ॥ ਚੌਦਾਂ ਬਰਖ ਕੇ ਬਾਲਕ ਹੇ॥ ਤਿਨੋ ਨੈ ਕਾਗਜ ਪੜ੍ਹਿ ਕਰਿ ਰੋਇ ਦੀਆ॥[2] ਸਿਖ ਹਾਥ ਜੋੜ ਕਰਿ ਖੜਾ ਹੋਇ ਰਹਯਾ॥ ਮਹਾਂਰਾਜ ਜੀ ਇਸ ਕਾ ਜਵਾਬ ਲਿਖਿ ਦੀਜੈ॥ ਜੋ ਮੈ ਤਹਾਂ ਸਿਤਾਬ ਪਹੁਚਾ॥ ਸਾਹਿਬ ਗੋਬਿੰਦ ਸਿੰਘ ਜੀ ਨੈ ਉਤ੍ਰ ਉਸ ਕਾ ਲਿਖਾਇ ਭੇਜਯਾ॥ ਇਹਾਂ ਸੌ ਕਾਗਜ ਲੇ ਸਿਖ ਜਾਇ ਪਹੁਚਯਾ॥ ਉਤ ਮੈ ਜੋ ਤੁਰਕ ਨੈ ਕਾਮ ਕੀਆ ਸੋ ਸੁਨੋ॥ ਕਿਸੀ ਨੈ ਤੁਰਕ ਕੌ ਐਸੇ ਜਾਇ ਕਹਯਾ॥ ਗੁਰੂ ਹਮੇਸਾਂ ਹੀ ਜਾਦੂ ਪੜਤਾ ਰਹਤਾ ਹੈ॥ ਤਿਸ ਕੇ ਕਹੇ ਸੋਂ ਸਾਹਿਬ ਕੀ ਸਬ ਬਾਣੀ ਖੋਸ ਲੀਨੀ॥ ਫੇਰ ਸਾਹਿਬ ਜੁਬਾਨੀ ਉਚਰਤੇ ਰਹੇ ਸੋ ਸਤੀ ਦਾਸ ਫਾਰਸੀ ਮੈ ਲਿਖ ਲੇਤਾ ਹਾ॥ ਸਾਹਿਬ ਜਿਸ ਦਿਨ ਕੇ ਕੈਦ ਭਏ ਹੇ॥ ਤਿਸ ਦਿਨ ਕੇ ਬਾਨੀ ਉਚਰਨੇ ਲਾਗੇ ਹੇ॥[3] ਪਹਿਲੇ ਸਾਹਿਬ ਨੇ ਏਹ ਬਚਨ ਕਹਯਾ ਹਾ॥

ਸਲੋਕ॥ ਮਨ ਚਾਹਤ ਕਛੁ ਔਰ ਔਰੇ ਕੀ ਔਰੇ ਭਈ॥

ਚਿਤਵਤ ਰਹਿਓ ਠਗੌਰ ਨਾਨਕ ਫਾਸੀ ਗਲ ਪਰੀ॥੧॥[4]

ਜਿਤਨੀ ਬਾਨੀ ਹੀ ਸਬ ਤੁਰਕਾਂ ਨੈ ਖੋਸ ਲੀਨੀ॥ ਸਤੀ ਦਾਸ ਕੌ ਮਾਰਿ ਡਾਰਿਆ॥ ਤੁਰਕਾਂ ਕਹਯਾ ਏਹੁ ਜਾਦੂ ਕਰਤਾ ਹਾ॥ ਏਤੇ ਮੈ ਮਾਖੋਵਾਲ ਸੋਂ ਮਾਨੁਖ ਆਯਾ॥ ਸਾਹਿਬ ਗੋਬਿੰਦ ਸਿੰਘ ਜੀ ਨੈ ਜੋ ਜਬਾਬ ਲਿਖਿਆ ਸੋ ਬਾਚਿਨੈ ਲਾਗੈ॥

---

1. ਸ਼ੁਧ ਪਾਠ ਇਹ ਹੈ–

ਦੋਹਰਾ ॥ ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥

ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥੫੩॥ –ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1429.

2. ਇਥੇ ਵੀ ਗ੍ਰੰਥਕਾਰ ਨੇ ਬੰਸਾਵਲੀਨਾਮਾ ਦੀ ਨਕਲ ਕਰਦਿਆਂ, ਗੁਰੂ ਗੋਬਿੰਦ ਸਿੰਘ ਜੀ ਦੀ ਉਮਰ 14 ਸਾਲ ਲਿਖ ਦਿਤੀ ਹੈ ਅਤੇ ਰੋਣਾਦਿ ਦਾ ਗ਼ੈਰ–ਇਤਿਹਾਸਕ ਵਰਨਨ ਕਰ ਦਿਤਾ ਹੈ।

3. ਦਿਲੀ ਵਿਖੇ ਕੈਦ ਦੌਰਾਨ ਗੁਰੂ ਜੀ ਦੁਆਰਾ ਬਾਣੀ ਲਿਖਾਉਣ ਵਾਲੀ ਗੱਲ ਸੰਭਵ ਨਹੀਂ ਜਾਪਦੀ।

4. ਸ਼ੁਧ ਪਾਠ ਇਹ ਹੈ–

ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥

ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥੩੯॥

–ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1428.

ਸਲੋਕੁ॥ ਬਲੁ ਹੂਆ ਬੰਧਨ ਤੁਟੇ ਸਭ ਕਿਛੁ ਹੋਤ ਉਪਾਇ॥
ਨਾਨਕ ਸਭ ਕਿਛੁ ਤੁਮਰੇ ਹਾਥ ਮੈ ਤੁਮਹੀ ਹੋਤ ਸਹਾਇ॥੧॥[1]

ਸਾਹਿਬ ਏਹੁ ਬਚਨ ਸੁਨਿ ਕੈ ਪ੍ਰਸੰਨ ਭਏ॥ ਜਾਨਿਆ ਜੋ ਹਮਾਰਾ ਬੇਟਾ ਗੌਰਵ ਕੇ ਨਿਬਾਹਨੇ ਵਾਲਾ ਹੈ॥ ਪੰਜ ਪੈਸੇ ਔ ਨਲੀਯੇਰੁ ਭਿਜਵਾਇ ਦੀਆ॥ ਏਹੁ ਕਹਜਾ ਤੂੰ ਗੁਰੂ ਹੈਂ॥[2] ਅਬ ਹਮ ਚਲਤੇ ਹੈਂ॥ ਤਬ ਸਿਖਾਂ ਮੁਸੱਦੀਆਂ ਆਨਿ ਅਰਦਾਸ ਕੀਨੀ॥ ਜੀ ਸਚੇ ਪਾਤਿਸਾਹ ਹਮ ਪਾਤਿਸਾਹ ਪਾਸ ਜਾ ਕਰਿ ਟਕੇ ਚੁਕਾਵਤੇ ਹੈਂ॥ ਬਚਨ ਕੀਆ ਭਾਈ ਇਸ ਤੁਰਕ ਟਕੇ ਲੈਨੇ ਨਾਂਹੀ॥ ਤੁਮਨੇ ਕਾਹੇ ਕੌ ਦੇਨੇ ਹੈਂ॥ ਸਿਖਾਂ ਕਹਜਾ ਹਮ ਚੁਕਾਉ ਕਰਤੇ ਹੈਂ॥ ਤੁਮ ਮਨ੍ਹੇ ਮਤਿ ਕਰੋ॥ ਸਾਹਿਬ ਕਹਜਾ ਤੁਮਾਰੀ ਮਰਜੀ॥ ਮਤੀ ਦਾਸ ਰਸੋਈ ਮੈ ਬੈਠਿਆ ਹਾ॥ ਸੋ ਸੁਨਿ ਕੈ ਸਾਹਿਬ ਕੈ ਨਿਕਟਿ ਆਯਾ॥ ਤਿਨ ਭੀ ਕਹਜਾ ਜੇ ਟਕੇ ਤੁਰਕ ਲੇਵੇ ਤੌ ਹਛਾ ਹੈ॥ ਤੁਮ ਸਿਖਾਂ ਕੌ ਮਨ੍ਹੇ ਮਤੁ ਕਰੋ॥ ਸਿਖਹੁ ਕੇ ਸੀਸ ਪੈ ਹਾਥ ਰਾਖੀਏ ਸਿਖ ਆਪ ਕੇ ਹੀ ਹੈਂ॥ ਤਬ ਬਚਨ ਕੀਆ ਹੇ ਮਤੀ ਦਾਸ ਇਸ ਸੌ ਹਮ ਨੈ ਬੁਰਿਆਈ ਕਰੀ ਹੀ॥ ਸੋ ਅਬ ਦੇਨੀ ਆਈ ਹੈ॥ ਜੌ ਅਬ ਦੀਜੀਏ ਤੌ ਕਰਜੁ ਉਤਰਤਾ ਹੈ॥ ਔ ਜੌ ਨਹੀ ਦੀਜੀਏ ਤੌ ਦੇਨਾਂ ਰਹਤਾ ਹੈ॥ ਕਰਮਾਂ ਕਾ ਲੇਖਾ ਛੂਟਤਾ ਨਹੀ ਹੈ॥ ਸਤੀ ਦਾਸ ਨੇ ਕਹਜਾ ਤੁਮਨੇ ਕਹਾਂ ਬੁਰਾ ਕੀਆ ਹੈ॥ ਸਾਹਿਬ ਕਹਜਾ ਤੁਮ ਭੀ ਦੋਨੋ ਭਾਈ ਹਮਾਰੇ ਸੰਗ ਹੇ॥ ਮਤੀ ਦਾਸ ਕਹਜਾ ਹਮ ਕੌ ਤੌ ਕਛੁ ਯਾਦੁ ਨਹੀ॥ ਸਾਹਿਬ ਕਹਜਾ ਹਮਾਰਾ ਤੁਮਾਰਾ ਤੀਨੋ ਕਾ ਏਕ ਹਿਸਾਬ ਹੈ॥ ਜਬ ਦ੍ਵਾਪੁਰ ਜੁਗੁ ਕਾ ਅੰਤੁ ਆਯਾ॥ ਦੋ ਸੈ ਇਕਵੰਜਾ ਸਾਲ ਬਾਕੀ ਹੇ ਤਬ ਹਮ ਜਨਮੁ ਲੀਆ ਮਿਥਲਾ ਦੇਸ ਜਨਕਪੁਰ ਮੈ॥ ਰਾਮ ਰਸਨਾ ਸਾਹੂਕਾਰ ਕੇ ਧਾਮ॥ ਦੋ ਔਰ ਭ੍ਰਾਤ ਦੀਰਘ ਥੇ॥ ਹਮ ਤੀਸਰੇ ਲਘੁ॥ ਹਰੀ ਲਾਲ ਔ ਨੰਦਨ ਦੋਨੋ ਭਾਈ ਹਮਾਰੇ ਬਡੇ॥ ਹਮਾਰਾ ਨਾਮ ਰਾਮ ਰਤਨੁ॥ ਪਿਤਾ ਹਮ ਸੌ ਅਤਿ ਸਨੇਹ ਕਰੈ॥ ਤਿਸ ਕਾ ਸਾਹੂਕਾਰੀ ਕਾ ਬਿਵਹਾਰ ਹਾ॥

---

1. ਸ਼ੁਧ ਪਾਠ ਇਹ ਹੈ–

ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤੁ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥੫੪॥

–ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1429.

ਨੋਟ : ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਲੋਕ ਮਹਲਾ ਨੌਵਾਂ ਦੇ ਸਿਰਲੇਖ ਅਧੀਨ ਅੰਕਿਤ ਹੈ।

2. *ਸ਼ਹੀਦ ਬਿਲਾਸ* ਅਨੁਸਾਰ ਗੁਰੂ ਤੇਗ ਬਹਾਦਰ ਜੀ ਦਿੱਲੀ ਜਾਣ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਸੌਂਪ ਗਏ ਸਨ–

ਤਬ ਸਤਿਗੁਰ ਇਵ ਮਨ ਠਹਿਰਾਈ। ਬਿਨ ਸਿਰ ਦੀਏ ਜਗਤ ਦੁਖ ਪਾਈ।
ਦਾਸ ਗੋਬਿੰਦ ਥੀ ਪਾਸ ਬਹਾਯੋ। ਕਮਰ ਕਸਾ ਸਤਿਗੁਰੂ ਕਰਾਯੋ।
ਪੈਸੇ ਪਾਂਚ ਸ੍ਰੀ ਫਲ ਏਕ। ਧਰ ਆਗੇ ਦਿਯੋ ਮਸਤਕ ਟੇਕ।
ਬਾਲ ਗੁਰੂ ਤਬ ਕਹਿਯੋ ਅਲਾਇ। ਪਿਤਾ ਗੁਰੂ ਤਉ ਕਰੋ ਸਹਾਇ।
ਸੇਵਾ ਹਰੀ ਸੁਨ ਧੀਰਜ ਦੀਨਾ। ਦਿੱਲੀ ਦਿਸਾ ਪਿਆਨਾ ਕੀਨਾ।੩੮। –ਪੰਨਾ 57.

ਲਾਲਪੁਰ ਔ ਦੜੰਭਾ ਦੋ ਗ੍ਰਾਮ ਹੇ॥ ਹਮਾਰਾ ਪਿਤਾ ਤਿਹ ਠੌਰ ਗਯਾ॥ ਹਮ ਕੌ ਭੀ ਸੰਗ ਲੇ ਗਯਾ॥ ਜਹਾਂ ਧਨੁਖੁ ਪੜਾ ਹਾ ਤਹਾਂ ਹਮ ਖੇਲਣੇ ਲਾਗੇ॥ ਏਕ ਦਿਨ ਹਮ ਸਬ ਬਾਲਕ ਖੇਲ ਰਹੇ ਹੇ॥ ਤੁਮ ਦੋਊ ਭ੍ਰਾਤ ਗੁਜਰ ਸੁਤ ਹੇ॥ ਤੁਮਰੇ ਮਾਇ ਬਾਪੁ ਭਿੰਨ ਭਿੰਨ ਹੇ॥ ਤਹਾਂ ਏਕ ਜਲ ਸੌ ਭਰਿਆ ਸਰੋਵਰ ਹਾ॥ ਏਕ ਕਛੂ ਤਹਾਂ ਸੌ ਨਿਕਸ ਕਰਿ ਬਾਹਰਿ ਪੜਿਆ ਥਾ॥ ਸੋ ਤੁਮ ਦੋਨੋ ਗਹਿ[1] ਲਜਾਯੇ॥ ਕਛੂ ਕੇ ਜੇਵਰੀ ਡਾਰਿ ਖੈਂਚਤੇ ਮਾਰਤੇ ਆਏ॥ ਸੋ ਤੁਮਨੇ ਬਾਲਕੋ ਕੇ ਬਿਖੈ ਆਨਿ ਡਾਰਿਆ॥ ਕੋਈ ਲਕੜੀ ਕੋਈ ਸੋਟਾ ਕੋਈ ਈਂਟ ਸਬ ਨੇ ਮਾਰਿਆ॥ ਔ ਮੈ ਭੀ ਜਾਇ ਬੈਠਾ ਹਾ॥ ਮੈ ਉਸ ਕੌ ਸਬ ਤੇ ਬਚਾਇ ਲੀਨਾ॥ ਜਬ ਏਕ ਘੜੀ ਬੀਤੀ ਤਬ ਤਿਸ ਨੈ ਸੀਸ ਬਾਹਰ ਕਾਢਿਆ॥ ਮੈਨੇ ਸੋਟਾ ਮਾਰਿ ਕਰਿ ਮਾਰਿ ਡਾਰਿਆ॥ ਸੋ ਅਬ ਹਮਰੇ ਸਿਮਰਨ ਆਯਾ ਹੈ॥ ਉਸ ਕਛੂ ਨੇ ਬਹੁਤ ਜਨਮੁ ਪਾਯੇ॥ ਅਬ ਤੁਰਕ ਕਾ ਜਨਮੁ ਪਾਯਾ ਹੈ॥ ਹਮ ਔ ਤੁਮ ਇਸ ਸੌ ਬੁਰਾਈ ਕਰੀ ਹੈ॥ ਸੋ ਅਬ ਦੇਨੀ ਆਈ ਹੈ॥ ਇਨ ਟਕੇ ਨਹੀ ਲੈਨੇ॥ ਬੈਰੁ ਲੇਵੇਗਾ॥ ਜੇਕਰਿ ਏਹੁ ਕਛੂ ਨਾ ਹੋਤਾ ਤੌਂ ਹਮ ਕਰਾਮਾਤ ਦਿਖਾਵਤੇ॥ ਪਰੰਤੂ ਹਮਾਰਾ ਇਸ ਕਾ ਬੈਰੁ ਨਿਵੜ ਜਾਏਗਾ॥ ਆਗੇ ਜੋ ਕੋਊ ਨਵੀਨ ਕਰੇਗਾ ਸੋਊ ਪਾਵੇਗਾ॥ ਜਬ ਹਮ ਤੀਰਥੋ ਮੈ ਆਏ ਹੇ ਤਬ ਮਿਥਲਾ ਦੇਸ ਭੀ ਗਏ॥ ਜਨਕਪੁਰ ਜਾਇ ਵੜੇ॥ ਨਗਰ ਜਾਇ ਦੇਖਤਾ॥ ਅਪਨੇ ਧਾਮ[2] ਸਿਮਰਨ[3] ਮੋ ਆਏ॥ ਉਹਾਂ ਭੀ ਸਿਮਰਨਿ ਕੀਆ ਜੋ ਕਛੂ ਜਨਮਤਾ ਹੈ॥ ਤਹਾਂ ਹੀ ਹਮਾਰੇ ਮਨ ਮੈ ਡਰੁ ਭਯਾ ਹਾ॥ ਸੋ ਅਬ ਵਹੀ ਸੰਜੋਗੁ ਆਨਿ ਬਨਿਆ ਹੈ॥ ਕਰਮਾਂ ਕਾ ਲੇਖਾ ਕੈਸੇ ਨ ਦੀਜੀਏ॥ ਤਬ ਮਤੀ ਦਾਸ ਚੁਪ ਕਰਿ ਗਯਾ॥ ਮੁਸੱਦੀਆਂ ਸਿੱਖਾਂ ਕਰੋਰ ਰੁਪੈਯਾ ਦੇਨਾਂ ਕੀਆ॥ ਜਬ ਟਕੇ ਤਿਯਾਰੁ ਹੋਇ ਆਏ॥ ਤਬ ਅਵਰੰਗੇ ਨਹੀ ਲੀਏ॥[4] ਬਹੁਤ ਪ੍ਰਸਨੋਤਰ ਕਰਿ ਰਹੇ॥ ਕਹੇ ਕਛੁ ਕਰਾਮਾਤ ਦਿਖਾਵੋ॥ ਤਾਂ ਸਾਹਿਬ ਬਚਨ ਕੀਆ॥ ਕੋਊ ਹਮ ਕੌ ਲਾਖ ਤਰਵਾਰ ਮਾਰੋ ਏਕ ਰੋਮ ਨਹੀ ਦੂਰ ਹੋਤਾ॥ ਲੋਕੋ ਸੁਨ ਕਰਿ ਅਵਰੰਗੇ ਕੌ ਜਾਇ ਕਹਤਾ॥ ਸਬ ਆਪਸ ਮੈ ਸਲਾਹ ਲਾਗੇ ਕਰਨੇ॥ ਏਹ ਕੋਊ ਜਾਦੂ ਕਰਤਾ ਹੈ ਇਸ ਕੌ ਚੋਟ ਨਾਹੀ ਲਾਗਤੀ॥ ਏਕ ਪੂਰਬੀਆ ਬਡਾ ਜੁਆਨ ਹਾ॥ ਤਿਸ ਕੌ ਸਬਨੇ ਕਹਾ ਤੂੰ ਸੰਪੂਰਨ ਜੋਰੁ ਲਾਇ ਕਰਿ ਚੋਟ ਚਲਾਉ॥ ਤਿਸ ਨੈ ਸਾਹਿਬ ਕੌ ਚੋਟ ਚਲਾਈ॥ ਸਾਹਿਬ ਨੈ ਤਿਸਕੌ ਆਗੇ ਹੀ ਕਹਤਾ ਹਾ ਸਮਝਾਇਕੈ॥ ਚੋਟ ਲਾਗਤੇ ਹੀ ਸੀਸ ਗਿਰਿ ਪੜਿਆ॥ ਜੌ ਐਸੇ ਛਲੁ ਕਰਿ ਸਾਹਿਬ ਸੀਸ ਨਹੀ ਦੇਤੇ ਤੌ ਹਿੰਦੂ ਜਗ ਮੈ ਕੋਊ ਨਹੀ ਰਹਤਾ॥ ਯਥਾ ਬਚਿਤ੍ਰ ਨਾਟਕੇ॥

ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥
ਸਾਧਨ ਹੇਤ ਇਤੀ ਜਿਨਿ ਕਰੀ॥ ਸੀਸ ਦੀਆ ਪਰ ਸੀ ਨ ਉਚਰੀ॥[5]

---

1. ਪਕੜ ਕੇ। 2. ਘਰ।

3. ਧਿਆਨ।

4. ਇਹ ਪ੍ਰਸੰਗ ਪੌਰਾਣਿਕ ਪ੍ਰਭਾਵ ਅਧੀਨ ਸਿਰਜਿਆ ਹੈ, ਜਿਸਦੀ ਪੁਸ਼ਟੀ ਹੋਰ ਕਿਸੇ ਸਰੋਤ ਗ੍ਰੰਥ ਵਿਚੋਂ ਨਹੀਂ ਹੁੰਦੀ।

5. ਸ਼ੁਧ ਪਾਠ ਇਹ ਹੈ– ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨ ਹੇਤਿ ਇਤੀ ਜਿਨਿ ਕਰੀ। ਸੀਸੁ ਦੀਯਾ ਪਰੁ ਸੀ ਨਾ ਉਚਰੀ॥੧੩॥
ਬਚਿਤ੍ਰ ਨਾਟਕ, 'ਪਾਤਸਾਹੀ ਬਰਨਨੰ' ਅਧਿਆਇ 5.

ਇਤਨੀ ਬਾਤ ਜਿਨੋ ਨੈ ਧਰਮ ਕੇ ਲੀਏ ਕਰੀ ਹੈ॥ ਸੀਸ ਦੀਆ ਪਰੰਤੁ ਦੁਖ ਨਹੀ ਮਾਨਿਆ॥ ਸੁਨਿ ਕਰਿ ਅਵਰੰਗਾ ਹੈਰਾਨ ਹੋ ਰਹਜਾ॥ ਔ ਦਿਲ ਅੰਦਰ ਪਰੇਸਾਨ ਭਯਾ॥ ਕਹਜਾ ਹਿੰਦੂ ਛਲੁ ਕਰਿ ਗਯਾ॥ ਨਾਂਤਰ ਮੈ ਸਭ ਕੌ ਮੁਸਲਮਾਨ ਕਰਤਾ॥ ਸੰਮਤ ੧੭੩੨ ਸਤਾਰਾਂ ਸੈ ਬਤੀ ਹੇ ਮੰਘਰ ਸੁਦੀ ਪੰਚਮੀ ਗੁਰੂ ਤੇਗ ਬਹਾਦਰ ਜੀ ਦੇਵ ਲੋਕ ਗਏ॥ ਤਿਸ ਦਿਨਿ ਅੰਧੇਰੀ ਔ ਗਰਦ ਗੁਬਾਰੀ ਬਹੁਤ ਭਈ॥ ਅਵਰੰਗੇ ਨੈ ਦੋ ਸੈ ਸਿਪਾਹੀ ਕੀ ਚੌਂਕੀ ਗਿਰਦੇ[1] ਬੈਠਾਈ॥ ਦੂਜਾ ਮਤੀ ਦਾਸ ਬ੍ਰਾਹਮਣ ਭੀ ਮਾਰਿਆ॥ ਏ ਤੀਨੋ ਸੁਰਗੁ ਗਏ॥ ਤੁਰਕਾਂ ਦੀ ਜੜ ਉਖਾੜ ਅਵਰੰਗੇ ਨੈ ਖਾਰੇ ਸਮੁੰਦ੍ਰ ਮੈ ਡਾਰੀ॥ ਤਹਾਂ ਨਾਨੋ ਛੀਂਬੇ ਸਿਖ ਕੌ ਸੁਪਨ[2] ਆਯਾ॥ ਅਸਾਡੀ ਲੋਥ ਮਾਖੋਵਾਲ ਕੌ ਲੈ ਜਾਹੁ॥ ਤਬ ਨਾਨੋ ਜਾਗ ਕਰਿ ਹੈਰਾਨ ਭਯਾ॥ ਕਹੈ ਸਾਹਿਬ ਨੈ ਮੋ ਕੌ ਆਪ ਕਹਜਾ ਹੈ॥ ਸਾਹਿਬ ਪਾਸ ਭਾਰੀ ਚੌਂਕੀ ਬੈਠੀ ਹੈ ਹਮ ਕੌ ਦੇਖਤੇ ਹੀ ਮਾਰਿ ਛੋਡਹਿਗੇ॥ ਜੇ ਸਾਹਿਬ ਕਾ ਬਚਨ ਨਹੀ ਮਾਨਤੇ ਤੌ ਸਿੱਖੀ ਜਾਤੀ ਹੈ॥ ਤਬ ਨਾਨੋ ਨੈਂ ਅਪਨੀ ਇਸਤ੍ਰੀ ਜਗਾਈ॥ ਕਹਜਾ ਜੋ ਕਛੁ ਤੈਨੈ ਲੈਣਾਂ ਹੈ ਸੋ ਲੈ ਕਰਿ ਪੇਵਕੇ ਜਾਹੁ। ਮੋ ਕੌ ਸਾਹਿਬ ਕਹਜਾ ਹੈ ਹਮਾਰੀ ਲੋਥ ਮਾਖੋਵਾਲ ਪਹੁਚਾਇ॥ ਸੋ ਮੈ ਚਾਂਦਨੀ ਚੌਂਕ ਮੈ ਜਾਤਾ ਹੋਂ॥ ਮੋ ਕੌ ਤਿਨੌ ਨੈ ਲੋਥ ਲੈਨੇ ਨਹੀ ਦੇਨੀ॥ ਔ ਘਰ ਬੀ ਲੂਟ ਲੇਂਹਿਗੇ॥ ਜੌ ਨਹੀ ਜਾਤਾ ਤੌ ਸਿਖੀ ਦੂਰ ਹੋਤੀ ਹੈ॥ ਇਸਤ੍ਰੀ ਕੌ ਪੇਵਕੇ ਭੇਜਿਆ॥ ਆਪ ਚੋਰੀ ਆਯਾ ਔ ਜਾਪੁ ਜੀ ਪੜਤਾ ਆਵੈ॥ ਆਗੇ ਪਾਹਰੂ[3] ਸਬ ਸੋਇ ਗਏ॥ ਇਸ ਨੈ ਜਾਤੇ ਹੀ ਲੋਥ ਉਠਾਇ ਲੀਨੀ। ਸੋ ਭਾਰੀ ਹੀ ਉਠਾਈ ਨਹੀ ਗਈ। ਤਬ ਏਹ ਸੀਸ ਉਠਾਇ ਲੇ ਗਯਾ॥[4] ਆਪਨੇ ਗ੍ਰਹ ਆਨ ਵੜਿਆ॥ ਪਾਛੇ ਪਾਹਰੂ ਜਾਗੇ॥ ਕਹਾਂ ਦੇਖੈਂ ਲੋਥ ਸੰਗ ਸੀਸ ਹੈ ਨਹੀ॥ ਸਬ ਦੇਖ ਕਰਿ ਬਿਸਮੈ[5] ਭਏ॥ ਪ੍ਰਭਾਤ ਭਈ ਅਵਰੰਗੇ ਨੈ ਖਬਰ ਪਾਈ॥ ਜੋ ਰਾਤ੍ਰਿ ਕੌ ਕੋਊ ਸੀਸ ਲੈ ਗਯਾ ਹੈ॥ ਤਬ ਪਾਹਰੂ ਸਭ ਪਕੜਿ ਮੰਗਾਏ॥ ਕਹਜਾ ਇਨ ਸਭ ਕੌ ਮਾਰ ਡਾਰੋ॥ ਤਿਨੋ ਨੈ ਕਹਜਾ ਰਾਤ੍ਰਿ ਮੈ ਤੌ ਮਾਖੀ ਕਾ ਭੀ ਪ੍ਰਵੇਸੁ ਨਹੀ ਭਯਾ॥ ਨਹੀ ਜਾਨਾ ਜਾ ਤਾ ਅਕਾਸ ਕੌ ਗਯਾ ਕੇ ਪਤਾਲ ਕੌ ਧਸਿ ਗਯਾ॥ ਸਬ ਨੈ ਏਹ ਕਹਜਾ ਹਜਰਤ ਸਬ ਕੀ ਆਂਖੋ ਮੈ ਰਤ੍ਰਿ ਗੁਜਾਰੀ ਹੈ॥ ਆਗੇ ਜੋ ਆਪ ਕੀ ਰਜਾਇ॥ ਫਕੀਰ ਕਾ ਅੰਤੁ ਕਿਸੀ ਨਹੀ ਪਾਯਾ॥ ਕਜਾ ਹਿੰਦੂ ਔ ਕਜਾ ਮੁਸਲਮਾਨ॥ ਤਹਾਂ ਸਿੱਖਾ ਮੁਸੱਦੀਆਂ ਕਾਜੀ ਕੌ ਰਿਸਵਤ ਦੀਨੀ॥ ਕਾਜੀ ਨੇ ਅਵਰੰਗੇ ਕੌ ਐਸੇ ਕਹਜਾ ਸੀਸ ਤੌ ਗਯਾ ਹੈ ਦੇਹ ਭੀ ਚਲੀ ਜਾਵੈਗੀ॥ ਤਬ ਮਜਬ ਕੀ ਹਾਣ ਹੋਵੈਗੀ॥ ਸਭ ਕੋਈ ਐਸੇ ਕਹੈਂਗੇ ਹਿੰਦੂ ਫਕੀਰ ਉਡਿ ਗਯਾ॥ ਤਾਂ ਤੇ ਹਿੰਦੂਆ ਕੌ ਪਰਵਾਨਗੀ ਦੇਵਹੁ ਜੋ ਜਾਇ ਕਰਿ ਜਲਾਵਹਿ॥ ਆਪ ਕੇ ਕਹੇ ਸੋ ਇਨ ਪੈ ਐਸਾਨ[6]

---

1. ਚੁਫੇਰੇ, ਚਾਰੇ ਪਾਸੇ।
2. ਸੁਪਨਾ।
3. ਪਹਿਰੇਦਾਰ।
4. ਗ੍ਰੰਥਕਾਰ ਨੇ ਭਾਈ ਜੈਤਾ ਜੀ ਦਾ ਜ਼ਿਕਰ ਨਹੀਂ ਕੀਤਾ, ਜਿਸ ਦਾ ਹਵਾਲਾ ਸਾਨੂੰ ਹੋਰਨਾਂ ਗ੍ਰੰਥਾਂ ਵਿਚ ਪ੍ਰਮੁੱਖਤਾ ਨਾਲ ਮਿਲਦਾ ਹੈ।
5. ਹੈਰਾਨ।
6. ਅਹਿਸਾਨ।

ਹੋਇਗਾ॥ ਤਬ ਅਵਰੰਗੇ ਨੇ ਪਰਵਾਨਗੀ ਦੀਨੀ॥ ਭਾਈ ਨਾਨੋ ਨੇ ਬਹਰੂਪੀਏ ਸਿਖ ਕੌ ਕਹਯਾ ਕਿਵੇਂ ਸੀਸ ਮਾਖੋਵਾਲ ਪਹੁਚੇ॥ ਸਿਖ ਸੁਨਿ ਕੈ ਹੈਰਾਨ ਹੋਯਾ॥ ਬਹੁੜਿ ਤਿਸ ਨੇ ਕਹਾ ਮੈ ਦੂੰਣੀ ਮੈ ਪਾਇ ਲੈ ਜਾਵਹੁਗਾ॥ ਚਲੋ ਦੋਨੋ ਮਾਖੋਵਾਲ ਕੌ ਚਲਹਿ॥ ਵੇ ਤੂੜੀ ਮੈ ਸੀਸ ਪਾਇ ਛਪਾਇ ਨਗਰ ਸੌ ਬਾਹਰ ਆਏ॥ ਇਤ ਮੈ ਸਿਖਾਂ ਨੇ ਦੇਹ ਕਾ ਸਸਕਾਰ ਕੀਆ॥[1] ਸੀਸ ਮਾਖੋਵਾਲ ਮੈ ਆਨਿ ਸਾਹਿਬ ਕੇ ਆਗੇ ਰਾਖਿਆ॥ ਸਾਹਿਬ ਦੇਖ ਕਰਿ ਬਹੁਤ ਰੁਦਨ ਕਰਨੇ ਲਾਗੇ॥ ਗੁਲਾਬ ਮੰਗਾਇ ਕੈ ਸੀਸ ਧੁਆਇਆ॥ ਬਹੁਰਿ ਸ੍ਰੀ ਗੰਗਾ ਜਲ ਸੌ ਇਸਨਾਨ ਕਰਾਯਾ॥ ਚੰਦਨ ਕੀ ਚਿਖਾ ਬਨਾਇ ਸੀਸ ਕਾ ਸਿਸਕਾਰ ਕੀਆ॥ ਰਸਨਾਂ ਤੇ ਏਹ ਸਲੋਕ ਕਹਯਾ॥

ਦੋਹਰਾ॥
ਠੀਕਰ ਫੋਰਿ ਦਿਲੀਸ ਸਿਰੁ ਹਰਿਪੁਰ ਕੀਯਸਿ ਪਯਾਨ॥
ਤੇਗ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂੰ ਆਨ॥੧॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਮੈ ਸੋਗ॥
ਹੈ ਹੈ ਹੈ ਸਬ ਜਗ ਭਯੋ ਜੈ ਜੈ ਜੈ ਸੁਰਲੋਕ॥੨॥[2]

ਤਬ ਸਾਹਿਬ ਨੈ ਸਿਖਾਂ ਕੌ ਬੁਲਾਇ ਸਭ ਹਕੀਕਤ ਪੂਛੀ॥ ਕਹੋ ਸਾਹਿਬ ਨੈ ਕਿਸ ਜੁਗਤਿ ਸਵਾਰਾ ਕੀਆ॥ ਕੋਈ ਸਿਖ ਦੁਇ ਚਾਰਿ ਸੰਗ ਭੀ ਸਿਧਾਏ॥ ਜੋ ਜੋ ਹਕੀਕਤਿ ਸਾਹਿਬ ਪਰ ਭਈ ਸੀ॥ ਸੋ ਸਬ ਭਾਈ ਨਾਨੋ ਨੈ ਸੁਨਾਇ ਦੀਨੀ। ਕਹਯਾ ਦੋਇ ਬਾਮ੍ਹਣ ਸਾਥ ਮਾਰੇ॥ ਸਤੀ ਦਾਸ ਔ ਮਤੀ ਦਾਸ ਦੀਵਾਨ॥ ਏਕ ਆਗੇ ਮਾਰਿਆ ਏਕ ਪੀਛੇ ਮਾਰਿਆ॥ ਹੋਰੁ ਸਿਖ ਕੋਈ ਨਹੀ ਸਿਧਾਯਾ॥[3] ਮੁਸੱਦੀਆਂ

1. ਗੁਰੂ ਸਾਹਿਬ ਦੀ ਦੇਹ ਦਾ ਅੰਤਿਮ ਸਸਕਾਰ ਭਾਈ ਲੱਖੀ ਸ਼ਾਹ ਵਣਜਾਰਾ ਨੇ ਆਪਣੇ ਗ੍ਰਹਿ ਨੂੰ ਅਗਨ-ਭੇਟ ਕਰਕੇ ਕੀਤਾ ਸੀ, ਇਸ ਸਥਾਨ 'ਤੇ ਗੁਰਦੁਆਰਾ ਸ੍ਰੀ ਰਕਾਬ ਗੰਜ ਸਾਹਿਬ ਮੌਜੂਦ ਹੈ।
2. ਸ਼ੁਧ ਪਾਠ ਇਹ ਹੈ-
ਠੀਕਰ ਫੋਰਿ ਦਿਲੀਸ ਸਿਰਿ ਪ੍ਰਭ ਪੁਰਿ ਕੀਯਾ ਪਯਾਨ।
ਤੇਗ ਬਹਾਦੁਰ ਸੀ ਕ੍ਰਿਆ ਕਰੀ ਨ ਕਿਨਹੂੰ ਆਨਿ॥੧੫॥
ਤੇਗ ਬਹਾਦੁਰ ਕੇ ਚਲਤ ਭਯੋ ਜਗਤ ਕੋ ਸੋਕ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥੧੬॥ ਬਚਿਤ੍ਰ ਨਾਟਕ, 'ਪਾਤਸਾਹੀ ਬਰਨਨੰ' ਅਧਿਆਇ 5.
3. *ਬੰਸਾਵਲੀਨਾਮਾ* ਵਾਂਗ ਹੀ ਗ੍ਰੰਥਕਾਰ ਨੇ ਭਾਈ ਦਿਆਲ ਦਾਸ ਦੀ ਸ਼ਹੀਦੀ ਦਾ ਵਰਨਨ ਨਹੀਂ ਕੀਤਾ। ਜ਼ਿਕਰਯੋਗ ਹੈ ਕਿ ਗੁਰੂ ਜੀ ਦੇ ਸ੍ਰੀ ਅਨੰਦਪੁਰ ਸਾਹਿਬ ਤੋਂ ਚਲਣ, ਗ੍ਰਿਫ਼ਤਾਰ ਹੋਣ ਅਤੇ ਸ਼ਹਾਦਤ ਦੇ ਜੋ ਸਮਾਚਾਰ ਇਸ ਗ੍ਰੰਥਕਾਰ ਨੇ ਲਿਖੇ ਹਨ ਉਹ *ਗੁਰੂ ਕੀਆਂ ਸਾਖੀਆਂ* ਨਾਲ ਮੇਲ ਖਾਂਦੇ ਹਨ, ਪਰ ਉਸ ਵਿਚ ਇਸ ਪੂਰੇ ਘਟਨਾ-ਕ੍ਰਮ ਦੌਰਾਨ ਭਾਈ ਦਿਆਲ ਦਾਸ ਦਾ ਗੁਰੂ ਜੀ ਦੇ ਨਾਲ ਹੋਣ ਦਾ ਜ਼ਿਕਰ ਮਿਲਦਾ ਹੈ, ਜਿਵੇਂ- "ਆਪਨੇ ਹਮਰਾਹ ਦੀਵਾਨ ਮਤੀਦਾਸ, ਸਤੀਦਾਸ ਰਸੋਈਆ ਅਤੇ ਬਾਵਾ ਦਿਆਲ ਦਾਸ ਕੋ ਗੈਲ ਲੈ ਕੇ ਚੱਕ ਨਾਨਕ ਸੇ ਵਿਦਿਆ ਹੂਏ।....ਅੱਵਲ ਦਿਆਲ ਦਾਸ ਕੋ ਏਕ ਰੀੜ੍ਹਤੇ ਦੇਗੇ ਮੇਂ ਬੰਦ ਕਰ ਕੇ ਮਾਰਾ। ਇਸ ਕੇ (ਚਲਦਾ)

ਸਿਖਾਂ ਚੁਕਾਉ ਭੀ ਕੀਆ। ਪੈ ਸਾਹਿਬ ਆਪਣਾ ਹੀ ਭਾਣਾ ਬਰਤਾਯਾ॥ ਕਰੋੜ ਰੁਪੈਯਾ ਚੁਕਾਯਾ ਹਾ ਅਵਰੰਗੇ ਕੀ ਜੁਬਾਨੀ॥ ਔ ਕਾਜੀ ਮੁਫਤੀ ਕੌ ਭੀ ਕਛੁ ਰਿਸਵਤ ਦੇਨੀ ਕਹੀ ਹੀ॥ ਸੋ ਸਭ ਵਿਲਾਯਤੋ ਮੈ ਸਬ ਦੇਸੋ ਮੈ ਲਿਖ ਭੇਜਿਆ ਹਾ॥ ਸੋ ਵਿਲਾਯਤੋ ਮੈ ਅਸੀ ਬਿਆਸੀ ਲੱਖ ਰੁਪੈਯਾ ਸਿਖਾਂ ਤਿਆਰੁ ਕੀਆ॥ ਸੋ ਕਿਸ ਜੁਗਤਿ ਸੋ ਤਿਆਰ ਕੀਆ ਹਾ॥ ਜਿਸ ਸਿਖ ਕਾ ਸੌ ਰੁਪੈਯੇ ਕਾ ਕਦ ਰਹਾ॥ ਤਿਸ ਨੱਬੇ ਦੀਏ॥ ਔ ਦਸ ਪੀਛੇ ਰਾਖੇ॥ ਜਿਸ ਕਾ ਹਜਾਰ ਕਾ ਕਦ ਰਹਾ॥ ਉਸਨੈ ਨੌ ਸੈ ਗੁਰੂ ਜੀ ਕੀ ਚਟੀ ਦੀਏ॥ ਏਕ ਸੌ ਰਾਖ੍ਯਾ॥ ਇਸ ਰੀਤ ਸੌ ਸਬ ਨੈ ਦੀਏ॥ ਸੋ ਅਵਰੰਗੇ ਬੇਈਮਾਨ ਨੈ ਮੁਖ ਤੇ ਕਹਕੈ ਨਹੀ ਲੀਏ॥ ਤਬ ਸਾਹਿਬ ਕਹ੍ਯਾ ਸਿਖਾਂ ਕੀ ਅੰਸੁ ਮਤੁ ਖੋਵੋ॥ ਇਸ ਕਾ ਔ ਹਮਾਰਾ ਪਿਛੁਲਾ ਲੇਖਾ ਹੈ॥ ਸੀਸ ਜਾਵੋ ਪੈ ਧਰਮ ਰਹੇ॥ ਰਾਹ ਮੈ ਸਿਖ ਰੋਜਾਂ ਵਾਸਤੇ ਮੁਕਰੇ ਹੇ॥ ਸੋ ਸਿੱਖ ਅਸਿੱਖ ਜਾਨੈ ਨਹੀ ਜਾਇ॥ ਇਤਿ ਕਰਿ ਬਹੁਤ ਬੇਮੁਖੁ ਭਏ॥ ਪਰੰਤੁ ਕੋਈ ਨਿਸਾਨੀ ਸਿਖ ਕੀ ਹੋਇ ਤੌ ਬਹੁਤ ਭਲਾ ਹੈ॥ ਜੋ ਬੇਮੁਖੁ ਹੋਏ ਸੋ ਨਰਕ ਗਾਮੀ ਭਏ॥ ਦਿਲੀ ਮੈ ਜਿਨੋ ਨੈ ਦੌਲਤ ਆਨਿ ਹਾਜਰ ਕੀਨੀ ਸਨਮੁਖ ਰਹੇ ਤਿਨ ਕੀ ਸਿੱਖੀ ਸਾਬਤ ਰਹੀ॥ ਦਿੱਲੀ ਮੈ ਸਿਖਾਂ ਖਰਚ ਕੀ ਕਮਤੀ[1] ਨਹੀ ਰਹਨ ਦੀਨੀ॥ ਜਬ ਐਸੇ ਭਾਈ ਨਾਨੋ ਛੀਬੇ ਨੈ ਸਬ ਹਕੀਕਤਿ ਸਾਹਿਬ ਕੌ ਸੁਨਾਈ॥ ਤਾਂ ਸਾਹਿਬ ਬਚਨ ਕੀਆ ਆਗੇ ਤੌ ਨਿਸਾਨੀ ਨਹੀ ਪਰ ਨਿਸਾਨੀ ਅਬ ਕਰਹਿਗੇ॥ ਇਤਨੇ ਮੈ ਦਿੱਲੀ ਸੇ ਸਾਹਿਬ ਕੇ ਫੁਲ ਆਨ ਪਹੁਚੇ॥ ਵੋ ਫੁੱਲ ਔ ਸੀਸ ਕੇ ਫੁੱਲ ਏਕਠੇ ਕੀਏ॥ ਪਾਲਕੀ ਮੈ ਪਾਇ ਸ੍ਰੀ ਗੰਗਾ ਜੀ ਕੌ ਪਹੁਚਾਏ॥ ਸੰਗ ਘੋੜਾ ਔ ਦੌਲਤ ਬਹੁਤ ਦੀਨੀ॥ ਸਿਹਜਾ ਔ ਧਰਮ ਸਾਂਤ ਸਬ ਕਰੀ॥ ਬ੍ਰਹਮਣਾਂ ਕੌ ਦਛਨਾਂ ਦੀਨੀ॥[2] ਬਹੁਰ ਸਾਹਿਬ ਅੰਦਰ ਬੈਠ ਕਰਿ ਸਮਾਧ ਲਗਾਏ ਰਹੇ ਭੋਜਨ ਤਿਆਗ ਦੀਨਾ॥ ਮਸੰਦਾ ਮਿਲਕੇ ਮਾਤਾ ਜੀ ਆਗੇ ਬੇਨਤੀ ਕੀਤੀ॥ ਮਾਤਾ ਜੀ ਸੰਗਤਾਂ ਕਿਸ ਕੀ ਚਰਨੀ ਲਾਗੈ॥ ਸਾਹਿਬਜਾਦਾ ਤੌ ਅੰਦ੍ਰ ਜਾਇ ਬੈਠਿਆ ਹੈ॥ ਔ ਮੋਨ ਹ੍ਵੈ ਰਹਿਆ ਹੈ॥ ਆਪ ਕਹੁ ਤਾ ਬਾਹਰ ਆਵੈ॥ ਔ ਸਬ ਸੰਗਤਾ ਕਉ ਚਰਨੀ ਲਗਾਵਨ॥ ਤਬ ਮਾਤਾ ਗੁਜਰੀ ਉਪਦੇਸ ਕਰਨ ਆਈ ਬੇਟਾ ਅੰਦਰ ਬੈਠ ਰਹਨ ਕਾ ਕਿਆ ਹੇਤੁ ਹੈ॥ ਬਾਹਰ ਆਨਿ ਕਰ ਦੁਨੀਆ ਕਾ ਦੂਸ੍ਰ ਕਰਿ॥ ਤਿਨੋ ਕਹਿਆ ਮਾਤਾ ਜੀ ਮੈ ਦੈਤੋ ਕਾ ਸੰਘਾਰ ਕਰੋਗਾ ਮਾਤਾ ਕਹਿਆ ਕਿਹਿਆ[3] ਹਮਾਰੇ ਤੌ ਆਦਿ ਕੇ ਤੁਰਕ ਬੈਰੀ ਹੈ॥ ਔ ਜੋਰਾਵਰ ਹੈਂ ਅਸਾ ਕਿਸ ਪੈ ਫਰਿਆਦੀ ਜਾਣਾ ਹੈ॥ ਇਨਾ ਨੇ ਤਪ ਕੀਆ ਹੈ ਸੋ ਥਾਇ

---

(ਪਿਛਲੇ ਪੰਨੇ ਦਾ ਬਾਕੀ) ਬਾਦ ਮਤੀਦਾਸ ਕੋ ਆਰੇ ਗੈਲ ਚੀਰਾ ਗਿਆ। ਉਪਰੰਤ ਗੁਰੂ ਜੀ ਕੇ ਤੀਜੇ ਸਾਥੀ ਸਤੀਦਾਸ ਕੋ ਰੂੰਈ ਮੇਂ ਲਪੇਟ ਜ਼ਿੰਦਾ ਜਲਾਇ ਦੀਆ। ਇਨ ਤੀਨ ਸਿੱਖੋਂ ਕੀ ਸ਼ਹਾਦਤ ਗੁਰੂ ਜੀ ਨੇ ਆਖੋਂ ਸੇ ਦੇਖੀ।" –ਪੰਨਾ 79–83; "ਜੇਠਾ ਮਨੀਆ ਆਦਿ ਸਿਖ, ਰਹੇ ਦਸਮ ਗੁਰ ਪਾਸ। ਦਿਆਲਾ ਊਦਾ ਗੈਲ ਗੁਰ, ਗਏ ਖਸ਼ਟ ਸਿਖ ਖਾਸ।39।" –*ਸ਼ਹੀਦ ਬਿਲਾਸ ਭਾਈ ਮਨੀ ਸਿੰਘ,* ਪੰਨਾ 57.

1. ਘਾਟ, ਕਮੀ।
2. ਇਹ ਸਭ ਕਹਾਣੀ ਕੇਸਰ ਸਿੰਘ ਛਿਬਰ ਦੇ *ਬੰਸਾਵਲੀਨਾਮਾ* ਦਾ ਹੀ ਵਾਰਤਕ ਰੂਪ ਹੈ, ਅਜਿਹੀਆਂ ਕਈ ਅਤਿਕਥਨੀਆਂ ਕੇਸਰ ਸਿੰਘ ਛਿੱਬਰ ਨੇ ਬ੍ਰਾਹਮਣੀ ਪ੍ਰਭਾਵ ਕਰਕੇ ਕੀਤੀਆਂ ਹਨ।
3. ਜਾਪਦਾ ਹੈ ਕਿ 'ਕਿਹਿਆ' ਗ਼ਲਤੀ ਨਾਲ ਦੁਬਾਰਾ ਲਿਖਿਆ ਗਿਆ ਹੈ।

ਪਇਆ ਹੈ॥ ਏਹ ਅਨਿਆਈ ਹੈ॥ ਇਨ ਕੀ ਪਰਮੇਸ੍ਵਰ ਜੜ ਉਖਾੜੈ॥ ਤੇਰੇ ਪੜਦਾਦੇ ਨਾਲਿ ਇਨਾ ਕਿਆ ਕੀਆ ਬਿਗਾੜ ਕੀਆ॥ ਉਨੋ ਨੈ ਇਨ ਕਾ ਕਿਆ ਬਿਗਾੜਿਆ ਹਾ॥ ਅਵਰੰਗੇ ਬਿਨਾਂ ਪ੍ਰਯੋਜਨ ਹਰਿਕ੍ਰਿਸਨ ਤੁਮਾਰਾ ਭਤੀਜਾ ਤਿਸ ਕਾ ਬਿਘਨੁ ਕੀਆ॥ ਰਾਮ ਰਾਇ ਕਰਾਮਾਤ ਦਿਖਾਇ ਕੈ ਬਚਿਆ॥ ਤੇਰੇ ਪਿਤਾ ਧਰਮ ਰਖਯਾ ਸੀਸ ਦੀਆ॥ ਬਾਹਰ ਆਵੋ ਤੌਂ ਬਿਵਹਾਰ ਰਹਤਾ ਹੈ॥ ਤੁਮ ਟਿੱਕੇ ਹੋ॥ ਤੁਮ ਸੌ ਬਿਨਾਂ ਹਮ ਔਰ ਕਿਸ ਕੌ ਕਰਹਿ॥ ਇਹ ਦੁਨੀਆਂ ਕੀ ਕਾਰਰਵਾਈ ਜਿਉ ਨਿਭੇ ਤਿਉ ਨਿਬਾਹੋ॥ ਐਸੇ ਸਾਹਿਬ ਕੌ ਮਾਤਾ ਕਹਯਾ॥

ਇਤਿ ਸ੍ਰੀਮਤ ਅੰਬੀਰ ਦਾਸ ਬਿਰਚਿਤੇ ਸ੍ਰੀ ਗੁਰਬੰਸ ਚੰਦ੍ਰੋਦਯੇ
ਗੁਰੂ ਤੇਗ ਬਹਾਦਰ ਜੀ ਬਰਨਨੰ ਨਾਮ ਦਸਮੀ ਕਲਾ ਸਮਾਪਤੰ॥੧੦॥

# ਚਤ੍ਰਜੁਗੀ ਗ੍ਰੰਥ

ਇਸ ਗ੍ਰੰਥ ਦੀ ਜਾਣਕਾਰੀ ਸਭ ਤੋਂ ਪਹਿਲਾਂ ਭਾਈ ਵੀਰ ਸਿੰਘ ਨੇ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤਿ ਸਮਾਉਣ ਸੰਬੰਧੀ ਲਿਖੇ ਵਿਸ਼ੇਸ਼ ਨੋਟ ਵਿਚ ਦਿਤੀ ਸੀ। ਵਰਤਮਾਨ ਸਮੇਂ ਚਤ੍ਰਜੁਗੀ ਗ੍ਰੰਥ ਦੀ ਇਕੋ-ਇਕ ਹੱਥ-ਲਿਖਤ ਕਾਪੀ ਪ੍ਰਾਪਤ ਹੁੰਦੀ ਹੈ ਜੋ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਦੀ ਲਾਇਬ੍ਰੇਰੀ ਵਿਚ ਖਰੜਾ ਨੰ. 336 ਦੇ ਨਾਂ ਉਪਰ ਸੁਰਖਿਅਤ ਹੈ। ਇਸਦਾ ਆਕਾਰ 14.5"×11"×2.5" ਹੈ। ਇਸ ਗ੍ਰੰਥ ਵਿਚਲੀ ਸਮੱਗਰੀ ਤੋਂ ਪਤਾ ਚਲਦਾ ਹੈ ਕਿ ਇਹ ਖਰੜਾ ਲੇਖਕ ਦੀ ਮੂਲ ਰਚਨਾ ਹੈ। ਇਸ ਗ੍ਰੰਥ ਦਾ ਹੋਰ ਕੋਈ ਉਤਾਰਾ ਅਜੇ ਤਕ ਉਪਲਬਧ ਨਹੀਂ ਹੋ ਸਕਿਆ। ਇਸ ਗ੍ਰੰਥ ਦੀ ਅਹਿਮੀਅਤ ਦਾ ਪਤਾ ਇਸ ਗੱਲ ਤੋਂ ਲਗਦਾ ਹੈ ਕਿ ਸਿੱਖ ਇਤਿਹਾਸ ਦੇ ਨਾਮਵਰ ਇਤਿਹਾਸਕਾਰ ਡਾ. ਗੰਡਾ ਸਿੰਘ ਨੇ ਦੇਹਰਾਦੂਨ ਵਾਲੇ ਗ੍ਰੰਥ ਵਿਚੋਂ ਸਿੱਖ-ਕਾਲ ਨਾਲ ਸੰਬੰਧਿਤ ਸਮੱਗਰੀ ਨੂੰ ਟਾਈਪ ਕਰਵਾ ਕੇ ਇਤਿਹਾਸਕ ਸ੍ਰੋਤ ਵਜੋਂ ਵਰਤਿਆ ਸੀ। ਗ੍ਰੰਥ ਦੀ ਅੰਦਰੂਨੀ ਗਵਾਹੀ ਅਨੁਸਾਰ ਇਹ ਗ੍ਰੰਥ ਕਿਸੇ ਭਾਈ ਟੇਕ ਸਿੰਘ ਨਾਮੀ ਸ਼ਖ਼ਸ ਦੀ ਰਚਨਾ ਹੈ।[1] ਇਸ ਨਾਂ ਦੇ ਅਨੇਕਾਂ ਵਿਅਕਤੀਆਂ ਵਿਚੋਂ ਭਾਈ ਮਹਾਰਾਜ ਸਿੰਘ ਦੇ ਇਕ ਜੁਝਾਰੂ ਸਾਥੀ ਭਾਈ ਟੇਕ ਸਿੰਘ ਨੂੰ ਇਸਦਾ ਕਰਤਾ ਮੰਨਿਆ ਜਾ ਸਕਦਾ ਹੈ, ਪਰ ਦਾਅਵਾ ਨਹੀਂ ਕੀਤਾ ਜਾ ਸਕਦਾ। ਮੰਨਣ ਦੀ ਸੰਭਾਵਨਾ ਇਸ ਕਰਕੇ ਹੈ ਕਿ ਉਹ ਭਾਈ ਟੇਕ ਸਿੰਘ ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦਾ ਪੁਜਾਰੀ ਸੀ ਅਤੇ ਗ੍ਰੰਥ ਵਿਚਲੀਆਂ ਗਵਾਹੀਆਂ ਤੋਂ ਵੀ ਇਹ ਹੀ ਪਤਾ ਚਲਦਾ ਹੈ ਕਿ ਇਸ ਗ੍ਰੰਥ ਦੀ ਰਚਨਾ ਅੰਮ੍ਰਿਤਸਰ ਸਾਹਿਬ ਵਿਖੇ ਹੀ ਹੋਈ ਸੀ। ਦੂਸਰਾ, ਗ੍ਰੰਥ ਵਿਚ ਦਰਜ ਘਟਨਾਵਾਂ ਤੋਂ ਇਸ ਗ੍ਰੰਥ ਦਾ ਰਚਨਾ-ਕਾਲ 1845 ਈ. ਸਿਧ ਹੁੰਦਾ ਹੈ ਜੋ ਕਿ ਭਾਈ ਟੇਕ ਸਿੰਘ ਦੇ ਜੀਵਨ-ਕਾਲ ਨਾਲ ਕਾਫ਼ੀ ਮੇਲ ਖਾਂਦਾ ਹੈ। ਇਨ੍ਹਾਂ ਗਵਾਹੀਆਂ ਅਨੁਸਾਰ ਜੇਕਰ ਭਾਈ ਮਹਾਰਾਜ ਸਿੰਘ ਦੇ ਸਾਥੀ ਭਾਈ ਟੇਕ ਸਿੰਘ ਨੂੰ ਗ੍ਰੰਥ-ਕਰਤਾ ਮੰਨਿਆ ਜਾਵੇ ਤਾਂ ਉਸਨੂੰ ਪੁਜਾਰੀ, ਵਿਦਵਾਨ ਅਤੇ ਜੁਝਾਰੂ ਸਿੱਖ ਕਿਹਾ ਜਾ ਸਕਦਾ ਹੈ।

1274 ਪੰਨੇ ਦੇ ਇਸ ਵਿਸ਼ਾਲ ਕਾਵਿ-ਗ੍ਰੰਥ ਨੂੰ ਰਚਨਾਕਾਰ ਨੇ ਚਾਰ ਜੁਗਾਂ ਅਨੁਸਾਰ ਵਰਗੀਕ੍ਰਿਤ ਕੀਤਾ ਹੈ। ਸਤਿਜੁਗ ਦੇ ਕੁਲ 63 ਪੱਤਰੇ (126 ਪੰਨੇ) ਅਤੇ 115 ਅਧਿਆਇ ਹਨ। ਹਰੇਕ ਅਧਿਆਇ ਵਿਚ ਇਕ ਦੋਹਰਾ ਅਤੇ 19 ਚੌਪਈਆਂ ਹਨ। ਇਸ ਦੀ ਸ਼ੁਰੂਆਤ 'ੴ ਸਤਗੁਰ ਸਹਾਇ' ਦੇ ਨਾਲ ਹੁੰਦੀ ਹੈ। ਇਸ ਜੁਗ ਵਿਚ ਅਨੇਕਾਂ ਕਥਾਵਾਂ ਦਾ ਵਰਣਨ ਮਿਲਦਾ ਹੈ, ਜਿਵੇਂ- ਬ੍ਰਹਮ, ਸ੍ਰਿਸ਼ਟੀ ਰਚਨਾ, ਵਰਣ-ਪ੍ਰਣਾਲੀ, ਚਾਰ ਵੇਦ, ਸਨਤਕੁਮਾਰ, ਬ੍ਰਹਮਾ, ਵਿਸ਼ਨੂੰ, ਸ਼ਿਵ, ਸੂਰ ਅਵਤਾਰ, ਮੱਛ ਅਵਤਾਰ,

1. ਇਤ ਸ੍ਰੀ ਚਤ੍ਰਜੁਗੇ ਸੰਵਾਦੇ ਨਾਮ ਦੁਹੁ ਉਤੇ ਚਾਰ ਸੈ ਧਿਆਇ ਸਮਾਪਤੰ ਸੁਭੰ ਕਲਜੁਗ ਟੇਕ ਸਿੰਘੇ।402।

ਪ੍ਰਹਿਲਾਦ, ਧਰੂ, ਅਸ਼ਵਿਨੀ ਕੁਮਾਰ, ਬਾਵਨ ਅਵਤਾਰ, ਸਮੁੰਦਰ ਮੰਥਨ, ਦੇਵਤਿਆ ਅਤੇ ਦੈਂਤਾਂ ਦੀਆਂ ਲੜਾਈਆਂ ਆਦਿ। ਸਤਿਜੁਗ ਦੀ ਕਥਾ ਲਿਖਣ ਲਗਿਆਂ ਭਾਈ ਟੇਕ ਸਿੰਘ ਲਿਖਦਾ ਹੈ ਕਿ ਉਸਨੇ ਇਸ ਜੁਗ ਦਾ ਪ੍ਰਸੰਗ ਲਿਖਣ ਲਈ ਵੇਦਾਂ ਅਤੇ ਪੁਰਾਣਾਂ ਨੂੰ ਅਧਾਰ ਬਣਾਇਆ ਹੈ। ਤ੍ਰੇਤੇ ਜੁਗ ਦੇ ਕੁਲ 108 ਪੱਤਰੇ (216 ਪੰਨੇ) ਅਤੇ 183 ਅਧਿਆਇ ਹਨ। ਹਰੇਕ ਅਧਿਆਇ ਵਿਚ ਇਕ ਦੋਹਰਾ ਅਤੇ 19 ਚੌਪਈਆਂ ਹਨ। ਤ੍ਰੇਤੇ ਜੁਗ ਦੇ ਸ਼ੁਰੂ ਵਿਚ ਕਰਤਾ ਨੇ ਪਰਮਾਤਮਾ ਦੇ ਸਰੂਪ ਦਾ ਵਰਨਨ ਕੀਤਾ ਹੈ, ਜੋ ਜਾਪੁ ਸਾਹਿਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਉਪਰ ਅਧਾਰਿਤ ਹੈ। ਇਸ ਜੁਗ ਵਿਚ ਧਨੰਤਰ ਵੈਦ, ਦੁਰਬਾਸ਼ਾ ਰਿਸ਼ੀ, ਗਣੇਸ਼/ਸ਼ਿਵ ਪੂਜਾ, ਵੇਦੀ ਕੁਲ, ਗੁਰੂ ਵਸ਼ਿਸ਼ਟ, ਵਿਸ਼ਵਾ ਮਿਤਰ, ਰਾਜਾ ਹਰੀ ਚੰਦ, ਰਾਜਾ ਸਗੜ, ਰਾਜਾ ਅਜ, ਰਾਜਾ ਦਸਰਥ ਆਦਿ ਦਾ ਵਰਣਨ ਅਤੇ ਇਸ ਤੋਂ ਬਾਅਦ ਰਾਮ ਜੀ ਦੇ ਅਵਤਾਰ ਹੋਣ ਕਰਕੇ ਬਾਕੀ ਕਥਾ, ਜੁਗ ਅਵਤਾਰ ਦੇ ਜੀਵਨ ਨਾਲ ਜੁੜੀਆਂ ਘਟਨਾਵਾਂ 'ਤੇ ਅਧਾਰਿਤ ਹੈ। ਇਉਂ ਜਾਪਦਾ ਹੈ ਕਿ ਇਸ ਜੁਗ ਦੀ ਕਥਾ ਲਿਖ ਕੇ ਕਰਤਾ ਨੇ ਗੁਰਮੁਖੀ ਲਿਪੀ ਵਿਚ ਰਾਮਾਇਣ ਲਿਖਣ ਦਾ ਹੀ ਯਤਨ ਕੀਤਾ ਹੈ। ਦੁਆਪਰ ਜੁਗ ਦੇ ਕੁਲ 68 ਪੱਤਰੇ (136 ਪੰਨੇ) ਹਨ ਅਤੇ 133 ਅਧਿਆਇ ਹਨ। ਹਰੇਕ ਅਧਿਆਇ ਵਿਚ ਇਕ ਦੋਹਰਾ ਅਤੇ 19 ਚੌਪਈਆਂ ਹਨ। ਇਸ ਜੁਗ ਦੀ ਕਥਾ, ਜੁਗ ਅਵਤਾਰ ਸ੍ਰੀ ਕ੍ਰਿਸ਼ਨ ਜੀ ਦੇ ਦੁਆਲੇ ਹੀ ਘੁੰਮਦੀ ਹੈ, ਜਿਸ ਵਿਚ ਉਹਨਾਂ ਦੇ ਸਮਕਾਲੀ ਰਿਸ਼ੀਆਂ, ਰਾਜਿਆਂ, ਯੋਧਿਆਂ ਆਦਿ ਦਾ ਵਰਣਨ ਹੈ। ਕਲਿਜੁਗ ਦੇ ਕੁਲ 397 ਪੱਤਰੇ (794 ਪੰਨੇ) ਅਤੇ 402 ਅਧਿਆਇ ਹਨ। ਕਲਿਜੁਗ ਦੇ ਮੁਢਲੇ 350 ਪੰਨਿਆਂ ਉਪਰ ਰਾਜਾ ਪਰੀਛਤ, ਜਨਮੇਜਾ, ਆਦਮ, ਨੂਹ, ਇਬਰਾਹੀਮ, ਯੂਸਫ਼, ਯਕੂਬ, ਸਿਕੰਦਰ, ਬਿਕ੍ਰਮਾਜੀਤ, ਅਬੂ ਬਕਰ, ਉਸਮਾਨ, ਹਜ਼ਰਤ ਅਲੀ, ਹਸਨ, ਫਿਰੋਜ਼ ਸ਼ਾਹ, ਬਹਿਲੋਲ ਸ਼ਾਹ ਅਤੇ ਤੁਗ਼ਲਕ ਵੰਸ਼ ਆਦਿ ਬਾਰੇ ਜਾਣਕਾਰੀ ਦਿਤੀ ਗਈ ਹੈ। ਕਲਿਜੁਗ ਦੇ ਅਗਲੇ 444 ਪੰਨੇ ਨਿਰੋਲ ਸਿੱਖ ਧਰਮ ਸੰਬੰਧੀ ਜਾਣਕਾਰੀ ਪ੍ਰਦਾਨ ਕਰਦੇ ਹਨ। ਇਸ ਗ੍ਰੰਥ ਦੇ ਲਗ-ਪਗ 110 ਪੰਨੇ ਗੁਰੂ ਨਾਨਕ ਦੇਵ ਜੀ, 90 ਗੁਰੂ ਅੰਗਦ ਦੇਵ ਜੀ ਤੋਂ ਗੁਰੂ ਤੇਗ ਬਹਾਦਰ ਜੀ ਤਕ, 122 ਗੁਰੂ ਗੋਬਿੰਦ ਸਿੰਘ ਜੀ, 22 ਬਾਬਾ ਬੰਦਾ ਸਿੰਘ ਬਹਾਦਰ ਅਤੇ 100 ਮਿਸਲ-ਕਾਲ ਤੋਂ ਲੈ ਕੇ ਮਹਾਰਾਜਾ ਦਲੀਪ ਸਿੰਘ ਦੇ ਰਾਜ ਸੰਭਾਲਣ ਤਕ, ਦੀ ਜਾਣਕਾਰੀ ਪ੍ਰਦਾਨ ਕਰਦੇ ਹਨ।

ਵਿਚਾਰ ਅਧੀਨ ਗ੍ਰੰਥ ਦੇ ਪੱਤਰਾ ਨੰ. 376-ਅ ਤੋਂ 384-ੳ ਤਕ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਦਿਤੀ ਗਈ ਹੈ। ਇਸ ਗ੍ਰੰਥ ਵਿਚਲੀਆਂ ਕੁਝ ਘਟਨਾਵਾਂ ਇਤਿਹਾਸ ਅਨੁਸਾਰੀ ਅਤੇ ਕੁਝ ਇਤਿਹਾਸ, ਸਿਧਾਂਤ ਤੇ ਸਿੱਖ ਮਾਨਤਾਵਾਂ ਤੋਂ ਵਿਪਰੀਤ ਵੀ ਹਨ, ਜਿਨ੍ਹਾਂ ਸੰਬੰਧੀ ਜਾਣਕਾਰੀ ਪਗ-ਟਿਪਣੀਆਂ ਵਿਚ ਦੇਣ ਦਾ ਯਤਨ ਕੀਤਾ ਗਿਆ ਹੈ।

ਮੂਲ-ਪਾਠ

ਚਾਰਿ ਦਸ ਅਰ ਤੇਰਾ ਦਿਨ ਹੀ ਪੂਰਨ ਕਰਤਿ ਸਿਖ ਸੁਨਿ ਪਾਇਓ॥
ਦਿਲੀ ਮਾਹਿ ਡੇਹਰਾ ਕਰਿਕੈ ਹੀ ਆਪ ਬਕਾਲੇ ਮੈ ਪਗ[1] ਪਾਇਓ॥

1. ਪੈਰ।

ਕਹਤ ਸਭੀ ਸਾਥੀ ਆਪਸ ਮੈ ਕੇਹਰਾ[1] ਗੁਰੂ ਹੋਤ ਇਨ ਥਾਇਓ॥
ਸੋਢੀ ਸਭੀ ਗੁਰੂ ਬਣ ਬੈਠੇ ਰੋਕਤ[2] ਸੰਗਤਿ ਬਹੁਤੈ ਦਾਇਓ[3]।੮।
ਬਾਈ ਮੰਜੀਆ ਨਿਆਰੀ ਨਿਆਰੀ ਹੋਤ ਘਰਿ ਘਰਿ ਮਧੇ ਹੈ॥
ਪਰਤਖ ਏਕ ਨਹੀ ਦੀਸਤ ਆਗੈ ਪਰਤਾਪਵਾਨ ਦੇਖਤ ਸਦਸਧੇ[4]॥
ਮਿਰਜਾਦਾ ਨਹੀ ਵੈਸੇ ਵਾ ਕੀ ਆਦਿ ਅੰਤ ਮਧ ਨਿਰਖਿਤ ਰੁਧੇ[5]॥
ਕਰਨਿ ਕਾਰਨਿ ਵਹੁ ਹਾਥ ਨਾ ਆਵੈ ਅੰਤਰਿਜਾਮੀ ਲਹਤ[6] ਨ ਵਧੇ।੯।
ਸੰਗਤਿ ਬਿਨਉ ਕਰਤ ਨਿਤਪ੍ਰਿਤ[7] ਹੀ ਜਬ ਗਿਰੰਥ ਖੋਲਤ ਹੀ ਮਾਗੈ॥
ਨਾਮ ਬਤਾਵਹੁ ਗੁਰ ਕਾ ਹਮ ਕਉ ਕਰੀ ਸੌਪਨਾ ਤੁਮ ਕਉ ਆਗੈ॥
ਹਰਿਕ੍ਰਿਸਨ ਪਕੜਾਇਓ ਲੜਿ ਹੈ ਰਾਖ ਲਾਜ ਸੰਗਤਿ ਪਗ ਲਾਗੈ॥
ਹਾਥ ਬਾਧ ਕੜਾਹੇ ਕਰੇ ਕਰਿ ਲੇਤ ਅਵਾਜ[8] ਹਰਿ ਠਉਰ ਬਡਭਾਗੈ।੨੨੯੮੦।
ਅਰਜ[9] ਕਰੇ ਤੁਕ[10] ਪਾਵੈ ਜਬ ਹੀ ਤਬ ਅਵਾਜ ਹੋਤ ਹੈ ਸਾਰੀ॥
ਕਬ ਤਤਾ ਕਬ ਗਗਾ ਅਛਰ ਕਬ ਜਾਨੋ ਬਬਾ ਗੁਨਕਾਰੀ॥
ਕਬ ਹਾਹੇ ਕਾ ਅਨਭਵ ਹੋਵਤ ਕਬ ਦਦਾ ਆਵਤ ਬਲਧਾਰੀ॥
ਕਬ ਰਾਰਾ ਕਹਤਾ ਗੁਨ ਸਗਰੇ[11] ਸਿਖ ਅਜਾਨ[12] ਸਮਝਤ ਨਹ ਵਾਰੀ[13]।੧।
ਵਾਰਿ ਵਾਰਿ ਗਿਰੰਥ ਕੀ ਬਾਣੀ ਵੈਖਰਨੀ[14] ਕੇ ਮਾਹਿ ਬਤਾਵੈ॥
ਸੰਗਤ ਆਗਮ ਲਖਤੇ ਨਾਹੀ ਕਿਓ ਬਨਤਾ ਸਨਬੰਧ ਕਹਾਵੈ॥
ਕੁਦਰਤ ਸਾਥ ਨਿਗਮ ਕੀ ਬਾਣੀ ਕਹਤ ਗਿਰੰਥ ਪਤਾ ਨਹੀ ਪਾਵੈ॥
ਹਾਰਿ ਪਰੇ ਬਹੁ ਦਿਨ ਮੈ ਸਿਖ ਸਭ ਕਰਤ ਅਰਦਾਸ ਬਹੁਤ ਗੁਨ ਗਾਵੈ।੨।

---

1. ਕਿਹੜਾ।
2. ਰੋਕਦੇ ਹਨ।
3. ਦਾਓ ਨਾਲ, ਵਿਧੀ ਨਾਲ।
4. ਹਮੇਸ਼ਾ ਹੀ, ਸਦੈਵ ਹੀ।
5. ਬਣੀ ਵੇਖੀ ਸੀ।
6. ਲਭਦਾ।
7. ਹਰ-ਰੋਜ਼।
8. ਹੁਕਮਨਾਮਾ।
9. ਅਰਦਾਸ, ਬੇਨਤੀ।
10. ਹੁਕਮਨਾਮੇ ਦੀ ਪਹਿਲੀ ਤੁਕ।
11. ਸਾਰੇ।
12. ਅਣਜਾਣ।
13. ਸ਼ਬਦਾਂ ਦੀ ਤਰਤੀਬ।
14. ਚਾਰ ਬਾਣੀਆਂ ਵਿਚੋਂ ਇਕ, ਮੂੰਹ ਤੋਂ ਉਚਾਰਨ ਹੋਏ ਸ਼ਬਦ ਨੂੰ ਵੈਖਰੀ ਬਾਣੀ ਕਿਹਾ ਜਾਂਦਾ ਹੈ।

ਗੁਰ ਕਾ ਦਰਸ ਚਾਹੈ ਨਿਸਦਿਨ[1] ਸੁਧ ਸਰਲ ਹੋਵਤ ਹੈ ਸਾਰੈ॥
ਕਪਟਹੀਨ ਡਿੰਭ[2] ਬਿਨ ਵਰਤਾਰਾ ਸਾਸ ਸਾਸ ਮੈ ਏਹੀ ਵਿਚਾਰੈ॥
ਭੋਜਨ ਤਿਖਾ[3] ਅਰ ਸੀਤ ਉਸਨ[4] ਹੀ ਸਹਾਰਿਤ ਨਿਤਪਿਤ[5] ਪ੍ਰੇਮ ਨ ਹਾਰੈ॥
ਸਰਧਾ ਸਹਿਤ ਸੰਤਨ ਕੀ ਸੇਵਾ ਚਾਰਿ ਤਰਫ ਮੈ ਪ੍ਰੀਤ ਪੁਕਾਰੈ।੩।
ਤਨ ਮਨ ਧਨ ਦਾਰਾ ਸੁਤ[6] ਅਰਪੈ ਏਕ ਬੇਰ ਗੁਰ ਦਰਸ ਚਹੇ ਹੈ॥
ਦ੍ਰਿੜ ਪ੍ਰੀਤ ਕਰਨੀ ਰੁਚ ਸੇਤੀ ਕਾਮ ਕ੍ਰੋਧ ਹਤਿ[7] ਸੁ ਭਗਤਿ ਚਹੇ ਹੈ॥
ਕਰੇ ਪਿਆਰਿ ਅਤਸੈ[8] ਹੀ ਸੇਵਤ ਸਾਚ ਵਾਕ ਗੁਰ ਕਾ ਜੋ ਲਹੇ ਹੈ॥
ਆਜ ਕਾਲ ਪ੍ਰਗਟ ਹੀ ਹੋਇ ਕੈ ਲੇਤ ਭੇਟ ਮੰਨਤ ਬਹੁ ਦਹੇ ਹੈ।੪।
ਐਸੇ ਜਬ ਸੰਗਤ ਕੀ ਰਚਨਾ ਸਾਰੇ ਜਗ ਮੈ ਵਿਥਰ[9] ਪਰੀ ਹੈ॥
ਤਉ ਦਿਲੀ ਮੈ ਪੁਹਪ ਸੰਗ ਹੀ ਭਰੀ ਪਿਟਾਰੀ ਆਨ ਧਰੀ ਹੈ॥
ਅਣੀਰਾਇ ਸੂਰਜਮਲ ਮੁਹਰੀ ਤੇਗਾ ਸੰਗੇ ਕਹਤ ਜਰੀ[10] ਹੈ॥
ਬਹੁ ਵਿਪਰਾ ਭਾਖੀ ਜੋ ਬੁਢੇ ਸੋਢ ਵੰਸ ਮੈ ਆਇ ਖਰੀ ਹੈ।੫।
ਏਨ ਕਾ ਮੇਟੋ ਸਰਬ ਕਲੰਕਾ ਹਰਿਦੁਆਰਿ ਮੈ ਮੰਜਨ ਕਰੀਐ॥
ਜੈਸੇ ਪ੍ਰਾਚਿਤ ਮਿਟੇ ਸੰਤ ਕਾ ਹਰਿਗੋਬਿੰਦ ਹਰਿਰਾਇ ਪਗ ਪਰੀਐ॥
ਨਾਨਕੀ ਮਾਤ ਨੂਹਿ ਸੁਲਖਨੀ ਅਉਰ ਬੰਸ ਸਾਰਾ ਤਿਤ ਘਰੀਐ॥
ਗੁਜਰੀ ਸਹਜ ਕੁਟੰਬ ਮੇਲ ਕਰਿ ਪੁਤੋ ਸਹਤ ਨੂਹਾ ਰੁਚ ਧਰੀਐ।੬।
ਲੇਤ ਪੁਹਪ ਗਏ ਗੰਗਾ ਮੈ ਪੂਜਤ ਸੰਤ ਸਾਧ ਬਿਪ ਜੋ ਹੈ॥
ਦੂਖ ਬਿਡਾਰਨਹਾਰਾ ਸੋਢੀ ਉਪਜੇ ਕੋਈ ਤਊ ਸੁਖ ਹੋਹੈ॥
ਲਖਿਓ ਅਧਾਨ[11] ਤੇਗੇ ਕੇ ਗ੍ਰਿਹਿ ਮੈ ਤੇਜਵੰਤ ਸੋਭਾ ਸਭ ਸੋਹੈ॥
ਪੁੰਨ ਪਦਾਰਥ ਜਸ[12] ਕੀ ਮੂਰਤ ਦਲਿਦ੍ਰ ਬਿਡਾਰਨ[13] ਲਖਨ ਮੋ ਹੈ।੭।

---

1. ਰਾਤ-ਦਿਨ।
2. ਪਾਖੰਡ।
3. ਪਿਆਸ।
4. ਸਰਦੀ-ਗਰਮੀ।
5. ਨਿਤਾਪ੍ਰਤੀ।
6. ਪਤਨੀ ਅਤੇ ਪੁੱਤਰ।
7. ਮਾਰ ਕੇ, ਤਿਆਗ ਕੇ।
8. ਅਤਿਅੰਤ, ਬਹੁਤ ਜ਼ਿਆਦਾ।
9. ਫੈਲ।
10. ਸਹਾਰੀ, ਸਹਿਣ ਕੀਤੀ।
11. ਗਰਭ।
12. ਮਹਿਮਾ।
13. ਦੂਰ ਕਰਨ, ਪਰੇ ਹਟਾਉਣ।

ਦਿਨੋ ਦਿਨ ਪੁਰਖਾਰਥ[1] ਧਨ ਹੀ ਵਧੈ ਪ੍ਰਤਾਪ ਬੰਸ ਕਾ ਜਾਨੋ॥
ਅਠਸਠ ਤੀਰਥ ਸੁਖ ਸੋ ਕਰਿ ਕਰਿ ਤ੍ਰਿਬੇਣੀ[2] ਮਧ ਆਵਤ ਪਹਿਚਾਨੋ॥
ਗੁਰ ਗੋਬਿੰਦ ਪ੍ਰਗਟੇ ਤਿਹ ਥਾਈ ਪਟਨੇ ਸਹਰਿ ਮਾਹਿ ਰਹਾਨੋ॥
ਪਘੂੰਰੇ ਮਾਹਿ ਜਬ ਝੂਲਨ ਲਾਗੇ ਤੇਜ ਸਾਥ ਅੰਗ ਲਪਟਾਨੋ।੮।
ਇਤ ਸ੍ਰੀ ਚਤ੍ਰਜੁਗੇ ਸਤਸੰਗਤ ਗੁਰਸਿਖੇ ਮਨ ਬਾਣੀ ਰੋਕਤੇ
ਦਸਵੀ ਪਤਿਸਾਹੀ ਦਾ ਜਨਮ ਪਟਨੇ ਮੇ ਹੂਆ ਤੇਜ ਰਾਸ ਹੈ
ਨਾਮ ਸਠਮੋ ਧਿਆਇ ਸਮਾਪਤੰ ਸੁਭੰ ਕਲਜੁਗੇ॥੨੯੦॥
ਬਾਲ ਅਵਸਥਾ ਰਹੇ ਤਿਥਾਹੀ ਮਾਤਾ ਸਹਤ ਤਹਾ ਸੁਖ ਪਾਇਓ॥
ਧਨ ਧਾਮ ਕੀ ਕਮੀ ਨ ਕਾਈ ਰਿਧ ਸਿਧ ਪਾਵਤ ਬਹੁ ਦਾਇਓ॥
ਸੰਗਤਿ ਰਹੀ ਤਹਾ ਤੁਮ ਜਾਨੋ ਗੁਜਰੀ ਪਾਸ ਟਹਿਲ ਹਿਤ ਲਾਇਓ॥
ਨਾਨਕੀ ਤੇਗ ਬਹਾਦਰਿ ਸੰਗੇ ਹੋਰ ਪੁਤ੍ਰ ਸਾਰੇ ਮਨ ਭਾਇਓ।੯।
ਸਿਨੇ ਸਿਨੇ ਸਰਬੰਸ ਲੇਤ ਹੀ ਮਦਰ ਦੇਸ[3] ਮੈ ਆਵਤ ਹੈ॥[4]
ਸਾਧਤ ਸਰਬ ਮਨੋਰਥ ਰੁਚ ਸਿਓ ਪੰਜਾਬ ਮਾਹਿ ਪਗ ਪਾਵਤ ਹੈ॥
ਬਕਾਲੇ ਮੈ ਰਹਤ ਸਭੇ ਹੈ ਗੁਰੁ ਕਹੇ ਕਹ ਭਾਵਤ ਹੈ॥
ਬਾਈ ਮੰਜੀਆ ਪਰ ਸਭ ਬੈਠੇ ਉਤਮ ਆਸਨ ਮੈ ਗੁਨ ਗਾਵਤ ਹੈ।੨੨੯੯੦।
ਸੰਗਤਿ ਜਿਮ ਚਾੜ੍ਹਤ ਸੰਪਤ[5] ਤਿਮ ਤਿਮ ਮੰਜੀਆ ਵਧਤੀ ਜੈ ਹੈ॥
ਉਰਕ[6] ਆਵਤ ਨਾਹਿ ਘਰੋ ਘਰਿ ਅਪਨੀ ਅਪਨੀ ਸੰਗਤਿ ਮਲ ਲੈ ਹੈ॥
ਸਿਖ ਭਏ ਲਚਾਰਿ ਬਹੁਤ ਹੀ ਚਾਹਿਤ ਗੁਰੂ ਏਕ ਦ੍ਰਿਸਟੈ ਹੈ॥

---

1. ਪੁਰਸ਼ਾਰਥ।
2. ਪ੍ਰਯਾਗ, ਇਲਾਹਾਬਾਦ।
3. ਪੰਜਾਬ।
4. ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ-ਜੋਤਿ ਸਮਾਉਣ ਪਿਛੋਂ ਸੋਢੀਆਂ ਦੁਆਰਾ ਕੀਤੇ ਜਾ ਰਹੇ ਦਾਵਿਆਂ ਦੌਰਾਨ ਹੀ ਗੁਰੂ ਤੇਗ ਬਹਾਦਰ ਜੀ ਦਾ ਪੂਰਬ ਦੀ ਯਾਤਰਾ ਉਪਰ ਜਾਣਾ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਣਾ, ਲਿਖਣਾ ਅਸਲ ਵਿਚ ਗ੍ਰੰਥਕਾਰ ਭੁਲ ਹੈ। ਇਸ ਤੋਂ ਇਲਾਵਾ ਹੋਰ ਕਿਸੇ ਗ੍ਰੰਥਕਾਰ ਨੇ ਅਜਿਹਾ ਵਰਨਨ ਨਹੀਂ ਕੀਤਾ। ਇਸ ਯਾਤਰਾ ਦਾ ਅਰੰਭ ਗ੍ਰੰਥਕਾਰ ਨੇ ਗੰਗਾ ਵਿਖੇ ਗੁਰੂ ਹਰਿਕ੍ਰਿਸ਼ਨ ਜੀ ਦੇ ਫੁੱਲ ਪਾਉਣ ਤੋਂ ਅਰੰਭਿਆ ਹੈ, ਜੋ ਕਿ ਇਤਿਹਾਸਕ ਅਤੇ ਸਿਧਾਂਤਕ ਤੱਥਾਂ ਨਾਲ ਮੇਲ ਨਹੀਂ ਖਾਂਦਾ।
5. ਧਨ, ਦੌਲਤ।
6. ਓੜਕ, ਅੰਤ।

ਪਰਵਸਟ[1] ਹੋਤ ਸਿਦਕ ਨਹੀ ਮੋਰੇ ਕਾਰਿ ਭੇਟ ਚਾੜ੍ਹਤ ਹਰਿ ਥੈ ਹੈ।੧।
ਭਾਣਾ ਏਹੀ ਭਗਵਾਨ ਕਾ ਵਰਤਤ ਗਿਰੰਥ ਅਵਾਜ ਸਮਝੈ ਨਹਿ ਕੋਈ॥
ਸਸਦਿਲ[2] ਹੋਇ ਬੈਠਤ ਰਲ ਸੰਗਤਿ ਕਰਤ ਬੇਨਤੀ ਅਤ ਦ੍ਰਿੜ ਹੋਈ॥
ਏਕ ਮਸੰਦ ਲਬਾਣਾ ਮਖਣ ਕਰਤ ਵਹਾਰਿ ਦਸੋ ਦਿਸ ਮੋਈ॥
ਅਪਨੀ ਖੇਪ[3] ਨਿਬਾਹੀ ਸਤਿਗੁਰ ਕਸਟ ਬਿਨਾ ਸੰਪਤਿ ਸੁਖ ਸੋਈ।੨।
ਦਸਵੰਧ ਸਮੇਤ ਸਿਖੋ ਕੀ ਬੋਲਕ[4] ਮਿਣ ਗਿਣ ਦੌਲਤ ਲੇਖਾ ਕੀਓ॥
ਅਪਨੇ ਸਣੇ ਹਜਾਰਿ ਰੁਪਈਆ ਗਿਣਤ ਵਾਸਲੀ[5] ਮੈ ਬੰਨ ਲੀਓ॥
ਆਵਤ ਬੇਗ ਬਕਾਲੇ ਮਾਹੀ ਦੇਖਤ ਸੋਢੀ ਬਹੁਤੇ ਜੀਓ॥
ਕਾ ਕੋ ਦੇਹੁ ਸਰਬੰਸ ਗੁਰੂ ਜੋ ਕਾਰਿ ਭੇਟ ਦਸਵੰਧ ਹਮ ਦੀਓ।੩।
ਜੋ ਮਾਗਾਤਿ ਹੈ ਅੰਸ ਆਪਨੀ ਤਾ ਕੇ ਆਗੇ ਹਮ ਧਰਿਤਾ ਹੋ॥
ਨਾਤਰਿ ਦੋ ਦੋ ਦੇਹੁ ਰੁਪਈਏ ਜੋ ਸੋਢੀ ਵੰਸ ਹੋਤ ਕਰਤਾ ਹੋ॥
ਐਸੇ ਮਤਾ ਪਕਾਇ ਉਰ ਅੰਤਰਿ[6] ਮਖਣ ਸਾਹਿ ਬਹੁ ਠਉਰ ਫਿਰਤਾ ਹੋ॥
ਅਨਬਨ ਕਰਤ ਸਭ ਸਕੀ[7] ਮਨ ਮੈ ਸਮਾ ਬੀਤਾਵਤ ਨਹਿ ਅਰਤਾ[8] ਹੋ।੪।
ਬਕਾਲੇ ਮਾਹਿ ਘਰੋ ਘਰਿ ਮਾਹੀ ਦੇਖਤ ਸਭ ਕਰਨੀ ਛਿਨ ਮੈ॥
ਸੀਸ ਨਿਵਾਇ ਰੁਪਈਏ ਦੋਇ ਆਗੇ ਧਰਿ ਧਰਿ ਜਾਵਤ ਜਾਨੋ ਪ੍ਰਨ ਮੈ॥
ਮਨ ਕੀ ਬਿਰਥਾ ਮਨ ਮੈ ਠਹਿਰੀ ਕੋਊ ਕੁਫਰ ਕਾਟਿਤਿ ਨਹੀ ਤਨ ਮੈ॥
ਬਾਈ ਮੰਜੀਆ ਸਭ ਥੀ ਉਤਮ ਦੇਤ ਭੇਟ ਹਰਿ ਥਾਇ ਸਭਨ ਮੈ।੫।
ਦੇਤ ਅਰਦਾਸ ਮਖਨ ਇਮ ਜਾਨਉ ਸੋਢੀ ਬੰਸ ਅਤੰਤ ਪੁਜਾਏ॥
ਸੰਗਤਿ ਸਾਥ ਗਿਰੰਥ ਕੀ ਜੁਗਤਾ ਮੇਲਤ ਰਲਕੇ ਸਹਜ ਸੁਭਾਏ॥
ਵਹੁ ਕਹਤੋ ਯਹ ਸਮਝੈ ਨਾਹੀ ਤੇਗਾ ਸਹੀ ਕੀਨ ਹਰਿ ਥਾਏ॥
ਚਾਹਿਤ ਦਰਸ ਜੁਗਤ ਕੇ ਸੰਗੇ ਢੂਢਨ ਚੜੇ ਤਹਾ ਮਨ ਲਾਏ॥
ਸਹਜ ਸਾਥ ਪੂਛਤ ਵਹੁ ਸਾਰੇ ਮਾਖਨ ਸਹਤ ਆਰਤਾ[9] ਪਾਏ।੬।

---

1. ਆਏ ਹੋਏ।
2. ਉਦਾਸ ਚਿਤ।
3. ਵਣਜ ਦੀ ਵਸਤੂ।
4. ਗੋਲਕ।
5. ਪੈਸੇ ਵਾਲੀ ਥੈਲੀ, ਪੋਟਲੀ ਜਾਂ ਡੱਬੀ।
6. ਹਿਰਦੇ ਵਿਚ।
7. ਸ਼ੰਕਾ।
8. ਅੜਦਾ ਭਾਵ ਰੁਕਦਾ।
9. ਵਾਸਤਾ।

ਹਰਿਗੋਬਿੰਦ ਕੇ ਤਾਤੋ[1] ਮਾਹੀ ਤੇਗਾ ਪੁਤ੍ਰ ਅਲਮਸਤਿ[2] ਭਇਓ ਹੈ॥
ਜਬ ਕਾ ਜਨਮ ਲੀਓ ਥਾ ਭਵ[3] ਮੈ ਤਬ ਕੀ ਚਿੰਤਾ ਰਹੀ ਗਇਓ ਹੈ॥
ਨਾਨਕ ਕੀ ਕਰਨੀ ਕਉ ਸੁਨਿ ਸੁਨਿ ਅੰਗਦ ਕੀ ਮਿਰਜਾਦ ਲਇਓ ਹੈ॥
ਅਮਰੂ ਜਿਮ ਕਰਤਬ ਕੀਏ ਹੈ ਨਖਸਿਖ[4] ਤਕ ਦੇਖਤ ਬਿਗਸਇਓ ਹੈ।੭।
ਰਾਮਦਾਸ ਕੀ ਵਰਤਨ ਜੈਸੇ ਗੁਰਆਈ ਪਾਵਤ ਜਿਮ ਜਾਨਿਓ॥
ਅਰਜਨ ਸਕਤੀ ਸਹੀ ਦੇਹ ਮੈ ਸੋ ਕਰਤਬ ਤਹੀ ਮਨ ਮਾਨਿਓ॥
ਹਰਿਗੋਬਿੰਦ ਆਰਿਤਾ[5] ਸੇਤੀ ਬਹੁਤ ਭਾਤ ਜਾਨਤ ਤਨ ਤਾਨਿਓ॥
ਹਰਿਰਾਇ ਗੁਪਤ ਕੀਨ ਤਪਿਆ ਬਿਨ ਹੰਕਾਰਿ ਅਵਧ ਕਟਾਨਿਓ।੮।
ਹਰਿਕ੍ਰਿਸਨ ਤਜਿ ਪ੍ਰਾਨ ਦਏ ਹੈ ਛੋਟੀ ਉਮਰ ਮਾਹਿ ਸ੍ਰਮ ਪਾਇਓ॥
ਗਏ ਤਿਆਗ ਕਲੇਵਰ[6] ਅਪਨਾ ਹਮ ਕਉ ਜਾਹਰਿ ਕਰਤ ਬਤਾਇਓ॥
ਤੀਰਥੋ ਮਾਹਿ ਰਹੇ ਸੁਖ ਸੇਤੀ ਸਕਤਿ ਸਾਥ ਸੁੰਨ ਉਪਜਾਇਓ॥
ਸੋ ਤੋ ਲਾਇਕਵੰਤ ਜਗਤਿ ਕੀ ਆਪ ਵਖਤ ਹੀ ਗੁਪਤ ਕਟਾਇਓ।੯।
ਚਾਹਿਤ ਸੰਤ ਸਾਧ ਅਰ ਸੇਵਕ ਸਿਖ ਸੰਗਤੀ ਜਾਹਰਿ ਕੀਨਾ॥
ਤਾ ਤੇ ਰਹੇ ਉਜਾਰੋ ਮਾਹੀ ਜਹਿ ਨਰਿ ਨਾਰੀ ਦਰਸ ਨਾ ਲੀਨਾ॥
ਗੁਫਾ ਖੰਦਰਿ[7] ਕੇ ਮਧ ਸਮਾਵੈ ਅੰਧ ਕੋਟਰੀ[8] ਮਧੇ ਚੀਨਾ[9]॥
ਰਹੇ ਗੁਪਤਿ ਅਤ ਮਨ ਤਨ ਲਾਈ ਦੇਖਤ ਨਾਹਿ ਕੋਊ ਪ੍ਰਬੀਨਾ।੨੩੦੦੦।
ਜਾਨਤ ਏਕ ਨਾਨਕੀ ਮਾਤਾ ਜੋ ਖਬਰ ਖਾਨ ਪਾਨ ਕੀ ਲੈ ਹੈ॥
ਸੀਤ ਉਸਨ ਮੈ ਪਾਲਤ ਨਿਸਦਿਨ[10] ਰਖਿਆ ਕਰਤ ਜਾਨ ਹਰਿ ਥੈ ਹੈ॥
ਕਰਤ ਬਹੁਤ ਪ੍ਰਿਤਪਾਲ ਪੁਤ੍ਰ ਕੀ ਪ੍ਰੇਮ ਸਾਥ ਦੇਖਤ ਗੁਨ ਪੈ ਹੈ॥
ਰਹੇ ਅਧੀਨ ਤਾਸ ਕੇ ਜਾਨੋ ਬਵਰਾ ਜਾਨ ਰਾਖਤ ਦ੍ਰਿਸ ਮੈ ਹੈ।੧।
ਅਨੇਕ ਵਰਖ ਕੇ ਮਾਹਿ ਸਿਖ ਸਭ ਮਖਨੇ ਸਹਤ ਪੂਛਤ ਹੈ ਬਾਤਾ॥
ਹਰਗੋਬਿੰਦ ਕਾ ਮਹਲ ਬਿਰਧ ਸੁਨਿ ਕਰਤ ਸੰਤ ਪਰਤਾਪ ਸੁ ਜਾਤਾ॥

---

1. ਪੁੱਤਰਾਂ ਵਿਚੋਂ। 2. ਬੇਪਰਵਾਹ।
3. ਸੰਸਾਰ, ਜਗਤ। 4. ਸਿਰ ਤੋਂ ਲੈ ਕੇ ਪੈਰਾਂ ਤਕ।
5. ਦੁਸ਼ਮਣ, ਵੈਰੀ। 6. ਦੇਹ, ਸਰੀਰ।
7. ਪਹਾੜਾਂ ਦੀਆਂ ਖੱਡਾਂ। 8. ਕੋਠੜੀ।
9. ਪਛਾਣਿਆ। 10. ਰਾਤ-ਦਿਨ।

ਸੋਢ ਬੰਸ ਮੈ ਪੁਰਖਾ ਕਹਿਓ ਹਰਿਕ੍ਰਿਸਨ ਬਕਾਲੇ ਮੈ ਮਾਤਾ॥
ਹਮ ਤੋ ਹਾਰਿ ਪਰੇ ਸਭ ਜਾਈ ਅੰਤਰਿਜਾਮੀ ਨਾਹਿ ਪਛਾਤਾ।੩।
ਤੁਮ ਅਬ ਹੋਰ ਕਹੋ ਕੋਊ ਸੋਢੀ ਧਰੇ ਭੇਟ ਹਮ ਤਾ ਕੇ ਆਗੇ॥
ਮਤਿ ਸੰਗਤਿ ਕਾ ਸਾਹਿਬ ਹੋਵੈ ਦੇਹੁ ਬਤਾਇ ਹਮੇ ਪਗ ਲਾਗੇ॥
ਬਾਰਿ ਬਾਰਿ ਜਬ ਕਰਤ ਬੇਨਤੀ ਤਬ ਮਾਤਾ ਬੋਲੀ ਕਿਆ ਮਾਗੇ॥
ਹਮਰਾ ਪੁਤ੍ਰ ਨਾਮ ਹੈ ਤੇਗਾ ਸੋ ਅਚਾਹਿ[1] ਫਿਰਤਾ ਅਨਰਾਗੇ[2]।੪।
ਪਰ ਕਾ ਦਰਸਨ ਕਰੇ ਨ ਰੰਚਕ ਰਹਤ ਗੁਪਤ ਹਰਿ ਠਉਰ ਬਖਾਨੋ॥
ਤਾ ਕਾ ਮੇਲ ਹੋਵਤ ਨਹੀ ਤੁਮ ਕਉ ਦੇਖੋ ਅਉਰ ਜਹਾ ਮਨ ਮਾਨੋ॥
ਦੀਓ ਜਬਾਬ ਸੰਗਤਿ ਕਉ ਐਸੇ ਵਹੁ ਬਵਰਾ ਮਤਿਹੀਨੋ ਜਾਨੋ॥
ਫਿਰੇ ਮਸਤਿ ਖਾਨ ਪਾਨ ਤਜ ਅੰਚਰਿਹੀਨ[3] ਰਹੇ ਹਰਿ ਥਾਨੋ।੪।
ਜਬ ਵਰਤੰਤ ਐਸੇ ਸੁਨਿ ਪਾਇਓ ਸਿਖ ਸਰਬ ਰਲ ਮਾਥਾ ਟੇਕੈ॥
ਚਰਨ ਬੰਧਨਾ ਕਰਿ ਕਰਿ ਸਾਰੇ ਮਾਗਤ ਦਰਸ ਤਾ ਕਾ ਜੇਕੈ॥
ਛਾਡਿਤ ਨਾਹਿ ਸੇਵਕ ਕਦੀਮੀ[4] ਰਹੇ ਬੈਠ ਭੂਖੇ ਰਸ ਲੇਕੈ॥
ਮਾਤਾ ਕਹਤ ਤੁਮੇ ਹਠ ਬਾਧੋ ਜੌ ਗੁਰਿਆਈ ਲਾਇਕ ਦੇਕੈ।੫।
ਇਤ ਸ੍ਰੀ ਚਤ੍ਰਜੁਗੇ ਸਤਸੰਗਤ ਗੁਰਸਿਖੇ ਮਨ ਬਾਣੀ ਰੋਕਤੇ
ਮਖਣ ਲਬਾਣੇ ਤੇਗ ਬਹਾਦਰਿ ਬਕਾਲੇ ਮੈ ਪਾਇਆ
ਨਾਮ ਇਕਾਠੋ ਧਿਆਇ ਸਮਾਪਤੰ ਸੁਭੰ ਕਲਜੁਗੇ।੨੬੧।
ਤਉ ਤੋ ਆਸ ਪੁਜਾਵਹੁ ਅਪਨੀ ਸਪਤਿ ਕੋਠੜੀ[5] ਅੰਧੀ ਮਧੇ॥
ਰਹਿਓ ਬੈਠ ਅਤ ਸੁਖੀ ਤਹਾ ਹੈ ਚਲੋ ਹਮਾਰੇ ਸੰਗ ਅਨ ਵਧੇ॥
ਪਾਵਹੁ ਦਰਸ ਜਾਇ ਅਗ੍ਰ ਹੀ ਸਿਧ ਮਨੋਰਥ ਜਾਨੋ ਲਧੇ॥
ਸਭ ਇਕਠੇ ਗਏ ਤੁਰਤ ਹੀ ਜਹ ਤੇਗਾ ਬੈਠਿਓ ਤਨ ਸਧੇ।੬।
ਕਰ ਪ੍ਰਦਖਨਾ[6] ਮਖਨ ਸੰਗੇ ਧਰਤ ਭੇਟ ਤਬ ਦੋਇ ਰਪਈਏ॥
ਆਵਲ ਬਾਵਲ ਅਤ ਮਸਤਾਨਾ ਮਤਿ ਗਤਿ ਬਿਨਾ ਕਲੇਵਰ ਤਈਏ॥

---

1. ਬੇਪਰਵਾਹ। 2. ਪ੍ਰੇਮ-ਪਿਆਰ।
3. ਸੋਹਣੇ ਤੇ ਸਾਫ ਵਸਤਰਾਂ ਦੀ ਪਰਵਾਹ ਕੀਤੇ ਬਿਨਾ।
4. ਪਹਿਲੇ ਸਿੱਖ-ਸੇਵਕ। 5. ਭਾਵ ਭੋਰਾ ਸਾਹਿਬ।
6. ਪਰਿਕਰਮਾ।

ਮਹਾ ਬਿਸੁਧ ਮਲਨ ਦੇਹ ਸਿਓ ਦੇਖਤ ਜੁਗਲ[1] ਰੁਪੈ ਤਿਥਈਏ॥
ਹੋਇ ਸੁਚੇਤ ਨਿਰਮਲ ਚਿਤ ਸਾਰਾ ਅੰਤਰਿਜਾਮੀ ਹੋਵਤ ਜਈਏ।੭।
ਮੇਘ ਸਮਾਨ ਗਰਜਿਓ ਤਤ ਛਿਨ ਮੈ ਮਾਗਤਿ ਅਪਨੀ ਦਉਲਤ ਸਾਰੀ॥
ਕਾਰਿ ਭੇਟਾ ਸਿਖਨ ਕੀ ਪੂਰਨ ਅਪਨਾ ਹੀ ਦਸਵੰਧ ਨਿਹਾਰੀ॥
ਮੇਲ ਕੀਨ ਹਜਾਰਿ ਰੁਪਈਆ ਦੇਵਹੁ ਬੇਗ ਹਮੇ ਗੁਨਕਾਰੀ॥
ਜੋ ਤੈ ਦੀਨੇ ਕਹੇ ਬਿਨਾ ਹੈ ਸੋ ਹਮ ਛੋਟੇ ਨਾਹਿ ਚਿਤਾਰੀ।੮।
ਏਕ ਏਕ ਗਿਨ ਲੀਨੋ ਕਰਿ ਮੈ ਬਾਕੀ ਦੇਨਾ ਰਹਿਓ ਸੁਨਿ ਲੀਜੈ॥
ਅਛਰ ਲੀਏ ਲਿਖਾਇ ਤੁਰਤ ਹੀ ਦੇਤ ਖੁਸੀ ਸਾਰੀ ਰਸ ਭੀਜੈ॥
ਨਿਕਸੇ ਬਹੁਰਿ ਉਸਤਤਿ ਕਰਤੇ ਮਾਤਾ ਕਉ ਕਹ ਦੇਤ ਪਤੀਜੈ[2]॥
ਤੁਮਰੀ ਕ੍ਰਿਪਾ ਤੇ ਗੁਰ ਪਾਇਓ ਹਰਿਕ੍ਰਿਸਨ ਕਾ ਬੋਲ ਰਖੀਜੈ।੯।
ਐਸੇ ਕਹਿ ਮਖਨ ਲਬਾਣਾ ਚੜਿਓ ਮਹਲ ਪਰਿ ਊਚ ਪੁਕਾਰੇ॥
ਲਾਧੋ ਲਾਧੋ ਗੁਰੂ ਕਹੇ ਕਹਿ ਫਿਰਤ ਪਲੂ ਨੀਸਾਨ ਝੁਲਾਰੇ॥
ਸੰਗਤਿ ਸੁਨਿ ਸੁਨਿ ਆਵਨ ਲਾਗੀ ਰੋਕਿਓ ਮੰਦਰਿ ਹੀ ਏਕ ਵਾਰੇ॥
ਕਹਤ ਸਭੀ ਹਮ ਦਰਸਨ ਮਾਗੇ ਦੀਜੈ ਤੁਰਤ ਗੁਰੂ ਹਿਤ ਧਾਰੇ।੨੩੦੧੦।
ਕਰਤ ਬੇਨਤੀ ਸੰਗਤਿ ਮਿਲਕੇ ਮਾਤਾ ਕਉ ਐਸੇ ਮਨ ਲਾਈ॥
ਜਿਮ ਕਿਮ ਬਹਰਿ[3] ਨਿਕਸੇ ਵਿਧ ਸਿਓ ਸੰਗਤਿ ਕਾਰਿ ਭੇਟ ਦੈ ਜਾਈ॥
ਸੁਖਨਾ ਦੇਤੇ ਮਨਤਾ[4] ਸਾਰੇ ਆਸਾ ਪੂਰਨ ਹੋਤ ਸਦਾਈ॥
ਅਰਜੁ ਬੰਦ ਸੇਵਕ ਘਰਿ ਆਏ ਕੀਜੈ ਮਿਹਰਿ ਆਇ ਹਰਿ ਥਾਈ।੧।
ਸੁਨਤਿ ਮਹਲ ਛੇਵਾ ਇਮ ਬਾਣੀ ਸੰਗਤਿ ਕੀ ਹਰਿ ਠਉਰ ਸੁਨਾਊ॥
ਮਇਆ[5] ਧਾਰਿ ਸਰਧਾ ਕੇ ਸੰਗੇ ਸੇਵਕ ਸੰਗ ਲੀਏ ਬਹੁ ਦਾਊ॥
ਜਾਇ ਕਹੀ ਕੁਲ ਕੀ ਮਿਰਜਾਦਾ ਜਿਮ ਰਹਿਰਾਸ ਹੋਤ ਹਰਿ ਥਾਊ॥
ਸੋਈ ਕੀਜੈ ਬਾਹਰਿ ਜਾਈ ਮੇਟੋ ਨਾਹਿ ਵਾਕ ਸਮਝਾਊ।੨।
ਬਡਿਓ ਨੀਤ ਜੋ ਬਾਧੀ ਜੈਸੇ ਤਿਮ ਹਰਿਕ੍ਰਿਸਨ ਬਤਾਵਤ ਹੈ॥
ਗਿਰੰਥ ਆਗਿਆ ਦੀਨੀ ਤੁਮ ਕਉ ਹਮ ਭੀ ਸੰਗਤ ਸਾਥ ਏਹੁ ਭਾਵਤ ਹੈ॥

---

1. ਜੋੜਾ, ਦੋ।
2. ਵਿਸ਼ਵਾਸ ਕਰਕੇ।
3. ਬਾਹਰ।
4. ਮਨ ਦੀ ਇਛਾ।
5. ਕਿਰਪਾ।

ਚਲੀਏ ਬਾਹਰਿ ਮਿਹਰਿ ਸਿਓ ਅਬ ਹੀ ਦਰਸਨ ਸਿਖ ਸਭ ਪਾਵਤ ਹੈ॥
ਪਰਸ ਚਰਨ ਮੰਨਤ ਸਭ ਦੇਵੇ ਪਰਸੰਨ ਹੋਤ ਘਰ ਜਾਵਤ ਹੈ।੩।
ਅਨੇਕ ਵਾਰਿ ਮਾਤਾ ਇਮ ਕਹਤੀ ਏਕ ਬਚਨ ਗੁਰ ਆਖ ਸੁਨਾਇਓ॥
ਭਾਰੀ ਪੋਟ ਜਾਤ ਨਹਿ ਚਾਈ[1] ਸੁਨਿ ਜਨਨੀ[2] ਸਤਿ ਵਾਕ ਬਤਾਇਓ॥
ਹਮ ਤੋ ਰਹੇ ਨਿਆਰੇ ਜਗ ਥੀ ਬਨਤ ਨਹਿ ਸਨਬੰਧ ਕਹਾਇਓ॥
ਜੋ ਲਾਇਕ ਹੋਵੈਗਾ ਮਾਤਾ ਸੋ ਲਕ ਬੰਨ ਚਾਵਤ[3] ਮਨ ਭਾਇਓ।੪।
ਐਸੇ ਕਹ ਕਰਿ ਸੋਇ ਰਹੇ ਗੁਰ ਅੰਤਰਿ ਧਿਆਨ ਪ੍ਰਭੂ ਕਾ ਕਰਿਓ॥
ਕਈਕ ਕਾਲ ਜਬ ਬੀਤਤ ਇਵੈ ਮਾਤਾ ਸੰਗ ਸੰਗਤਿ ਰੁਚ[4] ਧਰਿਓ॥
ਅਨ ਪਾਨ ਕੀਨੋ ਨਹੀ ਊਹਾ ਇਕ ਅਸਥਾਨ ਬੈਠਨਾ ਧਰਿਓ॥
ਆਰਤ[5] ਭਏ ਜੀਵ ਜਬ ਸਗਰੇ ਤਬ ਪਾਸਾ ਪਰਤਤ ਘਰਿ ਘਰਿਓ।੫।
ਕਰਤ ਮੇਲਿ ਸੰਗਤ ਕਾ ਤਨ ਮੈ ਕਹਤ ਵਾਰਤਾ ਇਮ ਹੈ ਜੋਈ॥
ਤੁਮ ਕਿਉ ਖਾਵਹੁ ਪੀਵਹੁ ਨਾਹੀ ਦੇਤ ਸੰਤਾਪ ਹਮੇ ਵਿਧ ਮੋਈ॥
ਮਾਤਾ ਸਹਤ ਈਹਾ ਕਿਓ ਬੈਠੇ ਜਾਵਹੁ ਅਪਨੇ ਠਉਰ ਸਭੋਈ॥
ਹਮ ਤੋ ਭਏ ਤਿਆਗੀ ਜਗ ਮੈ ਉਚਤ[6] ਬਾਤ ਏਹਾ ਹੈ ਬੋਈ।੬।
ਤੁਮ ਪ੍ਰਿਤਬੰਧ[7] ਪਾਵਹੁ ਰਲ ਸਾਰੇ ਕੈਸੇ ਬਨੇ ਸੰਜੋਗ ਬਤਾਈਐ॥
ਅਨਕਰਨੀ ਮੈ ਲਾਗੇ ਤੁਮ ਹੋ ਸਹੀ ਕੀਨ ਬਾਤਾ ਹਰਿ ਦਾਈਐ॥
ਪ੍ਰਾਲਬਧ ਮੋਰੀ ਨਹੀ ਮੁਰਿ ਹੈ ਕਹਤੇ ਕੋ ਵਿਦ ਬਡੇ ਹਰਿ ਥਾਈਐ॥
ਦੇਵ ਮੁਨੀਸਰਿ ਪੀਰ ਪੈਕੰਬਰਿ ਸੇਖ ਉਲੀਆਵ[8] ਹੋਣੀ ਲੜਿ ਲਾਈਐ।੭।
ਇਮ ਸਮਝਾਇ ਵਾਰਿਤਾ ਸਾਰੀ ਰਹੇ ਬੈਠ ਗੁਰ ਕਛੂ ਨ ਬੋਲੈ॥
ਭਾਰੀ ਪੋਟ ਕਹੇ ਬਹੁ ਵਾਰੀ ਮਾਤਾ ਦੇਤ ਜਬਾਬ ਅਤੋਲੈ॥
ਏ ਸੰਗਤਿ ਹਮ ਸਣੇ ਚਾਹਿਤੀ ਹਰਿਕ੍ਰਿਸਨ ਕਾ ਵਾਕ ਅਮੋਲੈ॥
ਗਿਰੰਥ ਅਵਾਜ ਸਫਲ ਸਭ ਹੋਵੈ ਜਉ ਤੁਮ ਤਿਲਕ ਲੇਹੁ ਸੰਗ ਡੌਲੈ[9]।੮।

---

1. ਗੁਰਿਆਈ ਦੀ ਭਾਰੀ ਜ਼ੁੰਮੇਵਾਰੀ ਚੁਕੀ ਨਹੀਂ ਜਾਂਦੀ।
2. ਮਾਤਾ।
3. ਚੁੱਕ ਲਵੇਗਾ, ਉਠਾ ਲਵੇਗਾ।
4. ਰੁਚੀ।
5. ਦੁਖੀ।
6. ਉਚਿਤ, ਠੀਕ।
7. ਪ੍ਰਤਿਬੰਧ, ਵਿਘਨ।
8. ਔਲੀਏ।
9. ਢੰਗ, ਮਰਯਾਦਾ।

ਜਬ ਸੰਗਤ ਮਾਤਾ ਰਲ ਕੀਨੋ ਸੰਜਮ[1] ਪੰਜ ਪੈਸੇ ਨਰੀਏਲ ਮੰਗਾਇਓ॥
ਤਿਲਕ ਸਹਤ ਹਰਿਕ੍ਰਿਸਨ ਜੋ ਦੀਓ ਸੋ ਸਭ ਸਨਮੁਖ ਆਇ ਰਖਾਇਓ॥
ਮਿਰਜਾਦਾ ਸਿਓ ਕੀਰਤਨ ਕਰਿ ਕੈ ਅਨਹਦ ਸਬਦ ਹੋਤ ਮਨ ਭਾਇਓ॥
ਕੁਲ ਕੀ ਰੀਤ ਸੰਗ ਸਭ ਕਰਨੀ ਲੇਤ ਬਨਾਇ ਸੇਵਕ ਹਰਿ ਥਾਇਓ।੯।
ਰਾਮ ਕਉਰ[1] ਕਉ ਆਗੇ ਕੀਨੋ ਦੇਤ ਤਿਲਕ ਮੰਗਲ ਕਰਿਕੈ ਹੀ॥
ਤੇਗ ਬਹਾਦਰ ਬੋਲਤ ਐਸੇ ਭਾਰੀ ਪੋਟ ਗਏ ਧਰਿਕੈ ਹੀ॥
ਨਿਬਾਹਿਤ ਕਉਨ ਕਹੇ ਮੁਰਿ ਮੁਰਿ ਹੀ ਕਰਤ ਮਾਤ ਸਤਿਗੁਰੁ ਤਰਿਕੈ ਹੀ॥
ਕਰੈ ਸਹਾਇ ਨਾਨਕ ਅਰ ਅੰਗਦ ਅਮਰੂ ਰਾਮਦਾਸ ਗੁਨ ਪਰਿਕੈ ਹੀ।੨੩੦੨੦।
ਇਤ ਸ੍ਰੀ ਚਤ੍ਰਜੁਗੇ ਸਤਸੰਗਤ ਗੁਰਸਿਖੇ ਮਨ ਬਾਣੀ ਰੋਕਤੇ
ਤੇਗ ਬਹਾਦਰਿ ਤਿਲਕ ਦੇਤ ਰਲ ਕੇ ਰਾਮ ਕੌਰ ਸੰਗ ਲੈ ਕੇ
ਨਾਮ ਬਾਠੋ ਧਿਆਇ ਸਮਾਪਤੰ ਸੁਭੰ ਕਲਜੁਗੇ॥੨੬੨॥
ਅਰਜਨ ਹਰਿਗੋਬਿੰਦ ਦਾਹਿਨੇ[2] ਹਰਿਰਾਇ ਹਰਿਕ੍ਰਿਸਨ ਬਤਾਈਐ॥
ਅੰਗ ਸੰਗ ਹੋਵਤ ਏਹ ਸਾਰੇ ਕਹੋ ਸਾਚ ਹਰਿ ਠਉਰ ਕਹਾਈਐ॥
ਤੁਮੁ ਨਿਚਿੰਤ ਰਹੋ ਸੁਤ ਹਮਰੇ ਜਨਨੀ ਵਾਕ ਮਾਨੋ ਚਿਤ ਲਾਈਐ॥
ਬਹਨ ਲਗੇ ਸੰਗਤਿ ਪਾਸ ਹੀ ਵਧਿਓ ਪਰਤਾਪ ਅਤੰਤ ਲਖਾਈਐ।੨।
ਸੰਗਤ ਆਇ ਮਨੋਰਥ ਮਾਗੈ ਦੁਧ ਪੁਤ ਧੰਨ ਲੈ ਲੈ ਜੈ ਹੈ॥
ਭਰੇ ਭੰਡਾਰਿ ਦਰਸਨ ਮੈ ਹੋਵਤ ਰਿਧ ਸਿਧ ਪਾਵਤ ਹਰਿ ਥੈ ਹੈ॥
ਤੇਗ ਬਹਾਦਰਿ ਸਿਮਰੇ ਜੋਈ ਤਾਕੇ ਕਸਟ ਮਿਟ ਜਾਤ ਸਭੈ ਹੈ॥
ਅਵਗੁਨ ਕੇ ਗੁਨ ਹੋਵੈ ਤਤਛਿਨ ਜਾਹਰਿ ਕਲਾ ਹੋਤ ਵਿਧ ਮੈ ਹੈ।੩।
ਐਸੇ ਪੂਰਨ ਕਰਤ ਭਾਵਿਨੀ ਸਾਧ ਸੰਤ ਕੀ ਹਰਿ ਥੈ ਜਾਨੋ॥

---

1. ਯਤਨ।
2. ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਸਮੇਂ ਭਾਈ ਰਾਮ ਕਉਰ (ਕੌਰ) ਦੀ ਉਮਰ ਕੇਵਲ ਤਿੰਨ ਸਾਲ ਸੀ। ਗੁਰੂ ਜੀ ਨੂੰ ਗੁਰਿਆਈ ਦੇ ਚਿੰਨ੍ਹ ਭਾਈ ਗੁਰਦਿਤਾ ਦੁਆਰਾ ਦੇਣ ਦੇ ਹਵਾਲੇ ਸਿੱਖ ਸਰੋਤਾਂ ਵਿਚ ਮਿਲਦੇ ਹਨ- "ਬਾਬੇ ਬੁਢੇ ਕੇ ਭਾਈ ਗੁਰਦਿੱਤਾ ਜੀ ਨੇ ਦਾਇਂ ਹਾਥ ਸੇ ਗੁਰਿਆਈ ਕਾ ਟੀਕਾ ਗੁਰੂ ਜੀ ਕੇ ਮਸਤਕ ਤੇ ਲਾਇਆ।" -*ਗੁਰੂ ਕੀਆਂ ਸਾਖੀਆਂ,* ਪੰਨਾ 67 ; ਬੁੱਢੇ ਕੇ ਪੌਤ੍ਰ ਗੁਰਦਿੱਤੇ। ਚਿੰਨਜ ਗੁਰਜਾਈ ਕੇ ਸਭ ਦਿਤੇ॥ -*ਸ੍ਰੀ ਗੁਰੁ ਪੰਥ ਪ੍ਰਕਾਸ,* ਗਿਆਨੀ ਗਿਆਨ ਸਿੰਘ, ਪੰਨਾ 111.
3. ਸਜੇ ਪਾਸੇ।

ਆਈ ਸੰਗਤਿ ਬਹੁਤ ਚਉਤਰਫੀ ਜਾਨ ਬਿਅੰਤ ਗੁਰੂ ਪਹਿਚਾਨੋ॥
ਅੰਤ ਨਾ ਆਵਤ ਨਿਸਦਿਨ ਮਾਹੀ ਤੇਗ ਬਹਾਦਰਿ ਸੰਕਤ[1] ਮਾਨੋ॥
ਚਹਿਤ ਨਿਆਰਾ ਹੋਵਹੁ ਇਨ ਤੇ ਦੇਖੈ ਛਿਦ੍ਰ[2] ਕਹੂ ਬਖਾਨੋ।੪।
ਆਠ ਪਹਰਿ ਅਰ ਚਉਸਠ ਘੜੀਆ ਚਾਹਿਤ ਨਿਆਰਾ ਹੋਤ ਸੁਹਾਨੋ॥
ਕੁਦਰਤ ਸਾਥ ਸਮਾ ਹਥ ਆਇਓ ਤਬ ਦਉਰਿਓ ਅਦ੍ਰਿਸਟ ਰਿਦ ਆਨੋ॥
ਏਕ ਕੂਪ[3] ਪਰ ਪਰੀ ਪਰਾਲੀ ਗਿਰ[4] ਸਮਾਨ ਊਚੀ ਹਰਿ ਥਾਨੋ॥
ਤਾ ਮੈ ਧਸਿਓ ਤੇਗ ਬਹਾਦਰਿ ਪੋਟ ਭਾਰੀ ਸਟਤਾ ਜੀਏ ਆਨੋ।੪।
ਖਟ[5] ਦਿਨ ਭੂਖ ਪਿਆਸ ਤਹਾ ਹੀ ਸਹੀ ਗੁਰੂ ਐਸੇ ਹੀ ਲਹੀਐ॥
ਅਤੰਤ ਸੁਖੀ ਦਿਨ ਕਟਤਾ ਊਹਾ ਕਰਤ ਅਨੰਦ ਹਰੀ ਗੁਨ ਗਹੀਐ॥
ਲਖੀ ਨ ਜਾਵੈ ਮਹਮਾ ਤਾ ਕੀ ਜੋ ਇਕਾਤ ਮਾਹਿ ਰਸ ਪਹੀਐ॥
ਕਰਤ ਬਿਲਾਸ ਮੰਗਲ ਮਨ ਭਾਵਤ ਉਪਮਾ ਤਾ ਕੀ ਕੈਸੇ ਕਹੀਐ।੫।
ਇਤ ਸੇਵਕ ਸਿਖ ਢੂਢਨ ਲਾਗੇ ਦੇਖਤ ਦਿਸੋ ਦਿਸਾ ਮੈ ਜਾਈ॥
ਪਰੇ ਹਾਰਿ ਸਿਖ ਸਭੀ ਦੇਸ ਮੈ ਤਉ ਦਿਸੰਤਰਿ ਮੈ ਪਗ ਪਾਈ॥
ਪਰਬਤ ਨਦੀਆ ਗੁਫਾ ਢੂਢਤੇ ਕਹੂ ਪਾਵਤੇ ਨਹਿ ਦ੍ਰਿਸਟਾਈ॥
ਆਇ ਬਕਾਲੇ ਮੈ ਹੈ ਕਹਤੇ ਗੁਣ ਨਿਧਾਨ ਭਏ ਗੁਪਤ ਕਿਥਾਈ।੬।
ਏਕ ਦਿਵਸ ਕਿਰਸਾਣ ਵਾਹੀ ਕਰਿ ਬੈਲ ਹਲ ਸਿਓ ਛੋਡ ਦਏ ਹੈ॥
ਵਹੁ ਉਲੇਰ ਸਿਓ[6] ਛੂਟ ਪਰੇ ਹੈ ਗਏ ਦਉਰ ਪਰਾਲੀ ਪਰ ਪਏ ਹੈ॥
ਮਾਰਤ ਮੁਖ ਤਾ ਮੈ ਰੁਚ ਸੇਤੀ ਮੁਸਕ ਖੜਾਕ ਪਾਵਤ ਨਸ ਗਏ ਹੈ॥
ਜਿਮੀਦਾਰਿ ਮੋਰਤ ਫਿਰ ਤਾ ਮੈ ਦੇਖਤ ਪਾਦ[7] ਮਾਨਸ ਹਰਿਖਏ ਹੈ।੭।
ਜਾਨਿ ਪਰਤਖ ਨਿਹਾਰਿਤ ਗੁਰ ਕਉ ਤੇਗ ਬਹਾਦਰਿ ਹੀ ਦ੍ਰਿਸਟਾਇਓ॥
ਚਰਨ ਛੁਵਤ ਦਉਰਿਓ ਪੁਰ[8] ਮਾਹੀ ਮਾਤਾ ਸਹਤ ਬੇਗ ਤਹ ਆਇਓ॥
ਚਹਿਤ ਚਢਾਵੈ ਪਾਲਕੀ ਊਪਰਿ ਭਾਰੀ ਪੋਟ ਕਹਤ ਬਹੁ ਦਾਇਓ॥

---

1. ਔਖਿਆਈ, ਪਰੇਸ਼ਾਨੀ।
2. ਛੇਦ, ਨਿਕਲਣ ਦਾ ਰਸਤਾ।
3. ਖੂਹ।
4. ਪਹਾੜ।
5. ਛੇ।
6. ਗੱਡੇ ਦੇ ਉਲਣਨ ਨਾਲ।
7. ਪੈਰ, ਚਰਨ।
8. ਨਗਰ।

ਜਿਮ ਕਿਮ ਦੀਓ ਚੜਾਇ ਤੁਰਤ ਹੀ ਲੈ ਮੰਦਰਿ ਮੈ ਆਨ ਬਹਾਇਓ।੮।
ਅਪਰ ਅਪਾਰਿ ਸੰਗਤੀ ਆਵੈ ਅੰਤ ਨ ਆਵਤ ਹੀ ਤਿਨ ਕੇਰਾ॥
ਧੂੰਮ ਧਾਮ ਰਹਤੀ ਨਿਸਬਾਸਰਿ[1] ਲਾਖ ਕਰੋਰਿ ਪਾਵਤ ਹੈ ਵੇਰਾ॥
ਮਨ ਬਾਛਤ ਫਲ ਲੈ ਲੈ ਜਾਵਤ ਆਸਾ ਪੂਰਨ ਗੁਰ ਮੁਰਿ ਘੇਰਾ॥
ਬੀਤਤ ਕਾਲ ਕਛਕ ਇਮ ਜਾਨੋ ਤਬ ਅਸਕਾਰਿ[2] ਮਾਰਿਤ ਜਿਮ ਹੇਰਾ।੯।
ਰਾਖਤ ਨੇਮ ਨਿਤੇਪ੍ਰਿਤ ਐਸੇ ਪਾਸ ਨ ਛੋਡੈ ਸਿਖ ਸੁਨਾਊ॥
ਕਰਤ ਵਿਸਾਹੁ ਨਹੀ ਪਲ ਭਰਿ ਹੀ ਰਹਤ ਚਉਗਿਰਦ ਜਾਨ ਹਰਿ ਥਾਊ॥
ਸਬਦ ਕਰਨ ਫਿਰ ਲਾਗੇ ਮਨ ਮੈ ਗਿਰੰਥ ਬੀਰ ਮੈ ਚਾਹਿਤ ਪਾਊ॥
ਸਰਧਾ ਸਹਤ ਨਿਤੇਪ੍ਰਿਤ ਰਿਦ ਮੈ ਚਹਿਤ ਏਹੀ ਸਨਬੰਧ ਸਦਾਊ॥੨੩੦੩੦॥
ਗੁਰ ਅਰਜਨ ਕਾ ਹੁਕਮ ਸੀ ਤਾ ਮੈ ਕਹਤ ਬਡੇ ਸੁਨਿ ਪਾਵਤ ਹੈ॥
ਤਾ ਕਾ ਉਦਮ ਨਿਤਪ੍ਰਿਤ ਰਾਖੈ ਬਨਤ ਨਾਹਿ ਸਨਬੰਧ ਕਹਾਵਤ ਹੈ॥
ਸੀਸ ਦੇਨ ਕੀ ਆਸਾ ਰਾਖੈ ਤਉ ਬਾਣੀ ਗੁਣਵੰਤ ਬਤਾਵਤ ਹੈ॥
ਮੁਕਤਿ ਦਾਇਕ ਹੋਵੈ ਸਰਿ ਪਰਿ ਏਹੀ ਵੈਰਾਗ ਸੁਭਾਵਤ ਹੈ।੧।
ਏਤੇ ਮਾਹਿ ਪਟਣੇ ਕੇ ਮੋਹੈ ਸਚਾ ਗੋਬਿੰਦ ਆਵਤ ਸੁਨਿ ਪਾਇਓ॥
ਪੰਜ ਪੈਸੇ ਨਰੀਏਲ ਭੇਟ ਧਰਿ ਗੁਰਆਈ ਕਾ ਤਿਲਕ ਦਿਵਾਇਓ॥
ਪਟਆਲਾ ਅੰਬਾਲਾ ਦੋਨੋ ਲਖਨਉਰ ਮਾਹਿ ਕਾਰਜ ਕਰਿ ਪਾਇਓ॥
ਪਾਵਟੇ[3] ਮਧ ਦਸ ਵਰਖ ਬਪ ਰਹਤ ਗੋਬਿੰਦ ਕਾ ਹੀ ਪਾਦ ਸੁਖਾਇਓ।੨।
ਬਾਲੋ ਸੰਗ ਕਰਤ ਹੈ ਕ੍ਰੀਰਾ ਖਿਦੋ ਖੇਲਤ ਲਖਨਉਰ ਬਤਾਵਹੁ॥
ਭਏ ਸੁਚੇਤ ਸਤਲੁਧਰ ਜਮਨਾ ਮੈ ਮਾਰਿਤ ਸਿੰਘ ਬਾਘ ਹਰਿਦਾਵਾਹੁ॥
ਭਏ ਸੁਚੇਤ ਕਛਕ ਰੁਚ ਸੇਤੀ ਪੁਰਖਾਰਥ ਤਨ ਮੈ ਬਹੁਦਾਵਹੁ॥
ਗੁਰ ਗੋਬਿੰਦ ਅਤ ਹਠੀ ਜਗਤ ਮੈ ਸਾਚ ਵਾਰਿਤਾ ਸਿਓ ਮਨ ਲਾਵਹੁ।੩।
ਇਤ ਸ੍ਰੀ ਚਤ੍ਰਜੁਗੇ ਸਤਸੰਗਤ ਗੁਰਸਿਖੇ ਮਨ ਬਾਣੀ ਰੋਕਤੇ
ਗੋਬਿੰਦ ਸਿੰਘ ਨੂ ਤਿਲਕ ਦੇਤ ਆਪ ਤੇਗ ਬਹਾਦਰਿ ਗੁਪਤ ਹੋਤ
ਨਾਮ ਤ੍ਰੇਠੋ ਧਿਆਇ ਸਮਾਪਤੰ ਸੁਭੰ ਕਲਜੁਗੇ॥੨੯੩॥

1. ਰਾਤ-ਦਿਨ।
2. ਸ਼ਿਕਾਰੀ।
3. ਪਾਉਂਟਾ ਸਾਹਿਬ ਲਿਖਣਾ ਗ੍ਰੰਥਕਾਰ ਦੀ ਇਤਿਹਾਸਕ ਉਕਾਈ ਹੈ।

ਏਤੇ ਮਾਹਿ ਅਉਰੰਗਾ ਜਗ ਮੈ ਚਾਰਿ ਤਰਫ ਰਾਤਾ ਹੀ ਲਹੀਐ॥
ਚਹਿਤ ਮੁਸਲਮਾਨੀ ਸਾਰੀ ਜੰਞੂ ਟਿਕੇ ਹੀਨ ਲਖਹੀਐ॥
ਸਭ ਆਲਮ[1] ਤੁਰਕ ਵੇਸ ਹੀ ਕਰਿਹੋ ਏਹੀ ਬਿਓਤ[2] ਚਾਹਿਤ ਹਰਿ ਥਹੀਐ॥
ਮਹੰਮਦੀ ਦਾਵਾ ਰਾਖਤ ਬਹੁਤੋ ਦੀਨ ਵਧਾਵਤ ਅਤ ਸੈ ਮਹੀਐ।੪।
ਹਿੰਦੂ ਨਸ ਨਸ ਚੜੇ ਪਹਾੜੀ ਕਸਮੀਰ ਆਦਿ ਪੂਰਨ ਹੀ ਹੋਵਤ॥
ਹਿੰਦਸਤਾਨ ਪੰਜਾਬ ਮਧ ਹੀ ਸੁਨਤਿ ਸਰਾ ਮਾਹਿ ਧਰਮ ਖੋਵਤ॥
ਲਾਹਿਤ ਜੰਞੂ ਟਿਕਾ ਮਾਨਸ ਕਲਮਾ ਪੜਤ ਕੁਰਾਨ ਸੁਖ ਸੋਵਤ॥
ਨਾਤਾਰਿ[3] ਹੁਜਤ ਦੇਸ ਦੇਸ ਮੈ ਸਿਦਤ[4] ਵਧੀ ਜਾਤ ਦੁਖ ਬੋਵਤ।੫।
ਅਬ ਜੋ ਜਾਨ ਬਕਾਲੇ ਮਾਹੀ ਤੇਗ ਬਹਾਦਰਿ ਖੇਲਤ ਜੈ ਹੈ॥
ਬਹੁਤ ਹਸਵਾਰਿ ਚਉਤਰਫੀ ਰੋਕੇ ਡਰਿਤ ਚਲਿਤ੍ਰ ਕਰਨ ਹਰਿ ਥੈ ਹੈ॥
ਆਗੇ ਪਾਛੇ ਰੋਕਤ ਬਨ ਮੈ ਨੈਨੋ ਮਾਹਿ ਦੇਖਤ ਵਿਧ ਮੈ ਹੈ॥
ਸਭ ਕੀ ਨਜਰਿ ਬਚਾਇ ਤੁਰਤ ਹੀ ਤੀਨ ਸਿਖ ਸੰਗ ਲੇਤ ਜਬੈ ਹੈ।੬।
ਆਸ ਪਾਸ ਪਟਿਆਲੇ ਕੇ ਹੀ ਏਕ ਸਿਖ[5] ਵਸਤਾ ਪ੍ਰਨਧਾਰੀ॥
ਪਾਚੋ ਸਸਤ੍ਰ ਬਸਤ੍ਰ ਪਾਚੋ ਮੇਲ ਰਖੇ ਪਰਾਯੰਕ[6] ਮੰਝਾਰੀ॥
ਧੂਪ ਦੀਪ ਦੈ ਹੈ ਨਿਤਪ੍ਰਿਤ ਹੀ ਚਾਹਿਤ ਗੁਰ ਸੋਢੀ ਏਕ ਵਾਰੀ॥
ਪਹਨੇ ਜੰਗ ਕਾਰਨੇ ਇਨ ਕਉ ਰਾਖਤ ਧਰਮ ਤੁਰਕਨ ਕਉ ਮਾਰੀ।੭।
ਤੇਗ ਬਹਾਦਰਿ ਵਸੇ ਤਿਥਾਈ ਰੈਨ ਵਸੇਰਾ ਕਰਤ ਸੁਨੀਜੈ॥
ਸੇਵਾ ਭਾਵ ਸਿਖ ਅਤ ਕਰਿ ਕੈ ਬਾਧਤ ਹਾਥ ਬੇਨਤੀ ਕੀਜੈ॥
ਏਹੁ ਸਸਤ੍ਰ ਬਸਤ੍ਰ ਹੈ ਪਾਂਚੋ ਪਹਿਨਤ ਗੁਰ ਹਿੰਦ ਰਖ ਲੀਜੈ॥
ਅਰਪਉ ਹਉ ਸਰਬੰਸ ਤਾਸ ਕਉ ਗਊ ਬ੍ਰਹਮਨ ਰਾਖੋ ਹਿਤ ਦੀਜੈ।੮।
ਸੁਨਿ ਅਰਦਾਸ ਦੇਤ ਗੁਰ ਉਤਰਿ ਪਹਿਨੇਗਾ ਸੋਢੀ ਰੁਚ[7] ਮੋ ਹੈ॥
ਤੁਰਕ ਮਾਰਿਨੇਹਾਰਾ ਜਾਨੋ ਜਾਹਰਿ ਹੋਤ ਬੇਗ ਵਿਧ ਸੋ ਹੈ॥

---

1. ਜਗਤ, ਸੰਸਾਰ। 2. ਵਿਉਂਤ।
3. ਨਹੀਂ ਤਾਂ। 4. ਸਖ਼ਤੀ, ਜ਼ੁਲਮ।
5. ਗ੍ਰੰਥਕਾਰ ਨੇ ਇਸ ਸਿੱਖ ਦੇ ਨਾਂ ਅਤੇ ਨਿਵਾਸ ਸਥਾਨ ਦਾ ਕੋਈ ਜ਼ਿਕਰ ਨਹੀਂ ਕੀਤਾ।
6. ਪਲੰਘ।
7. ਖੁਸ਼ੀ, ਉਤਸ਼ਾਹ।

ਸਸਤ੍ਰ ਵਸਤ੍ਰ ਪਹਨੇ ਸੋਈ ਕਹੋ ਸਾਚ ਤੁਮ ਕਉ ਇਮ ਜੋ ਹੈ॥
ਸਰਧਾ ਪੂਰਨ ਕਰੇ ਤੁਮਾਰੀ ਥੋੜੇ ਦਿਨ ਮੈ ਜਾਨਤ ਸਭ ਕੋ ਹੈ।੯।
ਐਸੇ ਕਹ ਕਰਿ ਚੜੇ ਤੁਰਤ ਹੀ ਜਾਤ ਆਗਰੇ ਮੈ ਛਿਨ ਮਾਈ॥
ਏਕ ਬਿਰਛ ਕੇ ਤਰੇ[1] ਚਾਰਿ ਹੀ ਤੁਰੰਗੋ ਸਾਥ ਰਹੇ ਤਿਹ ਥਾਈ॥
ਖੁਧਿਆ[2] ਸਾਥ ਆਨਨ[3] ਕੁਮਲਾਣੇ ਕਰਤ ਚਲਿਤ੍ਰ ਤਹਾ ਮਨ ਲਾਈ॥
ਅਜਾਲੀ[4] ਜਾਨ ਨੇੜੇ ਜਬ ਆਇਓ ਕਹੀ ਬਾਤ ਸਮਝਾਇ ਬਹੁਦਾਈ।੨੩੦੩੦।
ਏਕ ਮੁਹਰਿ ਦੁਸਾਲਾ ਤਾ ਕਉ ਦੀਨੋ ਆਪ ਕਹਤ ਹੈ ਬਾਤਾ॥
ਜੋ ਕੋਊ ਪੂਛੇ ਦੇਹੁ ਬਤਾਈ ਹਮ ਬੈਠੇ ਈਹਾ ਰਸ ਰਾਤਾ॥
ਜੁਗਲ[5] ਰੁਪਈਓ ਕੀ ਮਠਿਆਈ ਯਾਰਾ ਲੜ ਮੈ ਬਾਧ ਸੁਹਾਤਾ॥
ਲੈ ਆਵਹੁ ਈਹਾ ਤੁਮ ਜਾਈ ਟੋਰ ਦੀਓ ਤਾ ਕਉ ਰਸ ਮਾਤਾ।੧।
ਜਾਇ ਚਉਰਸਤੇ ਮੈ ਵਹੁ ਜਾਲੀ ਹਲਵਾਈ ਕੀ ਹਟ ਮੈ ਜੈ ਹੈ॥
ਦੁਸਾਲਾ ਅਰ ਮੋਹਰਿ ਤਾ ਕਉ ਦੇਤ ਜਾਨ ਕਰਿ ਬਾਤ ਬਤੈ ਹੈ॥
ਦੀਜੈ ਬਾਧ ਮਠਿਆਈ ਲੜ ਮੈ ਹੋਰ ਅਮਾਨਤ ਰਾਖ ਸਭੈ ਹੈ॥
ਦੋਇ ਰੁਪਈਏ ਅਪਨੇ ਲਿਖੀਏ ਮਠਿਆਈ ਕੇ ਨਾਮ ਅਬੈ ਹੈ।੨।
ਦੇਖਤ ਮੋਹਰਿ ਦੁਸਾਲਾ ਉਤਮ ਹਟਵਾਣ ਮਨ ਮੈ ਡਰਿ ਪਾਇਓ॥
ਮਤਿ ਕੋਊ ਚੋਰ ਠਗ ਉਚਕਾ ਮਾਲ ਮਾਰਿ ਕਰਿ ਜਾਨਤ ਆਇਓ॥
ਉਹ ਤੋ ਰੰਕ ਅਜਾਲੀ ਮੂਰਖ ਦੋਸ ਹਮੇ ਸਿਰ ਦੇਤ ਲਖਾਇਓ॥
ਹਮ ਸੁਰਖਰੂ ਹੋਵਉ ਐਸੇ ਕਹੋ ਜਾਇ ਕਟਵਾਲ[6] ਜਿਥਾਇਓ।੩।
ਵਹੁ ਸੁਨਿ ਬਾਤ ਬੇਗ ਹੀ ਦਉਰਾ ਜਹ ਦਿਵਾਨ ਬੈਠਾ ਹੀ ਸੋਹੈ॥
ਵਹੁ ਵਜੀਰ ਪੈ ਜਾਵਤ ਵਗਦੇ ਨਉਰੰਗਜੇਬ ਪੈ ਕਹਤ ਸਭੋ ਹੈ॥
ਹੁਕਮ ਸਾਹਿ ਕਾ ਹੈ ਤਿਸ ਤਾਈ ਨਜਰ ਬਾਜ ਪਾਛੇ ਹੀ ਸੋਹੈ॥
ਔਰ ਸਿਪਾਹੀ ਦੂਰੋ ਦੇਖਤ ਜਾਵਤ ਬਹੁਤੇ ਹੀ ਵਿਧ ਮੋਹੈ।੪।
ਪਹਰਾ ਦੇਹੁ ਪੈਠਾਇ ਉਨੋ ਪਰ ਬਿਮਲੂਮ ਹਮ ਪੈ ਮੁਰਿ ਆਵਤ॥
ਜਾਤ ਪਾਤ ਸੁਨਿ ਪਤਾ ਸਹਜ ਸਿਓ ਦੀਜੈ ਆਇ ਤੁਰਤ ਮਨ ਭਾਵਤ॥

---

1. ਹੇਠਾਂ, ਨੀਚੇ। 2. ਭੁੱਖ।
3. ਚੇਹਰਾ। 4. ਆਜੜੀ, ਭੇਡਾਂ/ਬੱਕਰੀਆਂ ਚਾਰਨ ਵਾਲਾ।
5. ਦੋ। 6. ਕੋਤਵਾਲ।

ਹਾਕਮ ਕੀ ਮਰਜੀ ਮੈ ਦਉਰੇ ਅਜਾਲੀ ਕੇ ਪਾਛੇ ਜਾਵਤ॥
ਤੇਗ ਬਹਾਦਰਿ ਬੈਠੋ ਜਹ ਹੈ ਨਜਰਿਬਾਜ[1] ਸਨਮੁਖ ਪਗ ਪਾਵਤ।੫।
ਕਹਤ ਬਾਤ ਤੁਮ ਕਉਨ ਬਤਾਵਹੁ ਸਮਾਚਾਰਿ ਸਾਰੋ ਹੀ ਅਪਨਾ॥
ਕਹੋ ਜਥਾਰਥ ਬਾਤ ਹਮੋ ਪੈ ਤਉ ਛੁਟਕਾਰਾ ਹੋਵਤ ਸਪਨਾ॥
ਸੈਨਤ ਸਾਥ ਸਿਖ ਵਹੁ ਕਹਤੇ ਉਹਤੋ ਤੇਗ ਬਹਾਦਰਿ ਜਪਨਾ॥
ਜੋ ਸਚਾ ਪਤਿਸਾਹਿ ਕਹਾਵੈ ਸੋ ਹੈ ਸੋਈ ਸਾਚ ਨਹੀ ਅਤ ਖਪਨਾ।੬।
ਚਉਕੀਦਾਰਿ ਤਰਫ ਕਰਿ ਸਕਤੀ ਗਏ ਸਾਹਿ ਪੈ ਤੁਰਤ ਸੁਨਾਊ॥
ਜਿਨ ਕੀ ਰਾਖੋ ਲੋੜ ਬਹੁਤ ਹੀ ਸੋ ਘਰਿ ਮਾਹਿ ਪਾਇਓ ਦਿਸਟਾਊ॥
ਤੇਗ ਬਹਾਦਰਿ ਸੋਢੀ ਜਾਨੋ ਹਰਿਗੋਬਿੰਦ ਕਾ ਪੁਤ੍ਰ ਬਤਾਊ॥
ਨਿਰਭੈ ਬੈਠੋ ਬਿਰਛ ਤਰੇ ਹੈ ਤੀਨ ਸਿਖ ਰਹਤੇ ਸੰਗ ਜਾਊ।੭।
ਪਾਤਿਸਾਹਿ ਬੋਲਿਓ ਰੁਚ ਸੇਤੀ ਕੀਜੈ ਨਾਹਿ ਵਿਸਾਹੁ ਬਲ ਮੋਈ॥
ਵਹੁ ਜਾਨਾ ਨਹੀ ਪਾਵੈ ਰੰਚਕ[2] ਕਰਉ ਕੈਦ ਅਬ ਹੀ ਜਿਮ ਹੋਈ॥
ਭੇਜ ਚਪਉਲ[3] ਦੀਓ ਅਤ ਭਾਰਾ ਲੈ ਆਵਤ ਸਨਮੁਖ ਹੈ ਓਹੀ॥
ਮਜਬ ਕਬੂਲ ਕਰੋ ਤੁਮ ਹਮਰਾ ਤਉ ਛੁਟਕਾਰਾ ਹੋਤ ਸੁਨੋਈ[4]।੮।
ਮੰਦੇ ਵਾਕ ਕਹੇ ਰਿਸ ਮੈ[5] ਹੈ ਕਿਓ ਦੀਨ ਗਵਾਵਹੁ ਅਪਨ ਜਾਨੋ॥
ਜਾਨ ਬੂਝ ਕੇ ਰਿਸ ਮੈ ਰਾਤਾ ਅਨਿਆਇ ਕਰਤ ਹਰਿ ਠੌਰ ਬਖਾਨੋ॥
ਉਮਤ[6] ਚਹੋ ਵਧਾਵਹੁ ਅਪਨੀ ਹੁਜਤ[7] ਸਾਥ ਸੁੰਨਤਿ ਕਹ ਮਾਨੋ॥
ਏਹ ਤੋ ਨਹੀ ਕੁਰਾਨ ਕਤੇਬੀ ਉਲਟੀ ਸਰਾ ਕਰਾਵਤ ਜਾਨੋ।੯।
ਯਾ ਮੈ ਦੋਜਕ ਪਾਵੈ ਭਾਰੀ ਦੀਨ ਕੁਰਾਨਿ ਈਮਾਨ ਗਵਾਇਓ॥
ਆਪ ਸਮਾਨ ਹੋਵੈ ਜੇ ਕੋਈ ਤਾ ਪਰਿ[8] ਜੋੜਿ[9] ਲਾਵਤ ਮਨ ਭਾਇਓ॥
ਹਮ ਪਰਿ ਕਰਉ ਹਕੂਮਤਿ ਭਾਰੀ ਦੀਨ ਬਤਾਵਹੁ ਉਹ ਫੁਰਮਾਇਓ॥
ਜੋਰ ਜੁਲਮ ਕਰਿ ਕੈਦ ਕਰਤ ਹੋ ਘਰਿ ਆਏ ਕਉ ਬੰਧਨ ਪਾਇਓ॥੨੩੦੪੦॥

---

1. ਨਜ਼ਰ ਰੱਖਣ ਵਾਲੇ, ਭਾਵ ਸਿਪਾਹੀ।
2. ਬਿਲਕੁਲ।
3. ਫੁਰਤੀ ਨਾਲ ਹੱਲਾ ਕਰਨ ਵਾਲਾ।
4. ਇਹ ਸੁਣੋ।
5. ਗੁਸੇ ਵਿਚ, ਕ੍ਰੋਧ ਵਿਚ।
6. ਕੌਮ।
7. ਤਰਕ ਸਹਿਤ।
8. ਉਸ ਉਤੇ।
9. ਜ਼ੋਰ।

ਇਤ ਸ੍ਰੀ ਚਤ੍ਰਜੁਗੇ ਸਤਸੰਗਤ ਗੁਰਸਿਖੇ ਮਨ ਬਾਣੀ ਰੋਕਤੇ
ਤੇਗ ਬਹਾਦਰਿ ਨੁ ਕੈਦ ਕਰਿ ਆਗਰੇ ਮਾਹੀ ਕਰਮਾਤ ਮਾਗੇ
ਨਾਮ ਚਉਠੋ ਧਿਆਇ ਸਮਾਪਤੰ ਸੁਭੰ ਕਲਜੁਗੇ॥੨੬੪॥

ਐਸੇ ਕਹ ਕਰਿ ਨਿਰਭੈ ਹੋਇ ਕੈ ਰਹੈ ਕੈਦ ਤਿਸ ਠਉਰੇ ਹੈ॥
ਨਿਤਪ੍ਰਿਤ ਦੇਤ ਵਕੀਲ ਪਠਾਈ ਅਪਨਾ ਮਜਬ ਕਹਤ ਵਿਧ ਅਉਰੇ ਹੈ॥
ਦੇਤ ਦਿਲਾਸਾ ਮਿਨਤਾ ਸੰਗੇ ਧੰਨ ਧਾਮ ਜਗੀਰ ਬੋਲਤ ਨਹੀ ਕਉਰੇ ਹੈ॥
ਫਿਰਿ ਕਟਵਾਲੀ ਅਵਰ ਦਿਵਾਨੀ ਬਨਉ ਵਜੀਰ ਮੁਰਿ ਕਾਰਜ ਸਉਰੇ ਹੈ।੧।
ਪਤਿਸਾਹੀ ਕਾ ਦਾਵਾ ਚਉਥੋ ਅਰਥ ਸਪੂਰਨ ਕਹਤੋ ਸਾਰੀ॥
ਧੀਏ ਭੈਣ ਕਾ ਨਾਤਾ ਦੈ ਹੈ ਮਾਨਤ ਨਾਹਿ ਗੁਰ ਹਿਤਕਾਰੀ॥
ਸਾਮ ਦਾਮ ਭੇਦ ਕਰਿ ਹਾਰਿਓ ਚਤਰਥ ਡੰਡ ਦੇਖਾਵਤ ਭਾਰੀ॥
ਖੜਿ ਜੰਦਾਲ[1] ਕਸਾਈ ਸਮ ਹੈ ਫੜ ਕਮਚੀ[2] ਅਰ ਚਾਬਕ ਮਾਰੀ।੨।
ਸਹਤ ਕਸਟ ਅਪਨੇ ਤਨ ਉਪਰ ਧਰਮ ਰਾਖਤੇ ਹੈ ਮਨ ਲਾਈ॥
ਅਪਨਾ ਆਪ ਤੁਰਾਵਤ ਸਤਗੁਰ ਭਾਣਾ ਮੰਨਤੇ ਹੈ ਮਨ ਲਾਈ॥
ਪਰਲੈ ਕਾਲ ਕੇ ਕਰਨੇਹਾਰੇ ਤਿਰਛੇ ਲੋਚਨ ਕਰਿ ਦ੍ਰਿਸਟਾਈ॥
ਏਤੀ ਸਕਤਿ ਹੋਵੈ ਉਰ ਅੰਤਰਿ ਆਪ ਕਰੇ ਫਿਰਿ ਆਖ ਕਰਾਈ।੩।
ਸੰਗਤਿ ਕੀ ਰਾਖਤ ਗੁਰ ਆਪੇ ਸੀਸ ਦੇਤ ਅਰ ਸਿਦਕ ਰਖੈ ਹੈ॥
ਛੁਤ੍ਰਾਇਣ ਅਰ ਜੰਞੂ ਟਿਕਾ ਧਰਮ ਨੇਮ ਰਾਖਤ ਲਖੈ ਹੈ॥
ਤ੍ਰਿਣ ਸਮਾਨ ਦੇਹ ਕਉ ਜਾਨੈ ਤਾਤੇ ਸੰਕਟ ਲੇਤ ਅਖੈ ਹੈ॥
ਤੁਰਕਾਇਨ ਕੀ ਜੋ ਮਿਰਜਾਦਾ ਚਾਹਿਤ ਹੀਨ ਸੰਸਾਰਿ ਸਖੈ ਹੈ।੪।
ਬਹੁਤ ਆਰਤਾ[3] ਸਹਰ[4] ਨਿਤੇਪ੍ਰਿਤ ਤੇਗ ਬਹਾਦਰਿ ਤਨ ਕਉ ਤਾਵੈ॥
ਜਾਨਤ ਮਿਟੇ ਕਲੇਸ ਦੇਹ ਕੇ ਸੁਧ ਕਲੇਵਰ ਹੀ ਅਤ ਭਾਵੈ॥
ਤਉ ਪ੍ਰੇਰਿਕ ਅਉਰੰਗੇ ਤਾਈ ਪ੍ਰੇਰਿ ਦੀਓ ਮਨ ਮਾਹਿ ਸਮਾਵੈ॥
ਤੁਰਕ ਕਰਨਿ ਕੀ ਤਜਤ ਬਾਤ ਹੈ ਕਰਾਮਾਤਿ ਮਾਗਤਿ ਬਹੁ ਦਾਵੈ।੫।
ਸਿਰਰਿ ਰਾਖਨੇ ਤਾਈ ਸਤਿਗੁਰ ਕੀਨੋ ਹੈ ਚਲਿਤ੍ਰ ਤਦੋਈ॥
ਕਹਿਓ ਤਾਸ ਕਉ ਐਸੇ ਰੁਚ ਸਿਓ ਹਮਰੇ ਤਨ ਪਰਿ ਘਾਵ ਨ ਹੋਈ॥

1. ਜਲਾਦ। 2. ਪਤਲੀ ਛਟੀ।
3. ਦੁਖ, ਕਸ਼ਟ। 4. ਸਵੇਰੇ, ਤੜਕੇ।

ਤੀਛਨ[1] ਤੇਗਾ ਬਡੋ ਬਹਾਦਰਿ ਮਾਰੈ ਹਮ ਪਰ ਨਿਹਫਲ[2] ਸੋਈ॥
ਕਰਾਮਾਤਿ ਅਜਮਾਵਹੁ ਹਮ ਪਰ ਕਹਿਓ ਸਭਾ ਮੈ ਐਸੇ ਜੋਈ।੬।
ਨਿਤਪ੍ਰਿਤ ਆਇ ਬਹਾਦਰਿ ਦੇਖੈ ਕ੍ਰਿਸ[3] ਦੇਹ ਜਾਨਤ ਸੁਖ ਮੈ ਹੈ॥
ਚਾਹਿਤ ਮੌਤ ਕੈ ਜਾਦੂ ਕਰਿ ਹੈ ਉਲਟ ਸੀਸ ਪਰਤਾ ਲਖ ਲੈ ਹੈ॥
ਕੈ ਵਾਕਾ ਗਿਰਿ ਹੈ ਜੋ ਮਾਰੈ ਕੈ ਪਤਿਸਾਹਿ ਮੁੰਡ ਧਰਿ ਪੈ ਹੈ॥
ਤੀਨੋ ਮਾਹਿ ਕਹਤੇ ਸਿਆਨੇ ਪਰੈ ਉਪਦਰਿ[4] ਆਇ ਜਬੈ ਹੈ।੭।
ਸੰਕਾ ਸਾਥ ਰਹੇ ਕੋਈ ਦਿਨ ਸਭਾ ਸਹਿਤ ਪਤਿਸਾਹਿ ਲਖਾਇਓ॥
ਦੇਤ ਕਸਟ ਮੁਰਿ ਮੁਰਿ ਵਹੁ ਸਾਰੇ ਕਾਪਤਿ ਸਿਖ ਜੋ ਤੀਨ ਸੰਗ ਆਇਓ॥
ਕਹਤ ਕੁਥਾਇ[5] ਫਸਾਇ ਗੁਰੂ ਜੀ ਤ੍ਰਿਕਾਲਗ ਹਮ ਜਾਨ ਸਦਾਇਓ॥
ਆਰਤ ਕਸਟ ਦੁਖ ਕੀ ਪੰਗਤ ਰੋਗ ਸੋਗ ਭੈਹੀਨ ਸੁਨਿ ਪਾਇਓ।੮।
ਏਹ ਵਰਤਾਰਾ ਵਰਤਤ ਜਾਨੋ ਤਉ ਕਿਓ ਈਹਾ ਆਵਤ ਹੈ॥
ਅਪਨੇ ਹਾਥੋ ਪਾਇ ਕੁਹਾੜਾ ਮਾਰਿ ਲੀਆ ਮਨ ਭਾਵਤ ਹੈ॥
ਚਿੰਤਾਤੁਰ ਜਬ ਸਿਖ ਭਏ ਹੈ ਤਉ ਤੇਗ ਬਹਾਦਰਿ ਏਹੁ ਬਤਾਵਤ ਹੈ॥
ਹਮ ਤੋ ਐਸੇ ਭਾਣਾ ਮੰਨਿਓ ਸੀਸ ਦੇਤ ਸੁਖ ਪਾਵਤ ਹੈ।੯।
ਜਉ ਜੀਵਨ ਕੀ ਆਸਾ ਰਾਖੋ ਤਉ ਜਾਵਹੁ ਨਿਕਸ ਨਿਚਿੰਤ ਸੁਨੀਜੈ॥
ਲਾਖਾ ਫਉਜਾ ਦੇਖੈ ਨਾਹੀ ਚੜਿ ਤੁਰੰਗ ਪਰ ਜਾਵਨ ਕੀਜੈ॥
ਅਬ ਤੋ ਵਾਕ ਸਾਚ ਕਾ ਮਾਨੋ ਸਹੀ ਸਲਾਮਤਿ ਜਾਇ ਪਤੀਜੈ॥
ਦੋਇ ਤੋ ਆਵਲ ਬਾਵਲ ਹੋਇ ਕੈ ਸੇਵਕ ਸਿਖੀ ਹੀਨ ਕਹੀਜੈ।੨੩੦੫੦।[6]
ਏਕ ਬੀਜ ਬਟ[7] ਨਿਆਈ ਜਾਨੋ ਰਹਾ ਸਾਥ ਗੁਰ ਕੇ ਸਿਰ ਦੀਨੋ॥
ਏਕ ਆਸਰਾ ਚਰਨ ਕਮਲ ਕਾ ਰਜ[8] ਪਰਸਤ ਸੁਖ ਸੰਗਤਿ ਲੀਨੋ॥

---

1. ਤਿੱਖਾ, ਤੇਜ।
2. ਅਸਫਲ।
3. ਕਮਜ਼ੋਰ, ਪਤਲੀ।
4. ਵਿਘਨ, ਉਧਮ।
5. ਭੈੜੀ ਥਾਂ।
6. ਗੁਰੂ ਤੇਗ ਬਹਾਦਰ ਜੀ ਨੂੰ ਦਿਤੇ ਜਾ ਰਹੇ ਕਸ਼ਟਾਂ ਦੇ ਕਾਰਨ ਨਾਲ ਵਾਲੇ ਸਿੱਖਾਂ ਦਾ ਡੋਲ ਜਾਣਾ ਅਤੇ ਦੋ ਸਿੱਖਾਂ ਦੁਆਰਾ ਗੁਰੂ ਜੀ ਨੂੰ ਛੱਡ ਕੇ ਚਲੇ ਜਾਣ ਦਾ ਪ੍ਰਸੰਗ ਇਤਿਹਾਸਕ ਤੱਥਾਂ ਤੋਂ ਉਲਟ ਹੈ, ਕਰਤਾ ਦੀ ਉਕਾਈ ਹੈ।
7. ਬੋਹੜ।
8. ਚਰਨ-ਧੂੜੀ।

ਰਹਿਓ ਸੰਗ ਏਕ ਸਿਖ ਜਟੇਟਾ[1] ਮਾਨ ਤਾਨ ਬਿਨ ਜਾਨ ਪ੍ਰਬੀਨੋ॥
ਖੁਸੀ ਦੇਤ ਸਭ ਤੇਗ ਬਹਾਦਰਿ ਆਗਿਆਕਾਰੀ ਦਾਸ ਵਹੁ ਕੀਨੋ।੧।
ਜਿਮ ਜਿਮ ਕਸਟ ਦੇਤ ਹੈ ਐਹਦੀ[2] ਰਲ ਕੈ ਤਿਮ ਤਿਮ ਸਿਖ ਦੇਖਤ ਗੁਨ ਗਾਵੈ॥
ਅਪਨਾ ਭਾਣਾ ਆਪ ਕਰਤ ਹੋ ਕਿਆ ਜਾਨਤ ਕਿਆ ਖੇਲ ਵਰਤਾਵੈ॥
ਮਾਗਤਿ ਮਿਹਰਿ ਨਿਤੇਪ੍ਰਿਤ ਗੁਰ ਥੋ ਕਰਨ ਕਾਰਨਿ ਸਮਰਥ ਕਹਾਵੈ॥
ਨਿਧ[3] ਕਾ ਅੰਤ ਨਾ ਆਵਤ ਕਬਹੂ ਦੂਧੀਰਾ[4] ਚੁੰਝ ਭਰੇ ਭਰ ਜਾਵੈ।੨।
ਤੈਸੇ ਜਾਨ ਸੰਤ ਅਰ ਸੇਵਕ ਅਪਨੀ ਭਗਤ ਕਰਤ ਫਲ ਪੈ ਹੈ॥
ਗੁਰੂ ਬਿਅੰਤ ਸਹਤ ਤਨ ਮਾਹੀ ਏਤੋ ਕਸਟ ਸਹਾਰਿਤ ਜੈ ਹੈ॥
ਦੇਖਤ ਰਚਨਾ ਬੋਲੈ ਨਾਹੀ ਕਿਆ ਜਾਨੋ ਕਿਆ ਜੁਗਤ ਬਨੈ ਹੈ॥
ਸਬਦ ਸਲੋਕ ਬਨਾਇ ਕਛਕ ਹੀ ਲਿਖ ਭੇਜਤ ਪਾਵਟੇ[5] ਮੈ ਹੈ।੩।
ਉਤਰਿ ਪ੍ਰਸਨ ਪਾਇ ਕਰ ਸੁਤ ਕਾ ਤੇਗ ਬਹਾਦਰਿ ਐਸੇ ਕਰਿ ਹੈ॥
ਨਉਰੰਗੇ ਕਉ ਕਹਤ ਗੁਰੂ ਫਿਰਿ ਕਿਓ ਅਜਮਾਵਤ ਹੋ ਧਰਿ ਪਰਿ ਹੈ॥
ਤੋ ਤੌਂ ਕੁਫਰਿ ਕਿਓ ਦੀਨ ਵਧਾਵਹੁ ਡਰੀਏ ਸਾਈ ਥੋ ਬਹੁ ਵਰਿ ਹੈ॥
ਉਲਟੀ ਕਲਮ ਵਗੈਗੀ ਤੁਮ ਪਰਿ ਦੇਖਤ ਹੋਣੀ ਜਾਨਤ ਅਰਿ ਹੈ।੪।
ਕਰਾਮਾਤਿ ਮਾਗਤਿ ਸੋਈ ਦੇਖਹੁ ਭੇਜੋ ਕੋਊ ਸਿਪਾਹੀ ਮਾਰੈ॥
ਤੇਗਾ ਤੀਖਨ ਰੋਮ ਨ ਕਾਟੈ ਦੇਖੋ ਸਕਤਿ ਪਰਤਾਪ ਨਿਹਾਰੈ॥
ਸਾਂਤਿ ਪਾਇ ਤਜਿ ਦੇਵਹੁ ਮੁਝ ਕਉ ਐਸੇ ਬਚਨ ਕਹਤ ਮਤਿਵਾਰੈ॥
ਪਰੀ ਖਬਰਿ ਤਬ ਸਾਹਿਬ ਤਾਇਓ ਜਾਵਹੁ ਬਡੋ ਪਹਲਵਾਨ ਸੰਭਾਰੈ।੫।
ਤੇਗਾ ਦੀਨੋ ਮਹਾ ਫਉਲਾਦੀ ਬੰਦਰਕਾ ਚੜੀ ਵਾਢਾ ਆਗੈ ਸਾਰੀ॥
ਕਾਟਨਹਾਰਿ ਬਹੁਤ ਧਰਿ ਜਾਨੋ ਰੁੰਡ ਮੁੰਡ ਕਰਤੀ ਬਹੁ ਵਾਰੀ॥

---

1. ਜੱਟ ਦਾ ਪੁੱਤਰ; ਕਰਤਾ ਦਾ ਗੁਰੂ ਜੀ ਕੋਲ ਟਿਕੇ ਰਹਿਣ ਵਾਲੇ ਗੁਰਸਿੱਖ ਨੂੰ ਜੱਟ ਦਾ ਪੁੱਤਰ ਦਸਣਾ ਇਤਿਹਾਸਕ ਤਥਾਂ ਦੇ ਅਨੁਕੂਲ ਨਹੀਂ ਹੈ। ਗੁਰੂ ਜੀ ਨਾਲ ਸ਼ਹੀਦ ਹੋਣ ਵਾਲੇ ਤਿੰਨ ਗੁਰਸਿੱਖਾਂ ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲ ਦਾਸ ਦਾ ਪਿਛੋਕੜ ਬ੍ਰਾਹਮਣ ਪਰਿਵਾਰ ਨਾਲ ਜੁੜਦਾ ਹੈ।
2. ਸ਼ਾਹੀ ਨੌਕਰ।
3. ਸਮੁੰਦਰ।
4. ਮਾਹੀਗੀਰ ਪੰਛੀ।
5. ਗੁਰੂ ਗੋਬਿੰਦ ਸਿੰਘ ਜੀ ਇਸ ਸਮੇਂ ਤਕ ਅਨੰਦਪੁਰ ਵਿਚ ਸਨ। ਕਰਤਾ ਦੁਆਰਾ ਪਾਉਂਟਾ ਸਾਹਿਬ ਹੋਣ ਦਾ ਜ਼ਿਕਰ ਕਰਨਾ ਉਚਿਤ ਨਹੀਂ, ਇਤਿਹਾਸਕ ਉਕਾਈ ਹੈ।

ਐਸੇ ਭਏ ਰਖਵਾਰੇ ਗੁਰ ਕੇ ਲਸਕਰਿ ਕੂਚ ਭਏ ਅਤ ਭਾਰੀ॥
ਤਿਆਗਿ ਆਗਰਾ ਪਾਵਤ ਡੇਰਾ ਦਿਲੀ ਮੋ ਜਾਵਤ ਤਨ ਤਾਰੀ।੬।
ਇਤ ਸ੍ਰੀ ਚਤ੍ਰਜੁਗੇ ਸਤਸੰਗਤਿ ਗੁਰਸਿਖੇ ਮਨ ਬਾਣੀ ਰੋਕਤੇ
ਤੇਗ ਬਹਾਦਰਿ ਦਲੀ ਮਧੇ ਚਾਹਤ ਸੀਸ ਆਪਨਾ ਦੇਊ
ਨਾਮ ਪੈਠੋ ਧਿਆਇ ਸਮਾਪਤੰ ਸੁਭੰ ਕਲਜੁਗੇ॥੨੬੫॥
ਕਸਟ ਦੇਤ ਗੁਰ ਕਉ ਰਲ ਸਾਰੇ ਕਹਤ ਬਾਤ ਗੁਰ ਕਉ ਇਮ ਜਾਈ॥
ਨਉਰੰਗੇ ਕਾ ਹੁਕਮ ਏਹੁ ਹੈ ਦੇਖੋ ਕਰਾਮਾਤਿ ਏਕ ਸਾਈ॥
ਸਮਸੇਰਾ ਫੜਿ ਆਏ ਤੀਛਨ ਵਾਜਾ ਕੀਓ ਕਲ ਕੇ ਤਾਈ॥
ਸਿਖ ਸਾਥ ਸਹਮਤਾ ਪਕਾਇਓ ਸਮਝੋ ਬਾਤ ਏਹਾ ਮਨ ਲਾਈ।੭।
ਜਬ ਹਮ ਸਬਦ ਪੜਤ ਹੀ ਜਾਨੋ ਸੀਸ ਨਿਵਾਵਉ ਹਰਿ ਕਉ ਜਬ ਹੀ॥
ਤਬ ਤੁਮ ਨਿਰਭੈ ਹੋਤ ਬੇਗ ਹੀ ਲੀਜੈ ਫੜਿ ਤਲਵਾਰਿ ਏਕ ਤਬ ਹੀ॥
ਡਾਰਿ ਦੇਹੁ ਬਲ ਕਰਿ ਸਿਰ ਹਮਰੇ ਧਰਿ[1] ਥੀ ਸੀਸ ਨਿਆਰਾ ਕਰ ਤਬ ਹੀ॥
ਮੁਕਤਿ ਜੁਗਤਿ ਅਰ ਭੁਗਤਾ ਸਾਰੀ ਬਖਸੋ ਰਾਜ ਭਾਗ ਸੋ ਸਭ ਹੀ।੮।
ਦੂਖ ਭੂਖ ਹਤਿਆ ਨਹੀ ਲਾਗੈ ਵਧੈ ਪਰਤਾਪ ਤੁਮਾਰਾ ਜਾਨੋ॥
ਚੜੀਆ ਪਾਸੋ ਬਾਜ ਤੁਰਾਊ ਅਜ ਥੀ ਲੈ ਯਹ ਬਾਤ ਬਖਾਨੋ॥
ਉਜਰਹੀਨ[2] ਸਿਖ ਕੀਨੋ ਤਬ ਹੀ ਪੁੰਨ ਪ੍ਰਭਾਵ ਹਤਿਆ ਕਾ ਮਾਨੋ॥
ਨਰਕੋਂ ਸੁਰਗ ਬੁੰਚਾਵਹੁ ਤੁਮ ਕਓ ਸਹੀ ਸਾਚ ਆਗਿਆ ਰਿਦ ਆਨੋ।੯।
ਠਹਿਰਾਇਓ ਪ੍ਰਨ ਅਪਨੇ ਮਾਹੀ ਬਲ ਪੁਰਖਾਰਥ ਦੇਤੇ ਹੈ॥
ਸਵਾਧਾਨ ਸਿਖ ਹੂਆ ਜਬ ਹੀ ਤਬ ਪ੍ਰਭਾਤਿ ਸਮਾ ਸਭ ਲੇਤੇ ਹੈ॥
ਕਰਾਮਾਤਿ ਦੇਖਨ ਕੈ ਤਾਈ ਖਲਕਤ ਭਈ ਅਮੇਤੇ[3] ਹੈ॥
ਤੇਗ ਬਹਾਦਰਿ ਕਹਿਓ ਪੁਕਾਰੀ ਅਬ ਹਮ ਜਾਪ ਜਪੇਤੇ ਹੈ।੨੩੦੫੦।
ਯੰਤ੍ਰ ਲਿਖ ਕਰਿ ਗਲ ਮੈ ਬਾਧਿਓ ਆਪ ਕਰਤ ਇਸਨਾਨ ਸੁਨਾਊ॥
ਪਵਿਤ੍ਰ ਹੋਇ ਨਖਸਿਖ ਤਕ ਛਿਨ ਮੈ ਬੈਠੇ ਸਹਜ ਸੁਭਾਊ॥
ਕਹਤ ਵਾਰਤਾ ਪੂਰਨ ਸਭ ਸਿਓ ਜੋਊ ਬਹਾਦਾਰਿ ਦੇਹੁ ਦਿਖਾਊ॥

---

1. ਧੜ।
2. ਬਹਾਨੇ ਤੋਂ ਸੱਖਣਾ, ਬੇਬਸ।
3. ਅਮਿਤ, ਅਸੀਮ।

ਕਰਾਮਾਤਿ ਹਮਰੀ ਅਬ ਦੇਖੋ ਕਾਢਿ ਲੇਹੁ ਸਮਸੇਰ ਬਤਾਊ।੧।
ਮਾਰਉ ਹਮ ਸਿਰਿ ਮਾਹਿ ਤੁਰਤ ਹੀ ਐਸੇ ਵਾਕ ਬਤਾਵਤ ਹੈ॥
ਸਤਿਨਾਮ ਥੀ ਆਦਿ ਜਪ ਪੜਿਓ ਕੇਤੀ ਛੁਟਤ ਕਹਾਵਤ ਹੈ॥
ਮਥਾ ਟੇਕ ਸੀਸ ਜਬ ਚਾਇਓ[1] ਤਉ ਸਿਖ ਫੁਰਤੀ ਕਰਿ ਕੈ ਧਾਵਤ ਹੈ॥
ਖੈਚ ਭਗਉਤੀ ਲਈ ਤੁਰਕ ਥੋ ਦਈ ਚਲਾਇ ਹਰਿ ਭਾਵਤ ਹੈ।੩।
ਧਰਿ ਥੀ ਸੀਸ ਦੇਖਤ ਸਭ ਨਿਆਰਾ ਸਿਖ ਨਹੀ ਵਹੁ ਨਜਰੀ ਆਇਓ॥[2]
ਇਛਾ ਮਾਤਰਿ ਗੁਪਤ ਭਇਓ ਵਹੁ ਪਾਛੇ ਹਾਥ ਫਿਰਿ ਗੁਰੂ ਦਿਖਾਇਓ॥
ਧਰਤੀ ਗਿਰਾ ਜੰਞੂ ਫੜਿ ਕੈ ਰਾਖੇ ਮੋਢੇ ਪਰ ਦ੍ਰਿਸਟਾਇਓ॥
ਤਿਲਕ ਸੀਸ ਪਰ ਲਾਵਤ ਮੁਰਿ ਮੁਰਿ ਜੰਞੂ ਟਿਕਾ ਰਾਖ ਬਤਾਇਓ॥੩॥
ਯੰਤ੍ਰ ਖੋਲ ਵਾਚਨੇ ਲਾਗੇ ਤਓ ਪੜ ਅਛਰ ਵਾਚ ਸੁਨਾਵੈ॥
ਜੰਞੂ ਟਿਕੇ ਰਾਖਨ ਕਾਰਨ ਸੀਸ ਦੀਓ ਅਰ ਸਿਰਰਿ ਰਖਾਵੈ॥
ਦੇਖਤ ਸੁਨਤਿ ਨਉਰੰਗਾ[2] ਜਬ ਹੀ ਰਿਸ ਕਰਤ ਯਹ ਬਾਤ ਬਤਾਵੈ॥

---

1. ਉਠਾਇਆ।
2. ਕਰਤਾ ਦੁਆਰਾ ਵਰਨਿਤ ਇਹ ਘਟਨਾ ਆਤਮਘਾਤ ਦੇ ਬਰਾਬਰ ਹੈ, ਜੋ ਸਿੱਖ ਸਿਧਾਂਤਾਂ ਦੇ ਉਲਟ ਹੈ। ਕਰਤਾ ਨੇ ਸੇਵਾ ਦਾਸ ਉਦਾਸੀ, ਕੁਇਰ ਸਿੰਘ ਅਤੇ ਕਵੀ ਕੰਕਨ ਆਦਿ ਗ੍ਰੰਥਕਾਰਾਂ ਵਾਂਗ ਹੀ -ਗੁਰੂ ਜੀ ਦੁਆਰਾ ਆਪਣਾ ਸੀਸ ਇਕ ਸਿੱਖ ਕੋਲੋਂ ਕਟਵਾਉਣ ਵਾਲੀ- ਸ਼ਰਧਕ ਘਟਨਾ ਨੂੰ ਹੂ-ਬਹੂ ਆਪਣੇ ਗ੍ਰੰਥ ਵਿਚ ਅੰਕਿਤ ਕੀਤਾ ਹੈ ਜੋ ਇਤਿਹਾਸਕ ਤੌਰ 'ਤੇ ਗ਼ਲਤ ਹੈ ਅਤੇ 'ਸ਼ਹੀਦੀ ਪਰੰਪਰਾ' ਦੇ ਉਲਟ ਵੀ। ਵਰਤਮਾਨ ਸਮੇਂ ਤਕ ਗੁਰੂ ਜੀ ਦੀ ਸ਼ਹਾਦਤ ਬਾਰੇ ਕਾਫ਼ੀ ਖੋਜ ਹੋ ਚੁਕੀ ਹੈ, ਜਿਸ ਅਨੁਸਾਰ ਗੁਰੂ ਜੀ ਦਾ ਸੀਸ ਕੱਟਣ ਵਾਲਾ ਕੋਈ ਸਿੱਖ ਨਹੀਂ ਸਗੋਂ ਸ਼ਾਹੀ ਜਲਾਦ 'ਜਲਾਲੁੱਦੀਨ' ਸਮਾਣੇ ਦਾ ਰਹਿਣ ਵਾਲਾ ਸੀ। ਇਸ ਘਟਨਾ ਨੂੰ ਗਿਆਨੀ ਗਿਆਨ ਸਿੰਘ ਨੇ *ਤ੍ਵਾਰੀਖ ਗੁਰੂ ਖਾਲਸਾ* ਵਿਚ ਇਸ ਤਰ੍ਹਾਂ ਅੰਕਿਤ ਕੀਤਾ ਹੈ- ਓਸੇ ਖੂਹ ਤੇ ਇਸ਼ਨਾਨ ਕੀਤਾ ਜਿੱਥੇ ਰੋਜ਼ ਕਰਦੇ ਸਨ, ਬੋਹੜ ਦੇ ਬ੍ਰਿਛ ਹੇਠ ਜਿਥੇ ਨਿੱਤ ਬੈਠਿਆ ਕਰਦੇ ਆਸਣਪੁਰ ਬੈਠ ਭਜਨ ਪਾਠ ਕਰਨ ਲਗੇ।...ਜਪੁਜੀ ਸਾਹਿਬ ਜੀ ਦਾ ਪੰਜਵਾਂ ਭੋਗ ਪਾ ਕੇ ਅਕਾਲ ਪੁਰਖ ਦੇ ਧਯਾਨ ਵਿੱਚ ਗਰਦਨ ਝੁਕਾਈ, ਤਾਂ ਓਨ ਸਮਾਣੇ ਦੇ ਜਰਵਾਣੇ ਜ਼ਾਲਮ ਹਤਿਆਰੇ ਸੱਯਦ (ਜਲਾਲਦੀਨ) ਨੇ ਐਡੀ ਤਿੱਖੀ ਤੇਗ਼ ਚਲਾਈ ਕਿ ਧੜ ਤੋਂ ਵੱਖਰਾ ਹੀ ਪਿਆ ਸਿਰ ਨਜ਼ਰ ਆਇਆ।" -ਪੰਨੇ 62-64.
2. ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਸਮੇਂ ਔਰੰਗਜ਼ੇਬ ਦਿੱਲੀ ਵਿਚ ਸੀ ਜਾਂ ਨਹੀਂ, ਇਸ ਬਾਰੇ ਵਿਦਵਾਨਾਂ ਦੀ ਵਿਭਿੰਨ ਰਾਏ ਹੈ। 'ਮੁਆਸਰਿ ਆਲਮਗੀਰੀ' ਨੂੰ ਅਧਾਰ ਬਣਾ ਕੇ ਲਿਖਣ ਵਾਲੇ ਇਤਿਹਾਸਕਾਰਾਂ ਅਨੁਸਾਰ ਔਰੰਗਜ਼ੇਬ 26 ਜੂਨ 1674 ਤੋਂ 23 ਦਸੰਬਰ 1675 ਤਕ ਹਸਨ ਅਬਦਾਲ (ਪੰਜਾ ਸਾਹਿਬ) ਵਿਖੇ ਸੀ। ਜਦੋਂ ਕਿ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਸਮੇਂ ਔਰੰਗਜ਼ੇਬ ਦੇ ਦਿੱਲੀ ਹੋਣ ਬਾਰੇ (ਚਲਦਾ)

ਲਾਖ ਕਰੋਰੀ ਫਉਜਾ ਸਦ ਕਰਿ ਦੇਤਾ ਹੁਕਮ ਕ੍ਰੋਧ ਬਹੁ ਪਾਵੈ।੪।
ਬਾਈ ਸੂਬਿਓ ਮਧੇ ਹਿੰਦੂ ਦੇਖਨ ਮਾਤ੍ਰ ਰਹੇ ਨ ਕੋਈ॥
ਦੀਨ ਮਧ ਸਰਾ ਕੇ ਸੰਗੇ ਸੰਨਤ ਸੁੰਨਤ ਜਹ ਤਹ ਹੋਈ॥
ਸਵਾ ਮਣ ਤਪਰੇਜੀ ਜੰਞੂ ਕਰਤ ਜਾਨ ਕਸਮੀਰੇ ਮੋਈ॥
ਭਏ ਸੇਖ ਅਰ ਖੋਜੇ ਬਹੁਤੇ ਹੋਰ ਸਨਾਤ ਸੁੰਨਤ ਮੈ ਜੋਈ।੫।
ਗਊ ਬ੍ਰਹਮਨ ਅਰ ਸਿਖ ਸਾਧ ਹੀ ਧਰਮ ਨੇਮ ਖੋਵਤੇ ਜੈ ਹੈ॥
ਇਤ ਗੁਰ ਗੋਬਿੰਦ ਪਾਵਟੇ[1] ਮਾਈ ਸੁਨਤਿ ਬਾਤਾ ਪਿਤ ਕੀ ਰਿਸ ਮੈ ਹੈ॥
ਸੰਗਤਿ ਸਭਾ ਲਗੀ ਸਭ ਦੇਖਤ ਕੋਪ ਗੋਬਿੰਦ ਹੋਤ ਦ੍ਰਿਸਟੈ ਹੈ॥
ਲੀਏ ਬੁਲਾਇ ਬਿਪ ਬਹੁ ਧਰਮੀ ਸੰਜਮ ਨੇਮ ਕਰਤ ਹਰਿਖੈ[2] ਹੈ।੬।
ਬਡੇ ਪਵਿਤ੍ਰ ਅੰਸ ਬ੍ਰਹਮੇ ਕੀ ਤਾ ਕਉ ਦੇਤ ਖੁਸੀ ਹੈ ਸਾਰੀ॥
ਸਿਰਿ ਪਰਿ ਹਮਰੇ ਪਿਤ ਕਾ ਦੂਖਨ ਕਹੋ ਬਾਤ ਜਿਮ ਮਿਟੇ ਖੁਆਰੀ॥
ਅਪਵਿਤ੍ਰ ਕਹਤ ਸਵ ਬਾਮਨ ਸਾਰੇ ਜੋ ਗੁਨ ਹੈ ਹਮਰੇ ਅਨਸਾਰੀ॥
ਬਾਮਨ ਭਏ ਵੇਮੁਖ ਛਿਨ ਭੀਤਰਿ ਗੋਬਿੰਦ ਤਰੇ ਉਤਾਰਤ ਕਾਰੀ।੭।
ਲੀਏ ਬੁਲਾਇ ਛਤ੍ਰੀ ਤਤ ਛਿਨ ਮੈ ਕਹੀ ਬਾਤ ਪਿਤ ਕੀ ਮੁਰਿ ਸਾਰੇ॥
ਤੁਮ ਤੋ ਸਸਤ੍ਰ ਧਾਰਿਨ ਵਾਲੇ ਕੀਜੈ ਪੁਰਖਾਰਥ ਬਲ ਧਾਰੇ॥
ਰਾਖੋ ਲਾਜ ਛਤ੍ਰਾਇਨ ਕੇਰੀ ਕਸੀਏ ਆਯੁਧ[3] ਹੀ ਅਤ ਭਾਰੇ॥
ਰਾਖੋ ਧਰਮ ਨੀਤ ਰਲ ਭਾਈ ਕਾਰਜ ਸਭੀ ਸਵਾਰੇ।੮।
ਵਹੁ ਭੀ ਕਹਤ ਸਮਾ ਤੁਮ ਸਮਝੋ ਤਰਕਾਇਨ ਕਾ ਤੇਜ ਕਹੇ ਹੈ॥
ਵੈਸ ਬੋਲਾਵਤ ਗੋਬਿੰਦ ਸਾਹਿਬ ਸੋ ਭੀ ਹਾਲਾ ਭਰਨ ਲਹੇ ਹੈ॥
ਏਕ ਏਕ ਹੈ ਮਹਰਮ ਹਮ ਕਾ ਪਰੈ ਕੈਦ ਅੰਗ ਸਾਕ ਤਹੇ ਹੈ॥

---

(ਪਿਛਲੇ ਪੰਨੇ ਦਾ ਬਾਕੀ) ਤ੍ਰਿਲੋਚਨ ਸਿੰਘ ਨੇ ਆਪਣੀ ਕਿਤਾਬ *Guru Teg Bahadur : Prophet and Martyr* (ਪੰਨਾ 306) ਅਤੇ ਸਰਦਾਰ ਕਪੂਰ ਸਿੰਘ ਨੇ ਆਪਣੇ ਲੇਖ 'Who Killed Guru Teg Bahadur' (*ਜਨਰਲ ਆਫ਼ ਸਿੱਖ ਸਟੱਡੀਜ਼*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ-ਅਗਸਤ 1975) ਵਿਚ ਵਰਨਨ ਕੀਤਾ ਹੈ।

1. ਪਾਂਉਟਾ ਸਾਹਿਬ ਲਿਖਣਾ ਗ੍ਰੰਥਕਾਰ ਦੀ ਉਕਾਈ ਹੈ, ਉਸ ਵੇਲੇ ਗੁਰੂ ਗੋਬਿੰਦ ਸਿੰਘ ਸ੍ਰੀ ਅਨੰਦਪੁਰ ਸਾਹਿਬ ਸਨ।
2. ਅਨੰਦਿਤ।
3. ਹਥਿਆਰ, ਸ਼ਸਤਰ।

ਸਨਮੁਖ ਹੋਵਨ ਕੈਸੇ ਪਾਵਤ ਕਹੋ ਸਾਚ ਕਿਮ ਬਾਤ ਰਹੇ ਹੈ।੯।
ਸਦ ਕਰਿ ਸੁਦਰਿ ਗੁਰੂ ਕਹਤ ਹੈ ਤੁਮਾਰੀ ਸਕਤਿ ਹੈ ਜਾਵਨ ਤਾਈ॥
ਵਹੁ ਭਾਖਤ ਹੈ ਚਰਨ ਫਰਤ ਹੀ ਟਹਲ ਕਮਾਵਨਹਾਰੇ ਤਾਈ॥
ਕਹੋ ਵਾਰਿਤਾ ਹਮ ਕਉ ਐਸੇ ਜੌ ਮਮ ਸਕਤ ਤਉ ਦੇਹੁ ਪਠਾਈ॥
ਉਜਰ[1] ਨਹੀ ਦਾਸਨ ਕਾ ਰੰਚਕ ਜਿਮ ਭਾਵਹੁ ਤਿਮ ਕਾਰਿ ਕਰਾਈ।੨੩੦੬੦।
ਇਤ ਸ੍ਰੀ ਚਤ੍ਰਜੁਗੇ ਸਤਸੰਗਤ ਗੁਰਸਿਖੇ ਮਨ ਬਾਣੀ ਰੋਕਤੇ
ਤੇਗ ਬਹਾਦਰ ਜੰਞੂ ਟਿਕਾ ਰਾਖਤੇ ਸਿਰ ਬਿਨਾ ਦਿਲੀ ਮੈ
ਨਾਮ ਛਿਆਠੋ ਧਿਆਇ ਸਮਾਪਤੰ ਸੁਭੰ ਕਲਜੁਗੇ।266॥
ਐਸੇ ਜਬ ਗੁਰ ਦੇਖਤ ਰਚਨਾ ਵਿਚਲ ਜਾਤ ਕਾਰਜ ਸਭ ਜਾਨੈ॥
ਵਧਿਓ ਮਹੰਮਦੀ ਤੇਜ ਦੇਖ ਕਰਿ ਹਾਰਿਤ ਚਾਰਿ ਵਰਨ ਪਹਚਾਨੇ॥
ਕਿਸੀ ਭਾਂਤ ਪਹਚੇ[2] ਕੋਊ ਮਾਨਸ ਲੈ ਆਵੈ ਪਿਤ ਸਵ ਮਨ ਮਾਨੈ॥
ਊਚ ਜਾਤ ਪਹੁਚੇ ਨਹੀ ਊਹਾ ਨੀਚ ਜਾਵਨਾ ਮਨ ਮੈ ਆਨੈ।੧।
ਰੰਘਰੇਟਾ[3] ਆਇਓ ਸਨਮੁਖ ਹੀ ਜੋੜਿ ਹਾਥ ਇਮ ਬਚਨ ਉਚਾਰੈ॥
ਨੀਚੋਂ ਊਚ ਕਰਤ ਗੋਬਿੰਦ ਗੁਰ ਕਿਰਪਾ ਤੇ ਕਹਤ ਪੁਕਾਰੈ॥
ਮਿਹਰਿ ਕੀਜੀਏ ਬੇਗ ਸੁਆਮੀ ਦੇਹੁ ਆਗਿਆ ਕਾਜ ਸਵਾਰੈ॥
ਏਕ ਪਲਕ ਮੈ ਪਹੁਚੋ ਊਹਾ ਲੈ ਆਵਹੁ ਪਿਤ ਦੇਹ ਸੰਭਾਰੈ।੨।
ਲੇਤ ਰਮੂਜ ਗਇਓ ਦਿਲੀ ਮੈ ਦੇਖਤ ਸਵ ਤਿਹ ਠਉਰ ਪਰਾ ਹੈ॥[4]
ਸੀਸ ਗਇਓ ਮਹਲਾ ਕੇ ਤਰਿ ਹੀ ਤਹਾ ਪਰੰਦਾ ਨਾਹਿ ਖੜਾ ਹੈ॥
ਬਹੁਤ ਪਰਕਾਰਿ ਨਿਹਾਰਿਤ ਊਹਾ ਨਹੀ ਪਹੁਚ ਪਾਵਤ ਅਰਾ ਹੈ॥
ਜੁਗਲ ਪਹਰਿ[5] ਤਬ ਰਾਤ ਗਈ ਹੈ ਤਬ ਰੰਘਰੇਟੇ ਪ੍ਰੇਮ ਧਰਾ ਹੈ।੩।
ਕੰਬਲ ਪਾਇ ਤੁਰਤ ਤਿਹ ਉਪਰਿ ਚਉਰਾਹੇ ਮਾਹਿ ਸਿਰ ਪਰ ਹੀ ਲੀਨੋ॥
ਗੁਰ ਗੋਬਿੰਦ ਕਾ ਨਾਮ ਜਪਤ ਹੀ ਮਾਗਤਿ ਸਾਥ ਤਹਾ ਰੁਚ ਕੀਨੋ॥

---

1. ਸ਼ਕਤੀ। 2. ਪਹੁੰਚੇ।

3. ਇਸ ਰੰਘਰੇਟੇ ਗੁਰਸਿੱਖ ਦਾ ਨਾਂ ਭਾਈ ਜੈਤਾ ਸੀ।

4. ਭਾਈ ਜੈਤਾ ਸ਼ਹਾਦਤ ਸਮੇਂ ਹੀ ਦਿੱਲੀ ਵਿਖੇ ਸੀ। ਕਰਤਾ ਦੁਆਰਾ ਉਸ ਨੂੰ ਸ਼ਹਾਦਤ ਤੋਂ ਬਾਅਦ ਦਿੱਲੀ ਭੇਜਣ ਵਾਲਾ ਪ੍ਰਸੰਗ ਠੀਕ ਨਹੀਂ ਜਾਪਦਾ।

5. ਦੋ ਪਹਿਰ।

ਆਇਓ ਤੁਰਤ ਖੇਵਾ[1] ਗਡੀਓ ਕਾ ਤਾ ਪਰਿ ਦੇਤ ਰਖਾਇ ਸੁਹੀਨੋ॥
ਸਹਿਰਿ ਮਾਹਿ ਬਾਹਰਿ ਜਬ ਨਿਕਸੇ ਤਬ ਕਟਵਾਲ ਦੇਖਤ ਸੁਖ ਹੀਨੋ।੪।
ਗਈ ਲੋਥ ਅਬ ਦੇਖਤ ਦੇਖਤ ਭਇਓ ਚਲਿਤ੍ਰ ਐਸੇ ਤਿਨ ਆਖਿਓ॥
ਚੜੇ ਸਿਪਾਹੀ ਘੋੜਿਓ ਪਰ ਹੀ ਦੇਖਤ ਸਾਥ ਚਉਤਰਫੀ ਰਾਖਿਓ॥
ਵਹੁ ਗਾਫਲਾ[2] ਆਗੇ ਪਾਛੇ ਨਿਰਖਿਤ ਮੁਰਿ ਮੁਰਿ ਇਮ ਹੀ ਭਾਖਿਓ॥
ਜਾ ਅਕਾਸ ਜਾ ਗਇਓ ਰਸਾਤਲ[3] ਮਧ ਨਹੀ ਨਹੀ ਪਾਵਤ ਚੈਸਾਖਿਓ।੫।
ਉਨਕੇ ਰਹੇ ਬਹੁ ਵੇਰੀ ਅੰਧੇ ਹੋਤੇ ਇਤ ਉਤ ਦਰਸੈ ਰੰਚਕ ਨਾਈ॥
ਖਪ ਖਪ ਗਏ ਮਹੰਮਦੀ ਸਾਰੇ ਤਊ ਰੰਘਰੇਟਾ ਅਤ ਗੁਨ ਗਾਈ॥
ਨਜਰ ਬਚਾਇ ਆਇਓ ਵਿਧ ਸੇਤੀ ਜਹ ਗੋਬਿੰਦ ਬੈਠੋ ਟਕ ਲਾਈ॥
ਗਉਰਾ ਸੈਣਾ ਔਰ ਕਿਰਪਾਲਾ ਨੰਦ ਲਾਲ ਦੇਖਤ ਚਹੁਦਾਈ।੬।
ਗਏ ਦਉਰ ਪੰਚੋ ਹੀ ਆਗੇ ਕਹਤ ਗੁਬਿੰਦ ਤਿਸੇ ਸੁਨਿ ਲੀਜੈ॥
ਤੂ ਰੰਗਰੇਟਾ ਗੁਰ ਕਾ ਬੇਟਾ ਭਇਓ ਵੇਰਸੀ ਜਾਨ ਪਤੀਜੈ॥
ਅਮ੍ਰਿਤਸਰ ਕੀ ਬਾਹੀ ਤੁਮ ਕਉ ਟੂਟੀ ਅਟਕ ਮਜਨ ਤਿਹ ਕੀਜੈ॥
ਰਹੋ ਬਹੋ ਜਹ ਸੰਤ ਸਾਧ ਹੈ ਸਿਖ ਸੇਵ ਕੋ ਸੰਗ ਰਹੀਜੈ।੭।
ਖੁਸੀ ਦੇਤ ਸਨਮੁਖ ਬੈਠਾਇਓ ਸਬਦ ਕਰੀ ਬਖਸੀਸ ਤਿਥਾਈ॥
ਆਪ ਜਾਨਵੀ[4] ਤੋਇ ਮੰਗਾਇਓ ਕੀਰਤਪੁਰ ਮੈ ਸਹਜ ਸੁਭਾਈ॥
ਮੰਜਨ[5] ਕਰਤ ਸਭੀ ਰਲ ਵੰਸ ਤਾਸ ਕਾ ਸਵ[6] ਕੀ ਵਿਧ ਕੀਨ ਮਨ ਲਾਈ॥
ਪਾਵਨ ਸੰਪਤ ਸਾਰੀ ਤਾ ਪਰਿ ਕੁਲ ਰੀਤ ਬਿਧ ਜੋਊ ਬਤਾਈ।੮।
ਸੋ ਕਰਤਬ ਕੀਏ ਸਭ ਉਤਮ ਜੋ ਬਿਰਧੋ ਨੇ ਕਹੀ ਬਖਾਨੋ॥
ਸੋ ਪੂਰਨ ਕੀਨੇ ਕਰਤਬ ਹੀ ਚੰਦਨ ਚਿਖਾ ਬਨੀ ਸੁਭ ਥਾਨੋ॥
ਸਬਦ ਕੀਰਤਨ ਕਰਤੇ ਜੈ ਹੈ ਰਾਖਿਓ ਤਾ ਪਰਿ ਹੀ ਪਹਿਚਾਨੋ॥
ਆਦਿ ਅੰਤ ਵਿਧ ਪੂਰਨ ਕਰਿ ਕੈ ਲਾਇਓ ਲੰਬੂ[7] ਹੀ ਮਨ ਮਾਨੋ।੯।
ਕਿਰਿਆ ਕਰਮ ਕਰਤੂਤ ਅਪਨੀ ਤ੍ਰਿਓਦਿਸ[8] ਦਿਨ ਮੈ ਸਾਧਨ ਸਾਧੇ॥

---

1-2. ਕਾਫ਼ਿਲਾ। 3. ਪਤਾਲ, ਨੀਚੇ ਵੱਲ।
4. ਗੰਗਾ। 5. ਇਸ਼ਨਾਨ।
6. ਗੁਰੂ ਤੇਗ ਬਹਾਦਰ ਜੀ ਦੇ ਪਵਿਤਰ ਧੜ ਦੀ।
7. ਲਾਂਬੂ। 8. ਤੇਰਾਂ।

ਬਨਿਓ ਡੇਹਰਾ ਸੁੰਦਰਿ ਤਾ ਮੈ ਧਰਿ ਕਾ ਜਾਨੋ ਬੀਚ ਸਮਾਧੇ॥[1]
ਸਤਰਿ ਤੇਰਾ ਬਾਈ ਸਤਿ ਹੀ ਪੰਝੀ ਬਤੀ ਤੇਈ ਵਾਧੇ॥
ਤੀਨ ਯਾਰਾ ਕੀ ਸੰਨਤ ਨਾਵ ਤੇਗ ਬਹਾਦਰਿ ਜਾਨਾ ਅਗਾਧੇ।੨੩੦੭੦।[2]

1. ਕਰਤਾ ਨੇ ਗੁਰੂ ਤੇਗ ਬਹਾਦਰ ਜੀ ਦੇ ਪਵਿਤਰ ਧੜ ਦਾ ਸਸਕਾਰ ਕੀਰਤਪੁਰ ਸਾਹਿਬ ਹੋਣਾ ਲਿਖਿਆ ਹੈ, ਜਿਹੜਾ ਕਿ ਇਤਿਹਾਸਕ ਤੱਥਾਂ ਨਾਲ ਮੇਲ ਨਹੀਂ ਖਾਂਦਾ। ਗੁਰੂ ਜੀ ਦੇ ਪਵਿਤਰ ਧੜ ਦਾ ਸਸਕਾਰ ਭਾਈ ਲੱਖੀ ਸ਼ਾਹ ਵਣਜਾਰਾ ਅਤੇ ਉਸਦੇ ਪੁੱਤਰ ਨਗਾਹੀਆ ਵੱਲੋਂ ਆਪਣੇ ਘਰ ਨੂੰ ਅਗਨ-ਭੇਟ ਕਰਕੇ ਦਿੱਲੀ ਵਿਖੇ ਕੀਤਾ ਗਿਆ ਸੀ, ਜਿਥੇ ਹੁਣ ਗੁਰਦੁਆਰਾ ਰਕਾਬ ਗੰਜ ਸਾਹਿਬ ਮੌਜੂਦ ਹੈ। ਕੀਰਤਪੁਰ ਸਾਹਿਬ ਦੀ ਵਜ੍ਹਾਏ ਗੁਰੂ ਜੀ ਦੇ ਪਵਿਤਰ ਸੀਸ ਦਾ ਸਸਕਾਰ ਸ੍ਰੀ ਅਨੰਦਪੁਰ ਸਾਹਿਬ ਵਿਖੇ ਕੀਤਾ ਗਿਆ ਸੀ, ਜਿਥੇ ਕਿ ਗੁਰਦੁਆਰਾ ਸੀਸ ਗੰਜ ਸਾਹਿਬ ਸਥਿਤ ਹੈ।
2. ਇਨ੍ਹਾਂ ਦੋ ਪੰਕਤੀਆਂ ਵਿਚ ਕਰਤਾ ਨੇ ਬਹੁਤ ਕੀਮਤੀ ਤੱਥ ਪੇਸ਼ ਕੀਤੇ ਹਨ। ਗਹੁ ਨਾਲ ਵਾਚਿਆਂ ਹੀ ਪਤਾ ਲਗ ਸਕਦਾ ਹੈ ਕਿ ਇਹ ਗਿਣਤੀ ਕਿਸ ਗੱਲ ਵੱਲ ਸੰਕੇਤ ਕਰਦੀ ਹੈ ? ਅਸਲ ਵਿਚ ਇਨ੍ਹਾਂ ਪੰਕਤੀਆਂ ਰਾਹੀਂ ਗ੍ਰੰਥਕਾਰ ਨੇ ਗੁਰੂ ਸਾਹਿਬਾਨ ਦੇ ਗੁਰਿਆਈ-ਕਾਲ ਸੰਬੰਧੀ ਸੂਚਨਾ ਦਿਤੀ ਹੈ। ਇਸ ਹਵਾਲੇ ਅਨੁਸਾਰ ਗੁਰੂ ਨਾਨਕ ਦੇਵ 70 ਸਾਲ, ਗੁਰੂ ਅੰਗਦ ਦੇਵ 13 ਸਾਲ, ਗੁਰੂ ਅਮਰਦਾਸ 22 ਸਾਲ, ਗੁਰੂ ਰਾਮਦਾਸ 7 ਸਾਲ, ਗੁਰੂ ਅਰਜਨ ਦੇਵ 25 ਸਾਲ, ਗੁਰੂ ਹਰਿਗੋਬਿੰਦ 32 ਸਾਲ, ਗੁਰੂ ਹਰਿਰਾਇ 23 ਸਾਲ, ਗੁਰੂ ਹਰਿਕ੍ਰਿਸ਼ਨ 3 ਸਾਲ ਅਤੇ ਗੁਰੂ ਤੇਗ ਬਹਾਦਰ 11 ਸਾਲ, ਗੁਰਗੱਦੀ ਉਪਰ ਸੁਭਾਇਮਾਨ ਰਹੇ। ਛੇਵੇਂ ਅਤੇ ਸੱਤਵੇਂ ਗੁਰੂ ਸਾਹਿਬ ਦੇ ਗੁਰਿਆਈ-ਕਾਲ ਨੂੰ ਛਡ ਕੇ ਬਾਕੀ ਗੁਰੂ ਸਾਹਿਬਾਨ ਦਾ ਗੁਰਿਆਈ-ਕਾਲ ਇਨ੍ਹਾਂ ਤੱਥਾਂ ਅਨੁਸਾਰ ਹੀ ਹੈ।

| | | |
|---|---|---|
| ਗੁਰੂ ਨਾਨਕ ਦੇਵ ਜੀ | 1469-1539 | 70 ਸਾਲ |
| ਗੁਰੂ ਅੰਗਦ ਦੇਵ ਜੀ | 1539-1552 | 13 ਸਾਲ |
| ਗੁਰੂ ਅਮਰਦਾਸ ਜੀ | 1552-1574 | 22 ਸਾਲ |
| ਗੁਰੂ ਰਾਮਦਾਸ ਜੀ | 1574-1581 | 7 ਸਾਲ |
| ਗੁਰੂ ਅਰਜਨ ਦੇਵ ਜੀ | 1581-1606 | 25 ਸਾਲ |
| ਗੁਰੂ ਹਰਿਗੋਬਿੰਦ ਜੀ | 1606-1644 | 38 ਸਾਲ |
| ਗੁਰੂ ਹਰਿਰਾਇ ਜੀ | 1644-1661 | 17 ਸਾਲ |
| ਗੁਰੂ ਹਰਿਕ੍ਰਿਸ਼ਨ ਜੀ | 1661-1664 | 3 ਸਾਲ |
| ਗੁਰੂ ਤੇਗ ਬਹਾਦਰ ਜੀ | 1664-1675 | 11 ਸਾਲ |

# ਗੁਰੁ-ਪ੍ਣਾਲੀ
## ਗਿਆਨੀ ਗੁਰਮੁਖ ਸਿੰਘ

*ਗੁਰੁ-ਪ੍ਣਾਲੀ* ਗੁਰੂ ਸਾਹਿਬਾਨ ਬਾਰੇ ਜਾਣਕਾਰੀ ਦੇਣ ਵਾਲਾ ਵਿਸ਼ੇਸ਼ ਸਰੋਤ ਹੈ, ਜੋ ਕਿ ਕਵਿਤਾ ਅਤੇ ਵਾਰਤਕ ਦੋਵਾਂ ਰੂਪਾਂ ਵਿਚ ਲਿਖਿਆ ਮਿਲਦਾ ਹੈ। ਜ਼ਿਕਰਯੋਗ ਹੈ ਕਿ ਰਣਧੀਰ ਸਿੰਘ ਦੁਆਰਾ ਸੰਪਾਦਿਤ *ਗੁਰੁ-ਪ੍ਣਾਲੀਆਂ* ਵਿਚ ਖ਼ਾਸ ਮਹੱਤਵ ਵਾਲੀਆਂ ਗੁਰੁ-ਪ੍ਣਾਲੀਆਂ ਨੂੰ ਬਹੁਤ ਮਿਹਨਤ ਪਿਛੋਂ ਸੰਪਾਦਿਤ ਕੀਤਾ ਗਿਆ ਹੈ, ਜਿਨ੍ਹਾਂ ਵਿਚੋਂ ਦਸ ਗੁਰੁ-ਪ੍ਣਾਲੀਆਂ ਦਾ ਜ਼ਿਕਰ ਅਸੀਂ ਪ੍ਰਕਾਸ਼ਿਤ/ਸੰਪਾਦਿਤ ਸਰੋਤਾਂ ਅਧੀਨ ਅਗੇ ਕਰਾਂਗੇ। ਇਸ ਵਿਚ ਕੋਈ ਦੋ ਰਾਏ ਨਹੀਂ ਕਿ ਬਹੁਤ ਕੁਝ ਸਾਹਮਣੇ ਆਉਣ ਉਪਰੰਤ ਵੀ ਕੁਝ ਦਸਤਾਵੇਜ਼ ਅੱਖੋਂ ਓਹਲੇ ਰਹਿ ਹੀ ਜਾਂਦੇ ਹਨ, ਜਿਨ੍ਹਾਂ ਵਿਚੋਂ ਇਕ ਗੁਰੁ-ਪ੍ਣਾਲੀ ਦਾ ਜ਼ਿਕਰ ਇਥੇ ਕੀਤਾ ਜਾ ਰਿਹਾ ਹੈ ਜਿਹੜੀ ਕਿ ਗਿਆਨੀ ਗੁਰਮੁਖ ਸਿੰਘ ਦੀ ਮਹਤਵਪੂਰਨ ਕ੍ਰਿਤੀ ਹੈ। ਗਿਆਨੀ ਜੀ ਸ੍ਰੀ ਠਾਕੁਰ ਦਯਾਲ ਦੇ ਸ਼ਗਿਰਦ ਸਨ, ਜਿਸ ਦੀ ਸੂਚਨਾ ਗ੍ਰੰਥ ਦੇ ਅਰੰਭ ਵਿਚ ਹੀ ਦਿਤੀ ਗਈ ਹੈ :

ਦੋਹਰਾ

ਵਰਨਤਿ ਗੁਰ ਪ੍ਨਾਲਕਾ ਦਸੋ ਗੁਰਨ ਸਿਰ ਨਾਇ॥

ਗਿਆਨੀ ਗੁਰਮੁਖ ਸਿੰਘ ਜੋ ਚੌਪਈ ਛੰਦ ਬਨਾਇ॥੧॥

ਗ੍ਰੰਥਕਾਰ ਨੇ ਇਸ ਲਿਖਤ ਵਿਚ ਆਪਣੇ ਬਾਰੇ ਬਹੁਤਾ ਜ਼ਿਕਰ ਨਹੀਂ ਕੀਤਾ, ਜਿਸ ਕਰਕੇ ਉਨ੍ਹਾਂ ਬਾਰੇ ਬਹੁਤਾ ਕੁਝ ਕਿਹਾ ਨਹੀਂ ਜਾ ਸਕਦਾ। ਗੁਰੂ ਸਾਹਿਬਾਨ, ਉਨ੍ਹਾਂ ਦੇ ਮਹਿਲ ਅਤੇ ਸੰਤਾਨ ਬਾਰੇ ਜਾਣਕਾਰੀ ਦੇਣ ਹਿਤ ਗ੍ਰੰਥਕਾਰ ਨੇ ਇਸ ਗ੍ਰੰਥ ਦੀ ਰਚਨਾ ਸੰਮਤ 1917 (ਸੰਨ 1860 ਈ.) ਵਿਚ ਕੀਤੀ ਸੀ, ਜਿਸ ਦੀ ਸੂਚਨਾ ਗ੍ਰੰਥ ਦੇ ਅੰਤ ਵਿਚ ਦਿਤੀ ਗਈ ਹੈ :

ਚੌਪਈ॥

ਸੰਮਤ ਉੱਨੀ ਸਤ ਸਤਾਰਾਂ॥ ਮਾਸ ਅਸੌਜ ਪ੍ਥਮ ਲੇਹੁ ਧਾਰਾ॥

ਪੂਰਨ ਕੀਨੀ ਗੁਰ ਪਰਨਾਲੀ॥ ਭੋਗ ਮੋਖ ਕੇ ਦੇਨੇ ਵਾਲੀ॥੧੨੧॥

ਦੋਹਰਿਆਂ ਅਤੇ ਚੌਪਈਆਂ ਵਿਚ ਲਿਖੀ ਇਸ ਹੱਥ-ਲਿਖਤ ਦੀ ਇਕ ਕਾਪੀ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਦੀ ਲਾਇਬ੍ਰੇਰੀ ਵਿਚ ਖਰੜਾ ਨੰ. 23 ਉਪਰ ਸੰਭਾਲੀ ਹੋਈ ਹੈ। ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਵਿਖੇ ਮੌਜੂਦ ਹੱਥ-ਲਿਖਤ 'ਭਾਈ ਕਨ੍ਹਯਾ ਸਿੰਘ, ਬੁੰਗਾ ਮਜੀਠਿਆਂ

ਅੰਮ੍ਰਿਤਸਰ ਵਾਲੀ ਹੱਥ-ਲਿਖਤ ਦੀ ਨਕਲ ਹੈ ਜੋ ਦਿਨ ਬੁਧਵਾਰ, 2 ਸਤੰਬਰ 1931 ਨੂੰ ਕੀਤੀ ਗਈ ਸੀ। ਇਸ ਗ੍ਰੰਥ ਦੇ ਕੁਲ 20 ਪੰਨੇ ਹਨ ਅਤੇ ਇਸ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 8 ਅਤੇ 9 ਉਪਰ ਦਿਤੀ ਗਈ ਹੈ।

## ਮੂਲ-ਪਾਠ

ਦੋਹਰਾ

ਤੇਗ ਬਹਾਦਰ ਸੋਢਿ ਕੁਲ ਜਨਕ[1] ਛਠਮ ਗੁਰ ਜਾਨ॥
ਮਾਤ ਨਾਨਕੀ[2] ਉਦਰ ਤੇ ਜਨਮ ਸੁਧਾਸਰ[3] ਮਾਨ॥੩੯॥
ਚੌਪਈ॥
ਸੋਲਾਂ ਸੈ ਅਠਤਰਾ ਜਾਨ॥ ਮਘਸਰ ਸੁਦਿ ਥਿਤ ਦੂਜ ਪਛਾਨ॥[4]
ਮਘਰ ਇਕੀਸਮ ਸ਼ੁਕਰਵਾਰ॥ ਡੂਢ ਪਹਿਰ ਨਿਰ ਰਹੇ ਅਵਤਾਰ॥੪੦॥
ਬਰਖ ਤ੍ਰਿਤਾਲੀ ਚਾਰ ਮਹੀਨੇ॥ ਤੇਰਸ ਦਿਨ ਊਪਰ ਲੇਹੁ ਚੀਨੇ॥
ਇਤੀ ਉਮਰ ਮੈ ਮਿਲੀ ਗੁਰਾਈ॥ ਆਗੇ ਗੁਰਤਾ ਸੁਨੀਏ ਭਾਈ॥੪੧॥
ਬਰਸ ਦੱਸ ਊਪਰ ਸਤ ਮਾਸ॥ ਦਿਨ ਇੱਕੀਸ ਔਰ ਪਰਗਾਸ॥
ਸਾਰੀ ਉਮਰ ਚੁਰੰਜਾ ਬਰਸ॥ ਚਾਰ ਦਿਵਸ ਊਪਰ ਭਏ ਸਰਸ॥੪੨॥
ਸੰਮਤ ਸਤਰਾ ਸੈ ਬਤੀਸ॥ ਮੱਘਰ ਸੁਦੀ ਪੰਚਮੀ ਥੀਸ॥

---

1. ਪਿਤਾ, ਜਨਮ-ਦਾਤਾ।
2. ਵੇਖੋ ਫੁਟ-ਨੋਟ 1, ਪੰਨਾ 3.
3. ਸ੍ਰੀ ਅੰਮ੍ਰਿਤਸਰ ਸਾਹਿਬ।
4. ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਵੈਸਾਖ ਵਦੀ 5, ਸੰਮਤ 1678 (1 ਅਪ੍ਰੈਲ, ਸੰਨ 1621) ਦਾ ਮੰਨਿਆ ਜਾਂਦਾ ਹੈ।

# ਪਾਤਕ ਪਤਨ ਪੰਚਾਸਿਕਾ

*ਪਾਤਕ ਪਤਨ ਪੰਚਾਸਿਕਾ* ਗ੍ਰੰਥ ਬਾਬਾ ਸੁਮੇਰ ਸਿੰਘ ਦੀ ਅਨਮੋਲ ਕ੍ਰਿਤੀ ਹੈ। ਬਾਬਾ ਸੁਮੇਰ ਸਿੰਘ ਦੁਆਰਾ *ਅਵਿਚਲ ਨਗਰ ਮਹਾਤਮ (ਬ੍ਰਹਮ ਪੁਰਾਣ ਦੇ ਪੁਨਯਉਦਯ ਭਾਗ ਦਾ ਅਨੁਵਾਦ), ਸੰਮਤ ਪ੍ਰਕਾਸ਼, ਸੁਮੇਰ ਭੂਸ਼ਣ, ਸੁੰਦਰੀ ਤਿਲਕ, ਸ੍ਰੀ ਗੁਰੂ ਕਵਿਤਾਵਲੀ, ਸ੍ਰੀ ਗੁਰੂ ਨਾਨਕ ਦਿਗਵਿਜਯ (ਅਰਥਾਤ ਮੱਕਾ ਮਦੀਨਾ ਦੀ ਗੋਸ਼ਟ), ਖ਼ਾਲਸਾ ਸ਼ਤਕ, ਖਾਲਸਾ ਪੰਚਾਸਿਕਾ, ਗੁਰੂ ਕੀਰਤਿ ਕਬਿਤਾਵਲੀ, ਗੁਰੂ ਚਰਿਤ੍ਰ ਦਰਪਨ, ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼, ਜਪੁਜੀ ਕਾ ਟੀਕਾ, ਦਰਿਦ ਦੁਖ ਡੰਡਨ ਦੋਹਾਵਲੀ, ਨਿਤਯ ਕੀਰਤਨ ਗ੍ਰੰਥ, ਪ੍ਰੇਮ ਪ੍ਰਭਾਕਰ, ਬੇਦੀਵਾਰ-ਦੋਹਾਵਲੀ (ਗੁਰੂ ਨਾਨਕ ਦੇਵ ਜੀ ਦਾ ਜੀਵਨ), ਬੇਦੀ-ਵੰਸੋਤਮ ਸਹਸ੍ਰਨਾਮ, ਬਿਹਾਰੀ ਸੁਮੇਰ, ਬ੍ਰਹਮੰਡ ਪੁਰਾਣ, ਵਿਜਯ ਪੱਤਰ (ਜ਼ਫ਼ਰਨਾਮੇ ਦਾ ਹਿੰਦੀ ਅਨੁਵਾਦ), ਵਿਮਲ ਵਿਵੇਕ ਵਿਲਾਸ, ਵਿਵੇਕਾਸ਼੍ਰਿਕ,* ਆਦਿ ਗ੍ਰੰਥਾਂ ਦੀ ਰਚਨਾ ਕੀਤੀ ਗਈ, ਇਹਨਾਂ ਅਨਮੋਲ ਕ੍ਰਿਤੀਆਂ ਤੋਂ ਉਹਨਾਂ ਦੀ ਵਿਦਵਤਾ ਦਾ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਬਾਬਾ ਸੁਮੇਰ ਸਿੰਘ ਜਿਥੇ ਆਪ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਜੀ ਪਟਨਾ ਸਾਹਿਬ ਦੇ ਮਹੰਤ ਸਨ, ਉਥੇ ਉਨ੍ਹਾਂ ਦਾ ਪਿਛੋਕੜ ਗੁਰੂ ਅਮਰਦਾਸ ਜੀ ਨਾਲ ਮਿਲਦਾ ਹੈ, ਜਿਸ ਦਾ ਵਰਨਨ ਉਹ ਆਪਣੀ ਅਨਮੋਲ ਕ੍ਰਿਤੀ *ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼* ਵਿਚ ਨਿਮਨਾਨੁਸਾਰ ਕਰਦੇ ਹਨ–

ਸ੍ਰੀ ਗੁਰੁ ਅਮਰਦਾਸ ਕੀ ਅੰਸਾ॥ ਮੇਘ ਰਾਜ ਸਾਹਿਬ ਅਘ ਧੁਨਿਸਾ॥...
ਰਤਨ ਸਿੰਘ ਕੇ ਬਾਹੁੜ ਮਲ॥ ਗਈ ਬਹੋਰਨ ਹਾਰ ਅਲਤ॥
ਤਿਨ ਕੇ ਸ੍ਰੀ ਸਰੂਪ ਸਸਿ ਬਾਬਾ॥ ਜਿਨ ਮਹਿਮਾ ਪ੍ਰਕਾਸ ਅਜਾਬਾ॥
ਤਿਨ ਕੇ ਕ੍ਰਿਪਾ ਦਯਾਲ ਸਿੰਘ ਸਵਾਮੀ॥ ਕਪਲ ਦੇਵ ਘਟ ਅੰਤਰਜਾਮੀ॥
ਤਿਨ ਕੇ ਸਾਹਿਬ ਸਾਧੂ ਸਿੰਘ॥ ਜਿਨ ਸੁਤ ਮੈ ਸੁਮੇਰ ਹਰਿ ਸਿੰਘ॥[1]

ਉੱਤਰ ਪ੍ਰਦੇਸ਼ ਦੇ ਨਿਜ਼ਾਮਾਬਾਦ ਨਗਰ ਵਿਖੇ ਬਾਵਾ ਸਾਧੂ ਸਿੰਘ ਦੇ ਘਰ ਜਨਮੇ ਇਸ ਮਹਾਨ ਕਵੀ ਨੇ ਪ੍ਰਸਿੱਧ ਪੰਡਿਤ ਅਜੁਧਿਆ ਸਿੰਘ ਜਿਹੇ ਹਿੰਦੀ ਭਾਸ਼ਾਈ ਕਵੀਆਂ ਤੋਂ ਸਿੱਖਿਆ ਗ੍ਰਹਿਣ ਕੀਤੀ ਸੀ, ਜਿਸ ਕਾਰਨ ਇਹਨਾਂ ਦੀਆਂ ਲਿਖਤਾਂ ਵਿਚ ਭਾਵੇਂ ਪੰਜਾਬੀ ਭਾਸ਼ਾ ਦੇ ਮੁਕਾਬਲੇ ਹਿੰਦੀ ਤੇ ਬ੍ਰਜੀ ਭਾਸ਼ਾਵਾਂ ਦੀ ਸ਼ਬਦਾਵਲੀ ਵਧੇਰੇ ਹੈ, ਪਰ ਪਿਛੋਕੜ ਸਿੱਖੀ ਦਾ ਹੋਣ ਕਰਕੇ ਇਹਨਾਂ ਨੇ ਆਪਣੀਆਂ ਰਚਨਾਵਾਂ ਸਿੱਖੀ ਉਪਰ ਹੀ ਕੇਂਦਰਿਤ ਰਖੀਆਂ ਹਨ। ਵਿਚਾਰਾਧੀਨ ਰਚਨਾ *ਪਾਤਕ ਪਤਨ ਪੰਚਾਸਿਕਾ*

---

1. ਸਾਖੀ 152, ਪੰਨੇ 306–07.

ਇਸ ਕਵੀ ਦੀ ਅਨਮੋਲ ਕ੍ਰਿਤੀ ਹੈ ਜਿਸ ਦੇ ਪੱਤਰਾ ਨੰ. 9ੳ ਤੋਂ 10ੳ ਤਕ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਦਿਤੀ ਗਈ ਹੈ। 19 ਪੱਤਰਿਆਂ ਦੀ ਇਸ ਛੋਟੀ ਜਿਹੀ ਰਚਨਾ ਵਿਚ ਦਸ ਗੁਰੂ ਸਾਹਿਬਾਨ ਦੀ ਉਪਮਾ ਅਤੇ ਉਪਕਾਰਾਂ ਬਾਰੇ ਕਬਿੱਤ ਲਿਖੇ ਗਏ ਹਨ। ਇਹ ਗ੍ਰੰਥ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਦੀ ਲਾਇਬ੍ਰੇਰੀ ਵਿਚ ਖਰੜਾ ਨੰ. 128 ਉਪਰ ਸੰਭਾਲਿਆ ਹੋਇਆ ਹੈ। ਇਸ ਹੱਥ-ਲਿਖਤ ਦੇ ਅਖ਼ੀਰ ਵਿਚ ਇਸ ਰਚਨਾ ਦੇ ਸਿਰਲੇਖ, ਕਰਤਾ ਅਤੇ ਰਚਨਾ-ਕਾਲ ਸੰਬੰਧੀ ਜਾਣਕਾਰੀ ਦਿੰਦੇ ਹੋਏ ਲਿਖਿਆ ਗਿਆ ਹੈ :

ਦੋਹਾ

ਪਾਤਕ ਪਤਨ ਪਚਾਸਿਕਾ ਪਾਤਕ ਪਤਨ ਪਛਾਨ॥
ਪਠੈ ਸੁਨੈ ਜੋ ਯਾਹਿ ਤਿਹ ਪਾਤਕ ਪਤਨ ਮਹਾਨ॥
ਸੰਮਤ ਸਤ ਉੱਨੀਸ ਮੈ ਛੱਬਿਸ ਛਬਹਿ ਮਿਲਾਯ॥
ਕਾਤਿਕ ਕ੍ਰਿਸ਼ਨ ਦਸਾਹਰਾ ਜਨਮਯੋ ਗ੍ਰੰਥ ਸੁਭਾਯ॥੨॥੫੮॥
ਇਤ ਸ੍ਰੀਮਤ ਗੁਰੂ ਅਮਰਦਾਸ ਬੰਸ
ਬਾਬਾ ਸੁਮੇਰ ਸਿੰਘ ਜੀ ਕ੍ਰਿਤ ਪਾਤਕ ਪਤਨ ਪੰਚਾਸਿਕਾ ਸਮਾਪ੍ਤ॥

ਉਪਰੋਕਤ ਅਨੁਸਾਰ ਇਸ ਰਚਨਾ ਦਾ ਸੰਮਤ 1926 (ਸੰਨ 1869) ਬਣਦਾ ਹੈ।

## ਮੂਲ-ਪਾਠ

ਅਥ ਨਵਮੀ ਪਾਤਸਾਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਕੋ ਬਰਨਨ

॥ਕਬਿਤ॥

ਰਹਤੋ ਨ ਜਗ ਮੈ ਧਰਮ ਕੋ ਕਰਮ ਨੈਕ[1],
ਕਹਤੋ ਨ ਕੋਊ ਬੇਦ ਕੌਨ ਕਾ ਕੋ ਕੀਨੋ ਹੈ॥
ਸਹਤੋ ਨ ਕੋਊ ਤਜੋਂ ਹੀ ਬ੍ਰਿਤਾਦਿ ਕਸ੍ਰਨ ਕੋ
ਲਹਤੋ ਨ ਕੋਊ ਮੁਕ੍ਤ ਪਦ ਜੋ ਪ੍ਰਬੀਨੋ ਹੈ॥
ਸੁਮੇਰੇ ਸਹਰਿ ਕਹੈ ਦਹਤੋ ਨ ਪਾਪ ਕਾ ਕੋ
ਬਿਪ੍ਰਨ ਕੋ ਚਹਤੋ ਨ ਦਾਨ ਕੋਊ ਦੀਨੋ ਹੈ॥
ਕੋਊ ਨ ਉਮਹਿਤੋ[2] ਸੁ ਲੈਬੇ ਹਰਿ ਨਾਮ ਜੌ ਪੈ
ਗੁਰੂ ਤੇਗ ਬੀਰ ਅਵਤਾਰ ਨਾਹਿ ਲੀਨੋ ਹੈ॥੧॥੨੯॥

---

1. ਕੋਈ ਵੀ। 2. ਉਤਸ਼ਾਹ ਨਾਲ।

ਦੇਖ ਰੂਪ ਰਾਵਰੋ[1] ਉਪਜ ਆਵੈ ਬਯਰਾਗ
ਮਾਨੋ ਬਯਰਾਗ ਮੂਰਤਿ ਧਾਰਕ ਨਵੀਨੋ ਹੈ॥
ਭਨਤ[2] ਸੁਮੇਰ ਹਰਿ ਬਾਨੀ ਪਢੈ ਆਪ ਕੀ ਜੋ
ਪਾਪ ਕੋ ਪਰਾਇ[3] ਪਰ ਪਦ[4] ਤਾਂਹਿ ਦੀਨੋ ਹੈ॥
ਰਾਵਰੇ ਚਰਿਤ੍ਰ ਚਾਹਿ ਚਕਿਤ ਚਿਤ ਤਰ ਹੈ[5]
ਚਹੁ ਚਕ ਚਤੁਰ ਚਤੁਰ ਚਰਾਚਰ ਪ੍ਰਬੀਨੋ ਹੈ॥[6]
ਮੇਰੇ ਜਾਨ ਕੋਊ ਨਹਿ ਲੈਤੋ[7] ਹਰਿ ਨਾਮ ਜੌ ਪੈ
ਆਪ ਅਵਤਾਰ ਗੁਰੂ ਨਵਮ[8] ਨ ਲੀਨੋ ਹੈ॥੨॥੩੦॥

---

1. ਆਪ ਜੀ ਦਾ।
2. ਆਖਦਾ ਹੈ।
3. ਦੂਰ ਕਰਕੇ।
4. ਪਰਮ-ਪਦਵੀ।
5. ਆਪ ਜੀ ਦੇ ਚਰਿਤ੍ਰ ਦੇਖ ਕੇ ਮਨ ਵਿਸਮਾਦ ਅਤੇ ਪ੍ਰਗਾਸ ਅਵਸਥਾ ਵਿਚ ਆ ਜਾਂਦਾ ਹੈ।
6. ਚਾਰੇ ਦਿਸ਼ਾਵਾਂ ਵਿਚ ਵੱਸਦੇ ਜੜ੍ਹ ਅਤੇ ਚੇਤਨ ਜੀਵ ਉਨਮਨ ਅਵਸਥਾ ਵਿਚ ਪਹੁੰਚ ਜਾਂਦੇ ਹਨ।
7. ਲੈਂਦਾ।
8. ਨੌਂਵੇਂ ਗੁਰੂ, ਗੁਰੂ ਤੇਗ ਬਹਾਦਰ ਜੀ।

# ਭਗਤਿ ਪ੍ਰੇਮ ਪ੍ਰਕਾਸ਼

*ਭਗਤਿ ਪ੍ਰੇਮ ਪ੍ਰਕਾਸ਼* ਗ੍ਰੰਥ ਸੰਤ ਸ਼ਾਮ ਸਿੰਘ ਅੰਮ੍ਰਿਤਸਰ ਵਾਲਿਆਂ ਦੀ ਰਚਨਾ ਹੈ। ਗੁਰਮਤਿ ਜੀਵਨ-ਜਾਚ ਦੇ ਰਸੀਏ ਇਹ ਗੁਰੂ-ਘਰ ਦੇ ਪ੍ਰਸਿੱਧ ਕੀਰਤਨੀਏ ਹੋਏ ਹਨ। ਪੱਛਮੀ ਪੰਜਾਬ ਦੇ ਸਰਗੋਧਾ ਜ਼ਿਲੇ ਵਿਚ ਸ਼ਾਹਪੁਰ ਵਿਖੇ ਸੇਵਾ-ਪੰਥੀ ਸੰਪ੍ਰਦਾਇ ਨਾਲ ਸੰਬੰਧ ਰੱਖਣ ਵਾਲੇ ਭਾਈ ਦਰਬਾਰੀ ਅਤੇ ਕ੍ਰਿਸ਼ਨ ਕੌਰ ਜੀ ਦੇ ਘਰ 1803 ਵਿਚ ਇਹਨਾਂ ਦਾ ਜਨਮ ਹੋਇਆ। ਪਿਤਾ ਦੇ ਅਕਾਲ ਚਲਾਣੇ ਪਿਛੋਂ ਇਹ ਛੋਟੀ ਉਮਰ ਵਿਚ ਹੀ ਮੀਰਪੁਰ ਦੇ ਰਹਿਣ ਵਾਲੇ ਸੇਵਾ-ਪੰਥੀ ਪ੍ਰਚਾਰਕ ਬਾਬਾ ਰਾਮ ਸਿੰਘ ਨਾਲ ਅੰਮ੍ਰਿਤਸਰ ਵਿਖੇ ਆ ਗਏ ਸਨ। ਇਹਨਾਂ ਨੇ ਪੰਡਿਤ ਆਤਮਾ ਸਿੰਘ ਅਤੇ ਨਿਰਮਲੇ ਵਿਦਵਾਨ ਪੰਡਿਤ ਠਾਕੁਰ ਸਿੰਘ ਕੋਲੋਂ ਦਰਸ਼ਨ ਤੇ ਇਤਿਹਾਸ ਦੀ ਵਿਦਿਆ ਅਤੇ ਬਾਬਾ ਨੌਧ ਸਿੰਘ ਕੋਲੋਂ ਸੰਗੀਤ ਦੀ ਸਿੱਖਿਆ ਗ੍ਰਹਿਣ ਕੀਤੀ। ਹਰਿਮੰਦਰ ਸਾਹਿਬ ਵਿਖੇ ਇਹ ਨੇਮ ਨਾਲ 'ਆਸਾ ਦੀ ਵਾਰ' ਦਾ ਕੀਰਤਨ ਕਰਦੇ ਸਨ। ਸਰੰਦਾ ਵਜਾਉਣ ਵਿਚ ਇਹਨਾਂ ਨੂੰ ਵਿਸ਼ੇਸ਼ ਮੁਹਾਰਤ ਹਾਸਿਲ ਸੀ। ਕਿਹਾ ਜਾਂਦਾ ਹੈ ਕਿ ਭਾਈ ਵੀਰ ਸਿੰਘ ਅਤੇ ਸਰਦਾਰ ਸੁੰਦਰ ਸਿੰਘ ਮਜੀਠੀਆ ਨੇ ਇਹਨਾਂ ਪਾਸੋਂ ਖੰਡੇ ਦੀ ਪਾਹੁਲ ਪ੍ਰਾਪਤ ਕੀਤੀ ਸੀ। ਬੁਢਾਪੇ ਵਿਚ ਜਦੋਂ ਇਹ ਹਰਿਮੰਦਰ ਸਾਹਿਬ ਆਉਣ ਤੋਂ ਅਸਮਰਥ ਹੋ ਗਏ ਤਾਂ ਸਨੇਹੀਆਂ ਅਤੇ ਸ਼ਰਧਾਲੂਆਂ ਨੇ ਇਹਨਾਂ ਲਈ ਅੰਮ੍ਰਿਤਸਰ ਦੀ ਆਟਾ ਮੰਡੀ ਦੇ ਇਲਾਕੇ ਵਿਚ ਇਕ ਗੁਰਦੁਆਰੇ (1911 ਈ.) ਦੀ ਉਸਾਰੀ ਕਰਵਾ ਦਿੱਤੀ ਸੀ ਜਿਸ ਦਾ ਨਾਂ 'ਧਰਮਸਾਲਾ ਸੰਤ ਸ਼ਾਮ ਸਿੰਘ' ਰੱਖਿਆ ਗਿਆ ਪਰ ਇਹਨਾਂ ਨੇ ਇਸ ਦਾ ਨਾਂ ਬਦਲ ਕੇ 'ਧਰਮਸਾਲਾ ਸ੍ਰੀ ਗੁਰੂ ਨਾਨਕ ਦੇਵ ਜੀ – ਦਾਸਨ ਦਾਸ ਸ਼ਾਮ ਸਿੰਘ' ਰੱਖ ਦਿਤਾ ਸੀ। ਇਹ 23 ਅਪ੍ਰੈਲ 1926 ਈ. ਨੂੰ 123 ਸਾਲ ਦੀ ਲੰਮੀ ਉਮਰ ਭੋਗ ਕੇ ਅਕਾਲ ਚਲਾਣਾ ਕਰ ਗਏ ਸਨ।[1] ਬਾਬਾ ਖੜਕ ਸਿੰਘ, ਸਾਧੂ ਸਿੰਘ, ਬਾਬਾ ਦਰਸ਼ਨ ਸਿੰਘ, ਆਦਿ ਮਹਾਪੁਰਸ਼ ਇਸ ਸਥਾਨ ਦੇ ਮੁੱਖ ਸੇਵਾਦਾਰ ਰਹੇ ਹਨ। ਮੌਜੂਦਾ ਸਮੇਂ ਵਿਚ ਇਸ ਸਥਾਨ ਦੇ ਮੁੱਖ ਸੇਵਾਦਾਰ ਬਾਬਾ ਸੰਤੋਖ ਸਿੰਘ ਜੀ ਹਨ।

ਸੰਤ ਸ਼ਾਮ ਸਿੰਘ ਜੀ ਦੀ ਸੰਗੀਤ ਦੇ ਨਾਲ-ਨਾਲ ਇਤਿਹਾਸ ਦੇ ਗ੍ਰੰਥਾਂ ਵਿਚ ਰੁਚੀ ਦਾ ਪ੍ਰਮਾਣ ਇਹਨਾਂ ਦੁਆਰਾ ਲਿਖੇ *ਭਗਤਿ ਪ੍ਰੇਮ ਪ੍ਰਕਾਸ਼* ਗ੍ਰੰਥ ਤੋਂ ਮਿਲਦਾ ਹੈ। ਇਸ ਗ੍ਰੰਥ ਦਾ ਇਕ ਖਰੜਾ ਇਹਨਾਂ ਦੁਆਰਾ ਅੰਮ੍ਰਿਤਸਰ ਵਿਖੇ ਸਥਾਪਿਤ ਧਰਮਸਾਲਾ ਵਿਚ ਹੋਣ ਦੀ ਸੂਚਨਾ ਮਿਲਦੀ ਹੈ। ਇਸ ਗ੍ਰੰਥ ਦੇ ਹੋਰ ਉਤਾਰੇ ਵੀ ਹੋਏ ਸਨ, ਜਿਸ ਦਾ ਪ੍ਰਮਾਣ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਵਿਖੇ ਮੌਜੂਦ ਖਰੜੇ (ਨੰ. 290) ਤੋਂ ਹੋ ਜਾਂਦਾ ਹੈ। ਭਾਈ ਵੀਰ ਸਿੰਘ ਨੇ ਇਸ ਗ੍ਰੰਥ ਦਾ ਉਤਾਰਾ ਕਰਵਾਇਆ

1. *ਦ ਇਨਸਾਇਕਲੋਪੀਡੀਆ ਆਫ਼ ਸਿੱਖਿਜ਼ਮ,* ਵੇਖੋ– 'ਸ਼ਾਮ ਸਿੰਘ, ਸੰਤ'।

ਸੀ। 685 ਪੰਨਿਆਂ ਦੇ ਇਸ ਗ੍ਰੰਥ ਨੂੰ ਕਰਤਾ ਨੇ ਦੋ ਭਾਗਾਂ ਵਿਚ ਵੰਡਿਆ ਹੈ- ਭਗਤਿ ਪ੍ਰੇਮ ਪ੍ਰਕਾਸ਼ (ਪੂਰਬਾਰਧ, ਪੰਨਾ 1-225) ਅਤੇ ਪ੍ਰੇਮ ਸੁਧਾ ਸਿੰਧੁ (ਉਤਰਾਰਧ, 226-685)। ਇਸ ਗ੍ਰੰਥ ਵਿਚ ਸੇਵਾ-ਪੰਥੀ ਸੰਪ੍ਰਦਾਇ ਦੇ ਸੰਤ ਬਾਬਾ ਰਾਮ ਸਿੰਘ ਦਾ ਵਿਸਤ੍ਰਿਤ ਅਤੇ ਹੋਰ ਸੇਵਾ-ਪੰਥੀ ਮਹਾਂਪੁਰਸ਼ਾਂ, ਪ੍ਰਸਿੱਧ ਸੰਤ ਜਨਾਂ ਅਤੇ ਗੁਰਸਿੱਖਾਂ ਦਾ ਸੰਖੇਪ ਵਰਨਨ ਮਿਲਦਾ ਹੈ। ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਇਸ ਗ੍ਰੰਥ ਵਿਚ ਦੋ ਜਗ੍ਹਾ ਵੇਖਣ ਨੂੰ ਮਿਲਦੀ ਹੈ, ਪਹਿਲੀ ਮੰਗਲ ਵਿਚ ਅਤੇ ਦੂਸਰੀ 'ਸਾਖੀ ਭਾਈ ਮਖਣ ਸ਼ਾਹ ਜੀ ਦੀ' ਵਿਚ। ਜ਼ਿਕਰਯੋਗ ਹੈ ਕਿ ਜਾਣਕਾਰੀ-ਭਰਪੂਰ ਇਹ ਗ੍ਰੰਥ ਅਜੇ ਤਕ ਪ੍ਰਕਾਸ਼ਿਤ ਨਹੀਂ ਹੋ ਸਕਿਆ। ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਵਾਲੇ ਖਰੜੇ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ 2 ਅਤੇ 216-19 ਤਕ ਮਿਲਦੀ ਹੈ।

### ਮੂਲ-ਪਾਠ

(ਮੰਗਲ) ਧਰਮ ਧੁਜਾ ਦੇ ਧਾਰਨ ਵਾਰੇ ਜੋ ਸ੍ਰੀ ਗੁਰੂ ਤੇਗ ਬਹਾਦਰ ਜੀ ਹੈ। ਗ੍ਯਾਨ ਵੈਰਾਗ ਰੂਪ ਤੇਗ ਧਾਰ ਕਰਿ ਕਾਮ ਕ੍ਰੋਧ ਲੋਭ ਮੋਹ ਹੰਕਾਰ ਆਦਿਕਾ ਕੋ ਜਿਨਾ ਨੇ ਭਲੀ ਪ੍ਰਕਾਰ ਅਭਾਉ[1] ਕਰ ਦੀਆ ਹੈ॥ ਅਰ ਬ੍ਰਹਮਾਨੰਦ ਮੈ ਐਸੇ ਨਿਮਗਨ[2] ਭਏ ਹੈ॥ ਐਸੇ ਸਤਿਗੁਰੂ ਕੇ ਚਰਨ ਕਮਲਨ ਕੀ ਰਜ[3] ਜੋ ਹੈ ਸੋ ਤਿਸ ਕਰਿ ਮੈ ਸਨਾਨ ਕਰਿਹੌਂ॥

ਸਾਖੀ ਭਾਈ ਮਖਣ ਸ਼ਾਹ ਜੀ ਦੀ॥ ਭਾਈ ਮਖਣ ਸ਼ਾਹ ਜੀ ਲੁਬਾਣੇ ਜਹਾਜ ਲਦ ਕੇ ਸਾਮਾਨ ਦਾ ਵਣਜ ਵਾਸਤੇ ਸਮੁੰਦ੍ਰ ਵਿਖੇ ਜਾਤੇ ਸੀ॥ ਪੌਣ ਵਿਪਰਜੇ[4] ਚਲਣੇ ਕਰ ਬਰੇਤੇ ਪਰ ਚਢ ਕੇ ਜਹਾਜ ਅਟਕ ਗੀਆ॥ ਬਲ ਬੁਧ ਖਰਚ ਕੇ ਬਹੁਤ ਉਪਾਉ ਕੀਤੇ ਪਰ ਜਹਾਜ ਨਾ ਹਿਲਿਆ॥ ਸਭ ਪਾਸੋਂ ਨਿਰਾਸ ਹੋ ਕੇ ਪੰਜ ਇਸਨਾਨਾ ਕਰਕੇ ਇਕ ਮਨ ਹੋ ਕੇ ਬੇਨਤੀ ਕੀਤੀ॥ ਹੇ ਦੀਨ ਦਰਦ ਨਿਵਾਰ ਸਰਨ ਪਾਲ ਸਦੀਵ ਕਾਲ ਦਿਆਲ ਸਤਿਗੁਰ ਜੀ॥ ਦ੍ਰੋਪਤੀ ਵਤ ਲਜਾ ਰਖੋ ਇਸ ਸਮੇ॥ ਅੰਤਰਯਾਮੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜੋ ਹਾਲੀ ਪ੍ਰਗਟਿ ਨਾ ਸੀ ਹੋਇ॥ ਅਤੇ ਗੁਪਤ ਰਹਤੇ ਸੁ ਨਿਮਖ ਵਿਖੇ ਪਹੁੰਚ ਕਰ ਸਮੁੰਦ੍ਰ ਵਿਖੇ ਜਹਾਜ ਚਲਾ ਦੇਤੇ ਭਏ॥ ਜਬ ਜਹਾਜ ਟਿਕਾਣੇ ਲਗਾ ਤਾ ਭਾਈ ਮਖਣ ਸ਼ਾਹ ਨੂੰ ਬੜਾ ਲਾਭ ਹੋਇਆ ਖੇਪ[5] ਕੇ ਬੇਚਨੇ ਕਰ॥ ਸੋ ਇਸਤ੍ਰੀ ਪੁਤ੍ਰ ਨੌਕਰਾ ਸਹਿਤ ਬੜਾ ਕੋਸ ਧੰਨ ਕਾ ਹੈ ਜਿਨ ਕੇ ਸਾਥ॥ ਸਤਿਗੁਰਾਂ ਕੇ ਦਰਸ਼ਨ ਕੇ ਵਾਸਤੇ ਚਲਿਆ। ਜਾ ਤੇ ਸੁਖਨਾ ਅਰ ਦਸਵੰਧ ਕਾ ਧੰਨ ਭੀ ਅਰਪਨ ਕਰਨਾ ਹੋਇਆ॥ ਅਰ ਜਿਸ ਸਤਿਗੁਰ ਦੇਵ ਨੇ ਐਸੀ ਕਠਨਤਾਈ ਵੇਲੇ ਸਹਾਇਤਾ ਕੀਤੀ॥ ਜਿਥੇ ਹੋਰ ਦੀ

---

1. ਸ਼ਰਮਸਾਰ।
2. ਲੀਨ।
3. ਧੂੜ।
4. ਉਲਟੀ, ਉਲਟੇ ਪਾਸੇ।
5. ਵਾਪਾਰ ਦੀ ਵਸਤੂ।

ਸਮ੍ਰਥਾ ਨਹੀ ਸੀ ਸਹਾਇਤਾ ਦੀ॥ ਸੋ ਤਿਸ ਸਤਿਗੁਰੂ ਜੀ ਦੇ ਚਰਨ ਕੰਵਲ ਪਰਸਨੇ ਭੀ ਹੋਇ॥ ਜਬ ਮਦਰ ਦੇਸ ਵਿਖੇ ਪਹੁੰਚ ਕੇ ਸਤਿਗੁਰਾਂ ਦਾ ਪਤਾ ਪੁਛਿਆ॥ ਤਾ ਇਹ ਪਤਾ ਲਗਾ ਜੋ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਬਚਨ ਕਰ ਗਏ ਹਨ॥ ਤਥਾ ਬਚਨ॥ ਬਾਸਹਿ[1] ਬਾਬਾ ਬੀਚ ਬਕਾਲੇ॥ ਇਹ ਸੁਣਕੇ ਬਕਾਲੇ ਪਹੁਚ ਕੇ ਕੀ ਦੇਖਤਾ ਹੈ ਜੋ ਬਾਈ ਸੋਢੀ ਆਪ ਕੋ ਗੁਰੂ ਬਨਾ ਕੇ ਪੂਜਾ ਕਰਤੇ ਹਨ॥ ਤੇ ਅਨੇਕਾਂ ਸੰਗਤਾਂ ਦੂਰ ਦੇਸਾਂਤ੍ਰਾਂ ਦੀਆਂ ਨਗਰ ਦੇ ਚਾਰੇ ਤਰਫ ਡੇਰੇ ਪਾਈ ਬਿਆਕੁਲ ਹੋਈ ਬੈਠੀਆਂ ਹਨ॥ ਸਚੇ ਪਾਤਸਾਹ ਦੇ ਦਰਸਨ ਨੂੰ ਲੋਚਦੀਆਂ ਪਈਆਂ ਹਨ॥ ਭਾਈ ਮਖਣ ਸ਼ਾਹ ਨੂੰ ਬੜਾ ਧਨੀ ਅਰ ਪ੍ਰਤਾਪੀ ਜਾਣ ਕੇ ਸਭਨਾ ਸੋਢੀਆਂ ਨੇ ਆਦਮੀ ਆਪੋ ਆਪਣੇ ਭੇਜੇ॥ ਤਿਨਾ ਨੇ ਆਪਣੇ ਆਪਣੇ ਸੋਢੀ ਦੀ ਉਸਤਤੀ ਦੇ ਪੁਲ ਬਨ੍ਹ ਕੇ ਆਖਿਆ ਜੋ ਇਸ ਵੇਲੇ ਇਹੀ ਗੁਰੂ ਹਨ। ਤਾ ਭਾਈ ਮਖਣ ਸ਼ਾਹ ਨੇ ਪੰਜ ਮੋਹਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ ਰਖਕੇ ਮਸਤਕ ਟੇਕਿਆ॥ ਪੁਨਾ ਧੀਰਮਲ ਤੋ ਲੈ ਕੇ ਸਭਨਾ ਸੋਢੀਆ ਅਗੇ ਦੋ ਦੋ ਮੋਹਰਾਂ ਰਖਕੇ ਮਥਾ ਟੇਕਤਾ ਭਯਾ॥ ਚਿਤ ਵਿਚ ਵਿਚਾਰਿਆ॥ ਜੇਹੜਾ ਸਚਾ ਗੁਰੂ ਹੋਵੈਗਾ ਸੋ ਆਪੇ ਆਪਣੀ ਵਸਤ ਮੰਗ ਲਵੇਗਾ॥ ਪਰ ਜਹਾਜ ਦੇ ਪਾਰ ਕਰਨ ਦੀ ਗਲ ਕਿਸੇ ਨ ਕਹੀ॥ ਜਾ ਤੇ ਸਚੇ ਗੁਰੂ ਤੋਂ ਬਿਨਾ ਇਨਾ ਦੰਭੀਆਂ ਬੜੇ ਤਕੀਏ ਲਗਾ ਬੜੇ ਫਰਸ ਵਿਛਾ ਕੇ ਬੈਠਣ ਵਾਲਿਆ ਨੂੰ ਕੀ ਪਤਾ ਸੀ ਇਸ ਵਾਰਤਾ ਦਾ॥ ਤੇ ਸਤਿਗੁਰੂ ਜੋ ਹਨ ਸੋ ਅੰਦਰ ਘਰ ਦੇ ਇਕਾਂਤ ਨਿਜਾਨੰਦ[2] ਲੈ ਰਹੇ ਹਨ॥ ਸ੍ਰੀ ਮਾਤਾ ਨਾਨਕੀ ਜੀ ਨੇ ਸਹਿਤ ਸਮੀਪ ਰਹਿਣ ਵਾਲੇ ਥੋੜੇ ਜਹੇ ਸਿਖਾਂ ਬੇਨਤੀ ਕੀਤੀ॥ ਹੇ ਮਹਾਰਾਜ ਆਪ ਪ੍ਰਗਟ ਦਰਸਨ ਦੇ ਕੇ ਸਿਖਾਂ ਨੂੰ ਨਿਹਾਲ ਕਰੋ ਤਾਂ ਬਚਨ ਹੋਇਆ ਜੋ ਸਾਨੂੰ ਜਾਹਿਰ ਕਰੇਗਾ ਦਰਗਾਹ ਵਿਚ ਉਸ ਦਾ ਮੂੰਹ ਕਾਲਾ ਹੋਵੇਗਾ॥ ਐਧਰ ਭਾਈ ਮਖਣ ਸ਼ਾਹ ਨੇ ਪੁਛਿਆ ਕੋਈ ਹੋਰ ਭੀ ਕੋਈ ਸੋਢੀ ਹੈ ਐਥੇ॥ ਤਾਂ ਮਸੰਦਾਂ ਆਖਿਆ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਪੁਤ੍ਰ ਤੇਗਾ ਮਸਤ ਸੁਭਾ ਦਾ ਇਕ ਰਹਿੰਦਾ ਹੈ ਵਿਸੇਸ ਕਰਕੇ ਮੂੰਹ ਕਜ ਕੇ ਸੁਤਾ ਹੀ ਰਹਿੰਦਾ ਹੈ ਸਰੀਰ ਦੀ ਭੀ ਸੁਧ ਨਹੀ ਉਸਨੂੰ॥ ਆਦਰ ਕਰੋ ਚਾਹੇ ਨਰਾਦਰ ਕਰੋ ਉਸਦਾ ਸਤ੍ਰਤਾ ਕਰੋ ਚਾਹੇ ਮਿਤ੍ਰਤਾ ਕਰੋ ਉਸ ਨਾਲ॥ ਅਗੋ ਨ ਓਹ ਕੁਛ ਕਹਿੰਦਾ ਹੈ ਨਾ ਮਨ ਵਿਚ ਹਰਖ ਸੋਕ ਰਾਗ ਦ੍ਵੈਖ ਕਰਦਾ ਹੈ॥ ਇਹ ਸੁਣ ਕੇ ਭਾਈ ਮਖਣ ਸ਼ਾਹ ਬੜੀ ਭੀੜ ਕੇ ਸਹਿਤ ਦਰਸਨ ਵਾਸਤੇ ਚਲਿਆ॥ ਸ੍ਰੀ ਗੁਰੂ ਜੀ ਕੇ ਸ੍ਰਵਣੋ ਮੈ ਧੁਨ ਹੋਤੀ ਭਈ॥ ਸੋ ਵਰਜਨੇ ਕੇ ਵਾਸਤੇ ਦਾਸ ਨੂੰ ਭੇਜਿਆ ਜੋ ਅੰਦਰ ਜਗਾ ਥੋੜੀ ਹੈ ਜੇ ਮਿਲਣਾ ਹੈ ਤਾਂ ਕਲਾ ਹੀ ਮਿਲ॥ ਅਬ ਸਤਿਗੁਰਾਂ ਨੇ ਵਿਚਾਰਿਆ ਜੋ ਇਕ ਤਾ ਸਰਧਾ ਨ ਰਹੇਗੀ ਜੋ ਪਤਾ ਨ ਦਸਿਆ॥ ਦੂਜੇ ਗੁਰੂ ਘਰ ਦੀ ਮਹਿਮਾ ਘਟੇਗੀ॥ ਤੀਜੇ ਹੁਣ ਪ੍ਰਗਟ ਹੋਣ ਦਾ ਸਮਾ ਭੀ ਆ ਗਿਆ ਹੈ॥ ਇਹ ਸੋਚ ਕੇ ਜਦ ਮਸਤਕ ਟੇਕਿਆ ਦੋ ਮੋਹਰਾਂ ਰਖਕੇ ਭਾਈ ਜੀ ਨੇ॥ ਤਾ ਬਚਨ ਕਰਤੇ ਭਏ॥ ਹੇ ਸਿਖ ਸਾਰੀ ਭੇਟਾ ਦੇਹਿ ਸਮੁੰਦ੍ਰ ਵਿਖੇ ਜੋ ਸੰਕਲਪ ਕੀਤਾ ਸਾਈ ਦਸਵੰਦ ਸਮੇਤ॥ ਜਿਸ ਪ੍ਰਕਾਰ ਰੰਕ ਨੂੰ ਨੌ ਨਿਧਾਂ ਪ੍ਰਾਪਤ ਹੋਣੇ ਕਰ ਪ੍ਰਸੰਤਾ ਹੋਤੀ ਹੈ॥ ਤਿਸੀ ਪ੍ਰਕਾਰ ਭਾਈ ਮਖਣ ਸ਼ਾਹ ਕੋ ਅਨੰਦ ਹੋਇਆ॥ ਬਾਣੀ ਗਦ ਗਦ ਹੋ ਗਈ ਰੋਮਾਂਚ ਖੜੇ ਹੋ ਗਏ॥ ਨੇਤ੍ਰ ਜਲ ਕਰ ਪੂਰਤ ਹੋ ਗਏ॥ ਸਤਿਗੁਰਾਂ ਕੀ ਉਸਤਤੀ ਕਰਕੇ ਡੇਰੇ ਆਵਤਾ

1. ਵਸਦੇ ਹਨ।

2. ਪਰਮ-ਅਨੰਦ।

ਭਇਆ॥ ਸੂਖਮ ਬਸਤ੍ਰ ਕੀ ਬੜੀ ਸੁੰਦਰ ਪੁਸਾਕ ਸੁਵਾ ਲੀਤੀ ਬੜਾ ਕੜਾਹ ਪ੍ਰਸਾਦਿ ਅਰ ਪੰਚ ਸੌ ਮੋਹਰਾਂ ਅਰ ਹੋਰ ਕਈ ਵਸਤੂ ਜੋ ਚਾਹੀਤੀਆਂ ਸੀ ਸੋ ਲੈ ਲੀਤੀਆਂ॥ ਅਤੇ ਸਤਿਗੁਰਾਂ ਨੂੰ ਪ੍ਰਗਟ ਕਰਨ ਵਾਸਤੇ ਤੁਰ ਪਿਆ॥ ਅਜ ਹਜਾਰਾਂ ਲਖਾਂ ਸਿਖਾਂ ਦਾ ਮਨ ਮੀਨ ਵਤ ਜੋ ਤੜਪ ਰਹੇ ਹੈ ਸਤਿਗੁਰਾਂ ਦੇ ਦਰਸ਼ਨ ਰੂਪੀ ਜਲ ਬਿਨਾ ਸੋ ਤਿਨ ਕੋ ਜੀਅਦਾਨ[1] ਮਿਲ ਜਾਇਗਾ॥ ਤਿਨਾ ਕਾ ਦੂਰ ਦੇਸਾਂਤ੍ਰਾਂ ਤੋਂ ਆਉਣਾ ਸਫਲ ਹੋ ਜਾਇਗਾ॥ ਇਸ ਪਰਉਪਕਾਰ ਕੋ ਵਿਚਾਰ ਕਰਤਾ ਹੋਇਆ ਜਦ ਪਹੁੰਚਾ ਤਾਂ ਸਿਖ ਨੇ ਇਸ ਕਾ ਭਲਾ ਵਿਚਾਰ ਕੇ ਸਤਿਗੁਰਾਂ ਦਾ ਬਚਨ ਸੁਣਾਇਆ॥ ਜੋ ਸਾਨੂੰ ਪ੍ਰਗਟ ਕਰਨ ਵਾਲੇ ਦਾ ਮੂੰਹ ਦਰਗਾਹ ਮੇ ਕਾਲਾ ਹੋਵੈਗਾ॥ ਤਾਂ ਮਖਣ ਸ਼ਾਹ ਨੇ ਲੰਗਰ ਵਿਚ ਜਾ ਕੇ ਆਪੇ ਮੂੰਹ ਕਾਲਾ ਕਰ ਲੀਤਾ॥ ਤੇ ਭੇਟਾ ਜੋ ਲਿਆਇਆ ਸੀ ਰਖਕੇ ਸਤਿਗੁਰਾਂ ਆਗੇ ਮਸਤਕ ਟੇਕ ਕੇ ਬੇਨਤੀ ਕਰਤ ਭਯਾ। ਹੇ ਮਾਹਰਾਜ ਦਰਸਨ ਦੀ ਪਿਆਸੀ ਸੰਗਤ ਨੂੰ ਖੁਲੇ ਦਰਸਨ ਬਖਸੋ॥ ਮਾਹਰਾਜ ਹਸ ਕੇ ਕਹਤ ਭਏ ਤੂੰ ਆਪੇ ਹੀ ਮੂੰਹ ਕਾਲਾ ਕਰ ਆਇਆ ਹੈ ਸਾਨੂੰ ਪ੍ਰਗਟ ਕਰਨੋ ਨਹੀ ਟਲਿਆ॥ ਤਾ ਭਾਈ ਜੀ ਨੇ ਉਚੇ ਚੜ ਕੇ ਪੁਕਾਰ ਕੇ ਆਖਯਾ ਗੁਰੂ ਦੀ ਪਿਆਰੀ ਸੰਗਤੇ ਗੁਰੂ ਲਾਧਾ॥ ਹੁਮ ਹੁਮਾ ਕੇ ਸੰਗਤਾਂ ਆ ਗਈਆਂ॥ ਮਾਨੋ ਮ੍ਰਿਤਕ ਨੂੰ ਅੰਮ੍ਰਿਤ ਮਿਲ ਗਿਆ॥ ਸੋ ਐਸੇ ਉਪਕਾਰੀ ਭਾਈ ਮਖਣ ਸ਼ਾਹ ਜੀ ਹੋਇ ਹਨ॥ ਪਿਛੇ ਭੀ ਸਤਿਗੁਰਾਂ ਕੇ ਹਜੂਰ ਰਹਿਕੇ ਸੇਵਾ ਤੇ ਉਪਕਾਰ ਕਰਤੇ ਰਹੇ ਹਨ॥4॥

---

1. ਜੀਵਨ-ਦਾਨ।

# ਗੁਰਮਤ ਪੰਚਾਂਗ

*ਗੁਰਮਤ ਪੰਚਾਂਗ* ਭਾਈ ਨਿਹਾਲ ਸਿੰਘ ਦੀ ਰਚਨਾ ਹੈ ਜੋ ਕਿ ਅੰਮ੍ਰਿਤਸਰ ਸਾਹਿਬ ਦੇ ਸਰੋਵਰ ਉਪਰ ਬਣੇ ਸੋਹਲ ਵਾਲੇ ਬੁੰਗੇ[1] ਦੇ ਮਹੰਤ ਸਨ। ਨਿਰਮਲ ਸੰਪ੍ਰਦਾਇ ਵਿਚ ਇਸ ਨਾਮ ਦੇ ਕਈ ਵਿਦਵਾਨ ਹੋਏ ਹਨ ਅਤੇ ਜਿਸ ਵਿਦਵਾਨ ਬਾਰੇ ਅਸੀਂ ਗੱਲ ਕਰ ਰਹੇ ਹਾਂ ਉਹਨਾਂ ਦੀ ਪਛਾਣ ਸੰਪ੍ਰਦਾਇ ਵਿਚ *ਕਵਿੰਦ੍ਰ ਪ੍ਰਕਾਸ* ਨਾਮੀ ਗ੍ਰੰਥ ਕਰਕੇ ਵਿਖਿਆਤ ਹੈ। ਨਿਰਮਲ ਸੰਪ੍ਰਦਾਇ ਨਾਲ ਸੰਬੰਧਿਤ ਇਸ ਵਿਦਵਾਨ ਨੇ ਸਾਹਿਤ ਦੇ ਖੇਤਰ ਵਿਚ ਵੱਡਾ ਯੋਗਦਾਨ ਪਾਇਆ ਹੈ। ਇਸ ਗ੍ਰੰਥ ਦੇ ਰਚਨਾਕਾਰ ਨੇ ਹੋਰ ਕਈ ਗ੍ਰੰਥਾਂ ਦੀ ਰਚਨਾ ਵੀ ਕੀਤੀ ਹੈ, ਜਿਵੇਂ- *ਸ੍ਰੀ ਸੁਧਾਸਰ ਸਤਕ ਪਚੀਸਾ, ਧੁਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀਆਂ, ਸ੍ਰੀ ਗੁਰਮਤਿ ਸਿਧਾਂਤ, ਭਵਸਾਗਰ ਸੇਤੁ ਗ੍ਰੰਥ, ਕਬਿੱਤ ਭੇਦਾਵਲੀ* ਆਦਿ। ਵਿਚਾਰਾਧੀਨ ਗ੍ਰੰਥ ਉਹਨਾਂ ਨੇ 'ਸੰਮਤ ਸ੍ਰੀ ਨਾਨਕ ਜੀ ੪੧੧ ਕਤਕੋ ੧ ਬੁਧਵਾਰ' (ਸੰਨ 1880 ਈ.) ਵਿਚ ਤਿਆਰ ਕੀਤਾ ਸੀ, ਜੋ ਮਤਬਾ ਚਸਮੈ ਨੂਰ, ਬਾਜਾਰ ਮਾਈ ਸੇਵਾ, ਅੰਮ੍ਰਿਤਸਰ ਤੋਂ ਸੰਮਤ 1941 (ਸੰਨ 1884 ਈ.) ਵਿਚ ਪੱਥਰ ਦੇ ਛਾਪੇ ਵਿਚ ਪ੍ਰਕਾਸ਼ਿਤ ਹੋਇਆ ਸੀ। ਇਸ ਰਚਨਾ ਵਿਚ ਗੁਰੂ ਸਾਹਿਬਾਨ ਸੰਬੰਧੀ ਜੋ ਜਾਣਕਾਰੀ ਮਿਲਦੀ ਹੈ, ਉਹ ਸਰੂਪ ਦੇ ਪੱਖੋਂ ਗੁਰੁ-ਪ੍ਰਨਾਲੀਆਂ ਨਾਲ ਮੇਲ ਖਾਂਦੀ ਹੈ। ਇਸ ਪੁਸਤਕ ਦੇ ਪੰਨਾ ਨੰ. 7 'ਤੇ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਇਸ ਪ੍ਰਕਾਰ ਮਿਲਦੀ ਹੈ :

## ਮੂਲ-ਪਾਠ

ਨਾਵੀ ਪਾਤਸਾਹੀ ੯ ਸੰ-੧੬੭੮ ਮਘਰ ਸੁਦੀ ੨[2] ਗੁਰੂ ਤੇਗ ਬਹਾਦਰ ਜੀ ਜਨਮੇਂ ਸੋਢੀ ਕੁਲ ਪਿਤਾ ਗੁਰੂ ਹਰਿਗੋਬਿੰਦ ਮਾਤਾ ਨਾਨਕੀ[3] ਜੀ ਮਹੀਨੇ ਦੀ ੩੦ ਸੁਕਰਵਾਰ ਢਾਈ ਪਹਿਰ ਰਾਤ ਗਏ ਵੈਸਾਖ ਨਖ੍ਯਤ੍ਰ ਮੈ ਅੰਮ੍ਰਿਤਸਰ ਗੁਰੂ ਕੇ ਮਹਿਲੀ + ਸੰ-੧੮੯੬[4] ਕਰਤਾਰਪੁਰ ਮੈ ਬਿਵਾਹੇ ਲਾਲ ਚੰਦ

1. ਪਿੰਡ ਸੋਹਲ ਵਾਲਾ ਬੁੰਗਾ; ਸ੍ਰੀ ਹਰਿਮੰਦਰ ਸਾਹਿਬ ਜੀ ਦੀ ਪਰਿਕਰਮਾ ਨੂੰ ਚੌੜੀ ਕਰਨ ਦੀ ਸੇਵਾ ਤੋਂ ਪਹਿਲਾਂ ਇਹ ਬੁੰਗਾ ਮੌਜੂਦ ਸੀ।
2. ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਵੈਸਾਖ ਵਦੀ 5, ਸੰਮਤ 1678 (1 ਅਪ੍ਰੈਲ, ਸੰਨ 1621) ਦਾ ਮੰਨਿਆ ਜਾਂਦਾ ਹੈ।
3. ਵੇਖੋ ਫੁਟ-ਨੋਟ 1, ਪੰਨਾ 3.
4. ਗੁਰੂ ਜੀ ਦੇ ਵਿਆਹ ਦਾ ਠੀਕ ਸੰਮਤ 1689 ਮੰਨਿਆ ਜਾਂਦਾ ਹੈ। -ਵੇਖੋ ਫੁਟ-ਨੋਟ 1, ਪੰਨਾ 4.

ਸਹੁਰਾ ਬਿਸਨ ਕੌਰ ਸਸ ਜਾਤ ਸੁਭਿਖੀ ਮਹਿਲ ਕਾ ਨਾਮ ਗੁਜਰੀ + ਸੰ-੧੭੨੧ ਚੇਤ੍ਰ ਸੁਦੀ ੧੩ ਗਦੀ ਪੈ ਬਿਰਾਜੇ + ਭਾਦ੍ਰੋ ਵਦੀ ੩ ਮਖਣ ਸਾਹ ਮਿਲੇ ਗੁਰੂ ਲਾਧੋ ਕਹ + ਸੰ-੧੭੨੨ ਤੀਰਥ ਯਾਤ੍ਰਾ ਕਰੀ + ਸੰ-੧੭੩੨ ਮਘਰ ਸੁਦੀ ੫ ਵੀਰਵਾਰ ਦੋ ਘੜੀ ਉਪਰੰਦ ਦੁਪਹਿਰ ਕੋ ਜੋਤੀ ਮੈ ਜੋਤ ਸਮਾਏ ਦਿਲੀ ਮੈ ਸੀਸ ਗੰਜ ਹੈ ਜਹਾ ਧੜ ਕਾ ਸਸਕਾਰ ਲਬਾਣਿਓਂ ਨੇ ਕੀਆ ਸੋ ਰਕਾਬ ਗੰਜ ਹੈ +

# ਸ੍ਰੀ ਗੁਰ ਕੀਰਤਿ ਕਬਿਤਾਵਲੀ

*ਸ੍ਰੀ ਗੁਰ ਕੀਰਤਿ ਕਬਿਤਾਵਲੀ* ਬਾਬਾ ਸੁਮੇਰ ਸਿੰਘ[1] ਦਾ ਬ੍ਰਜ ਭਾਸ਼ਾ ਵਿਚ ਲਿਖਿਆ ਦੁਰਲਭ ਗ੍ਰੰਥ ਹੈ ਜੋ ਕਿ ਉਹਨਾਂ ਵਲੋਂ ਸੰਮਤ 1943 (ਸੰਨ 1886 ਈ.) ਨੂੰ ਤਿਆਰ ਕਰਕੇ ਪੱਥਰ-ਛਾਪੇ ਵਿਚ ਛਪਵਾਇਆ ਗਿਆ ਸੀ।[2] 88 ਪੰਨਿਆਂ ਦੇ ਇਸ ਗ੍ਰੰਥ ਵਿਚ ਦਸ ਗੁਰੂ ਸਾਹਿਬਾਨ ਸੰਬੰਧੀ ਸੰਖੇਪ ਜਾਣਕਾਰੀ ਦਿਤੀ ਗਈ ਹੈ। ਗ੍ਰੰਥ ਨੂੰ ਲਿਖਣ ਲਈ ਦੋਹਾ ਤੇ ਕਬਿਤ ਛੰਦ ਵਰਤੇ ਗਏ ਹਨ। ਗੁਰੂ ਸਾਹਿਬਾਨ ਦੀ ਕੀਰਤੀ ਕਬਿਤ ਛੰਦ ਵਿਚ ਲਿਖੇ ਹੋਣ ਕਰਕੇ ਹੀ ਇਸ ਗ੍ਰੰਥ ਦਾ ਨਾਮ *ਸ੍ਰੀ ਗੁਰ ਕੀਰਤਿ ਕਬਿਤਾਵਲੀ* ਰਖਿਆ ਗਿਆ ਹੈ। ਗ੍ਰੰਥ ਦੇ ਪੰਨਾ ਨੰ. 57-61 ਤਕ ਸ੍ਰੀ ਗੁਰੂ ਤੇਗ ਬਹਾਦਰ ਜੀ ਬਾਰੇ ਜਾਣਕਾਰੀ ਮਿਲਦੀ ਹੈ।

ਮੂਲ-ਪਾਠ

॥ ਸ੍ਰੀ ਗੁਰ ਕੀਰਤਿ ਕਬਿਤਾਵਲੀ ਪਾਤਿਸਾਹੀ ੯ ॥

ਬਰਵੈ॥

ਜਿਨ ਜਗ ਰਾਖੀ ਧਰਮ ਕਰਮ ਕੀ ਆਨਿ॥

ਸੁਈ ਗੁਰੁ ਤੇਗ ਬਹਾਦਰ ਗੁਰੁ ਬਰ[3] ਜਾਨ॥੧॥

ਕਬਿਤ॥

ਬਚਨ ਬਕਾਲਾ ਬਾਬਾ ਰਚਨ ਰਸਾਲਾ[4] ਸੁਨ

ਸੋਢਿਨ ਬਿਸਾਲਾ[5] ਮਾਨ ਹਰਖ[6] ਪੁਜਾਯੋ ਹੈ॥

ਦੈ ਦੈ ਅਨਗਨ[7] ਧਨ ਕੈ ਕੈ ਅਨ ਬਨ ਬਨ

ਨੀਕੇ[8] ਬਨ ਬਨ ਬੈਠ ਗੁਰ ਪਦ ਗਾਯੋ ਹੈ॥

---

1. ਇਸ ਕਵੀ ਬਾਰੇ ਜਾਣਕਾਰੀ ਹਾਸਿਲ ਕਰਨ ਹਿਤ ਵੇਖੋ ਪੰਨਾ 44.

2. "੧੯੪੩ ਸੰ: ਸ੍ਰੀ ਸੁਧਾਸਰ ਕੰਠੇ ਲਿਖਤਮ ਵਿਸਾਖੋ ੨੧ ਨਖਤ੍ਰ ਹਰਿ:" -ਪੰਨਾ 88.

3. ਸ੍ਰੇਸ਼ਟ, ਉਤਮ।

4. ਰਸ ਦਾ ਘਰ।

5. ਵਡਾ।

6. ਖੁਸ਼ੀ, ਅਨੰਦ।

7. ਬੇਸ਼ੁਮਾਰ।

8. ਸ੍ਰੇਸ਼ਠ, ਉਤਮ।

ਮਹਿਤ ਮਸੰਦ ਮਤਿਮੰਦਨ ਕੀ ਮਤਿ[1]
ਅਨੁਪੰਦਨ[3] ਤੇ ਸਿਖਨ ਕੋ ਹਿਯਰਾ[2] ਭਰਮਾਯੋ ਹੈ॥
ਗਾਦੀ ਮੈ ਅਬਾਦੀ ਸਾਦੀ[4] ਜਯਾਦੀ[5] ਨਿਜ ਨਿਜ ਕਰ
ਧੀਰਮਲ ਬੀਰ ਗੁਰ ਸਭ ਮੈ ਕਹਾਯੋ ਹੈ॥੧॥
ਤਾਹੀ ਸਮੈ ਸਾਹੂਕਾਰ ਮਖਨ ਨੈ ਬੋਹਿਥ[6] ਕੋ
ਬਾਰਿਧ[7] ਮੈ ਬੂੜਤ ਬਿਲੋਕ[8] ਕੈ ਬਿਕਲ[9] ਹੋਇ॥
ਕੀਨੀ ਅਰਦਾਸ ਸਤਗੁਰੂ ਪੂਰੇ ਪਦ ਪਾਸ
ਪਾਚ ਸਤ[10] ਮੋਹਰ ਕੀ ਭਾਵਨਾ ਸਫਲ ਹੋਇ॥
ਸੇਵਕ ਉਬਾਰਯੋ ਜੈਸੇ ਗਜ ਕੌ ਉਬਾਰਯੋ
ਨੀਕੇ ਕਾਰਜ ਸੁਧਾਰਯੋ ਆਯੋ ਦਰਸ ਸਕਲ[11] ਹੋਇ॥
ਸੁਨਿ ਗੁਰ ਅਨਗਨ ਮਾਨਯੋ ਅਤਿ ਭ੍ਰਮ
ਮਨਿ ਭਯੋ ਚਿਤ ਅਨੁਮਨ[12] ਸਿਥਲ ਅਕਲ ਹੋਇ॥੨॥
ਕਰ ਅਰਦਾਸ ਗੁਰੁ ਪੂਰਨ ਪੁਰਾਨ ਪਾਸ
ਪਾਂਚ ਪਾਂਚ ਮੋਹਰੈ ਲੈ ਸਭ ਕੋ ਚਢਾਈ ਹੈਂ॥
ਕਾਹੂੰ ਨੈ ਨਾ ਕਹੀ ਰਹੀ ਪਾਂਚ ਸਤ ਪਾਂਚ ਕੈਸੀ
ਯਾਹੀ ਜਾਂਚ ਮਾਂਹਿ ਸਾਹਿ ਮਖਨ ਲਖਾਈ ਹੈਂ॥
ਸਿਰੇਪਾਉ ਆਦਚਿ ਬਿਸਾਰਦ[13] ਮਸੰਦ ਦ੍ਵਾਰੇ

---

1. ਮਤਿ+ਮੰਦ = ਮੰਦੀ ਜਾਂ ਮੋਟੀ ਅਕਲ ਵਾਲੇ ; ਮਹਿਤ ਮਸੰਦ = (ਜੋ) ਵੱਡੇ ਮਸੰਦ (ਸਨ) ; ਮਤਿਮੰਦਨ ਕੀ ਮਤਿ= (ਉਨ੍ਹਾਂ) ਭੈੜੀ ਬੁਧੀ ਵਾਲਿਆਂ ਦੀ ਮਤ (ਨੇ)।
2. ਮਨ।
3. ਅਨੂਪ+ਨੰਦਨ = ਬੇਮਿਸਾਲ ਪੁੱਤਰ ਭਾਵ ਗੁਰੂ।
4. ਖੁਸ਼ੀ।
5. ਅਧਿਕ।
6. ਜਹਾਜ਼।
7. ਸਮੁੰਦਰ।
8. ਵੇਖ ਕੇ।
9. ਵਿਆਕੁਲ ਹੋ ਕੇ।
10. ਸੌ।
11. ਸੰਪੂਰਨ, ਸਮੁਚੇ।
12. ਉਦਾਸ।
13. ਬਹੁਤ ਉਤਮ, ਪ੍ਰਸਿੱਧ।

ਸੁਨਤ ਸੁਹਾਰਦ[1] ਕੀ ਗੁਰੁਤਾ ਨ ਥਾਈ ਹੈ॥
ਮਖਨ ਤਤਖਨ[2] ਅਲਖਨ[3] ਬਿਲੋਕ ਸੋਕ[4]
ਬੂਵਤ ਮਰੈਂ ਖਨ[6] ਸੁਲਖਨ ਸਚਾਈ ਹੈ॥੩॥
ਕਾਹੂ ਏਕ ਦਾਸੀ ਨੈ ਪ੍ਰਕਾਸੀ ਸਾਹ ਮਖਨ ਕੌ
ਪੂਛੇ ਤੇ ਬਿਲਾਸੀ[6] ਪਾਤਸਾਹ ਸਾਚੋ ਮੇਰੇ ਜਾਨ॥
ਨਾਮ ਮੈ ਬਹਾਦਰ ਭਗਤ ਜਾਕੀ ਹਾਦਰ[7] ਹੈ
ਨਾਦਰ ਨਦਰ ਗੁਰੂ ਤੇਗ ਬਹਾਦਰ ਗਜਾਨ॥
ਘਰ ਹੀ ਮੈਂ ਰਹਤ ਨ ਕਾਹੂੰ ਸੋ ਕਹਤ ਕਛੁ
ਮਹਤ ਮਸੰਦਨ ਕੀ ਸਹਤ ਨ ਕੋਊ ਕਾਨ[8]॥
ਬਾਉਰ[9] ਜਸੋ ਬਿਕਲ[10] ਬਜੋਗੀ ਜਸੋ ਅਮਲ ਪਰਜੋ
ਧਰਤੀ ਸਕਲ ਕਰੈ ਅਕਲ ਨ ਕੋਊ ਮਾਨ॥੪॥
ਜਾਨਤ ਹੌ ਜੀ ਕੀ ਕਰੈ ਕਾਮਨਾਂ ਜੋ ਨੀਕੀ
ਸਾਰ[11] ਮਾਤ ਕੀਨ ਤੀਕੀ ਕਛੂ ਧਜਾਨ ਮੈ ਪਰੇ ਰਹੈ॥
ਸਬਦ ਕੋ ਪ੍ਰੇਮੀ ਨੇਮੀ ਨਿਰਖ ਪਰਖਿ ਆਪ
ਤਾਸੋ ਕਛੂ ਸਹ ਰਖ ਚਰਚਾ ਕਰੇ ਰਹੈ॥
ਸਾਚੇ ਪਾਤਿਸਾਹ ਸਾਂਚੇ ਗੁਰੂ ਹਰਿਗੋਬਿੰਦ ਕੇ[12]

---

1. ਅੰਦਰਲੇ ਚੰਗੇ ਹਿਰਦੇ ਜਾਂ ਮਨ ਦੀ ਆਵਾਜ਼ ਸੁਣ ਕੇ।
2. ਤਤਖਿਨ, ਤੁਰੰਤ।
3. ਭੈੜੇ ਲੱਛਣ।
4. ਬਿਰਹਾ ਵਿਚ ਤੜਫ ਉਠਿਆ।
5. (ਗੁਰੂ ਤੋਂ ਬਿਨਾ) ਇਕ ਖਿਨ ਵਿਚ ਡੁਬ ਮਰੇਗਾ।
6. ਅਨੰਦ ਮਗਨ ਹੋ ਕੇ।
7. ਹਾਜ਼ਿਰ।
8. ਅਹਿਸਾਨ।
9. ਬਉਰਾ, ਬਾਵਰਾ= ਕਮਲੇ ਵਾਂਗ ਭਾਵ ਲਟਬੋਰੇ ਹੋ ਕੇ।
10. ਵਿਆਕੁਲ ਹੋ ਕੇ।
11. ਸੰਭਾਲ।
12. ਸਪੁੱਤਰ

ਪੁਤ੍ਰ ਪ੍ਰਿਯੋ ਮਾਤਾ ਨਾਨਕੀ ਤੇ ਸੋ ਖਰੇ ਰਹੈ॥
ਗੁਰ ਤੌਂ ਅਨੇਕ ਪੈ[1] ਬਿਬੇਕ ਧਨ ਹੀ ਕੋ ਏਕ
ਸਾਚੀ ਗੁਰਤਾ ਕੀ ਟੇਕ ਨੇਕ ਏ ਧਰੇ ਰਹੈਂ॥੫॥
ਸੁਨ ਸੁਧ[2] ਦਾਈ ਭਾਈ ਮਖਨ ਕੇ ਮਨ ਭਾਈ
ਅਤਿ ਸੁਖਦਾਈ ਸਿਅਰਾਈ[3] ਬਿਰਹਾਗ[4] ਹੈ॥
ਮਾਤ ਗੁਹਰਾਈ[5] ਸੁਨ ਦਾਸੀ ਦੌਰ ਦ੍ਵਾਰ ਆਈ
ਸੁਧ ਪਹੁਚਾਈ ਪਾਈ ਸੁਧ ਸੁਖ ਲਾਗ ਹੈ॥
ਦਰਸਨ ਕੀਨੋ ਜਾਇ ਸਤਿਗੁਰੁ ਗੁਨ ਪਾਇ
ਮੋਹਰ ਚਢਾਇ ਪਾਂਚ ਉਰ ਅਨੁਰਾਗ ਹੈ॥
ਸਾਦਰ[6] ਸੁ ਬਾਨੀ ਕਹੀ ਸੇਵਕ ਪ੍ਰਮਾਨੀ ਸਹੀ
ਪਾਂਚ ਸਤ ਹਾਨੀ ਭਾਵ ਪਾਚ ਕੌ ਬਿਭਾਗ[7] ਹੈ॥੬॥
ਬੋਲਯੋ ਮਹਾਰਾਜ ਮੇਰੋ ਤੋਰਯੋ ਹੋ ਜਹਾਜ
ਇਤ ਆਯੋ ਮੈ ਅਗਾਜ ਹੇਰਯੋ ਔਰ ਹੀ ਪ੍ਰਕਾਰ ਕੋ॥
ਤਾਂ ਤੇ ਪਾਚ ਪਾਂਚ ਬਰ ਮੋਹਰ ਚਢਾਇ ਜਾਇ
ਯਾਹੀ ਮਿਸ[8] ਜਾਂਚ ਲੀਨੋ ਗੁਰੁਤਾ ਅਪਾਰ ਕੋ॥
ਸਾਚੇ ਪਾਤਸਾਹ ਉਤਸਾਹ ਮੇਰੋ ਪੂਰੋ ਕੀਓ
ਨਿਜ ਮੁਖ ਮਾਂਗ ਲੀਓ ਨਿਜ ਅਧਿਕਾਰ ਕੋ॥
ਭਾਰ ਕੋ ਉਤਾਰ ਜਗ ਗੁਰਤਾ ਅਚਾਰ ਧਾਰ
ਦੀਜੀਏ ਦੀਦਾਰ ਟਾਰ ਸੰਗਤ ਖਭਾਰ[9] ਕੋ॥੭॥
ਚੜਕੈ ਚੁਬਾਰੇ ਊਂਚੇ ਸੰਗਤ ਗੁਹਾਰੇ[10]
ਸਭ ਪਲਾ ਕੋ ਫਿਰਾਇ ਹਲਾ ਕਰ ਗੁਰ ਪਾਯੋ ਹੈ॥
ਮਤਿ ਭ੍ਰਮ ਭਈ ਸੋ ਤੋ ਭਈ ਅਨਭਈ ਸਭ

---

1. ਪਰ। 2. ਖ਼ਬਰ।
3. ਸ਼ੀਤਲ ਹੋਇਆ। 4. ਬਿਰਹਾ ਦੀ ਅਗਨੀ।
5. ਗੁਹਾਰ।। 6. ਆਦਰ ਸਹਿਤ।
7. ਹਿੱਸਾ, ਅੰਸ਼। 8. ਛਲ, ਧੋਖਾ।
9. ਖਵਾਰ। 10. ਪੁਕਾਰੇ।

ਮਤ ਭ੍ਰਮ ਰਹੋ ਲਹੋ ਦਰਸਨ ਭਾਯੋ ਹੈ॥
ਸੰਗਤ ਬਿਕਲ ਧਾਈ ਸੁਨੇ ਸੁਨ ਸੁਧ ਆਈ
ਰੀਤ ਗੁਰਤਾਈ ਪਾਈ ਚੀਤ ਹਰਖਾਯੋ[1] ਹੈ॥
ਧਨਹਿ ਚਢਾਯੋ ਰਜ[2] ਮਾਥਹਿ ਲਗਾਯੋ
ਸਾਹ ਮਖਨ ਸੁਹਾਯੋ ਸੋ ਅਸੀਸਨ ਭਰਾਯੋ ਹੈ॥੮॥
ਜਾਹਿਰ ਜਹਾਨ ਮੈ ਮਹਾਨ ਭਯੋ ਗੁਰੁ ਜਸ
ਧੀਰਮਲ ਰਿਸ[3] ਕਰ ਈਰਖਾ ਬਢਾਈ ਹੈ॥
ਸੰਗ ਲੈ ਸੁਰਾਈ[4] ਪੂਜਾ ਛੀਨੀ ਜੋ ਚਢਾਈ
ਸੁਨ ਸੰਗਤਿ ਰਿਸਾਈ ਧਾਈ ਧੀਰਮਲ ਪਾਈ ਹੈ॥
ਪੂਜਾ ਔਰ ਦੂਜਾ ਹੂ ਸਬਾਬ[5] ਸੋ ਸਬਾਬ ਜਾਨ
ਬਿਨਾ ਹੀ ਅਜਾਬ[6] ਲੂਟ ਕੂਟ ਲੀਨ ਜਾਈ ਹੈ॥
ਸ੍ਰੀ ਗੁਰੁ ਅਲਾਈ ਯਹਿ ਉਚਿਤ ਨ ਆਈ
ਸਭ ਸਾਮਾ[7] ਸੋ ਫਿਰਾਈ[8] ਆਪ ਕੀਨੀ ਸੋ ਚਢਾਈ ਹੈ॥੯॥
ਮਗ ਮਾਹਿ ਆਵਤ ਕ੍ਰਿਪਾ ਨਿਧਾਨ ਸਾਚੇ
ਗੁਰੂ ਗ੍ਰੰਥਹਿ ਬਿਲੋਕਯੋ[9] ਜੋ ਸੁ ਸਿਖਨ ਨ ਦੀਨੋ ਤਬ॥
ਬਜਾਸਾ ਮੈ ਬਿਰਾਜੋ ਕਹਯੋ ਕੀਜੈ ਏਕ ਕਾਜੋ
ਦੀਜੋ ਧੀਰਮਲ ਸਾਚੋ ਹੈ ਅਮਾਨਤ ਸੋ ਮੇਰੀ ਅਬ॥
ਅਹਿਮਿਤ[10] ਧਾਰ ਅਹਿਮਿਤ ਪਰਿਹਾਰ ਆਯੋ
ਗੁਰੂ ਗ੍ਰੰਥ ਪਾਯੋ ਭੀਜਯੋ ਕੋਊ ਕੋਊ ਪਤ੍ਰ ਜਬ॥
ਮਾਖੋਵਾਲ ਆਏ ਪੁਰ ਆਨੰਦ ਬਸਾਏ
ਮਾਖੋ ਨਾਮ ਸੋ ਪਰਾਏ[11] ਗਾਏ ਗੁਨ ਗੁਨਿ ਗਨ ਕਬ॥੧੦॥

---

1. ਅਨੰਦਿਤ ਹੋਇਆ।
2. ਚਰਨ ਧੂੜੀ।
3. ਰੋਸ, ਕਰੋਧ।
4. ਤਕੜੇ ਬੰਦੇ।
5. ਪੁੰਨ।
6. ਮੁਸੀਬਤ ਤੋਂ ਬਿਨਾ, ਸੌਖਿਆਂ ਹੀ।
7. ਸਮਾਨ।
8. ਵਾਪਿਸ ਭੇਜ ਦਿਤਾ।
9. ਪਾਠ ਕੀਤਾ, ਵਾਚਿਆ।
10. ਹੰਕਾਰ।
11. ਪਇਆ, ਰਖਿਆ ਗਿਆ।

ਸਿਖਨ ਉਧਾਰਤ ਸੁਧਾਰਤ ਧਰਮ ਧਨ
ਪਾਰਤ[1] ਅਧਮ[2] ਜਨ ਅਧਮ ਤਾਪਨ ਹਨ[3]॥
ਤੀਰਥ ਕੀ ਜਾਤ੍ਰਾ ਕਰੀ ਸੰਗ ਲੈ ਕੁਟੰਬ ਹਰੀ
ਕੁਰੂਖਸੇਤ੍ਰ ਗੰਗਾ ਆਦਿ ਆਏ ਤਜੋ ਤ੍ਰਿਬੇਨੀ ਧਨ॥
ਦੀਨੋ ਦਿਜ ਪੀਨਨ[4] ਕੋ ਬੀਨ[5] ਸਰਬੰਸ ਦਾਨ
ਕੀਨੋ ਜਸ ਭਾਨ[6] ਕੋ ਪ੍ਰਕਾਸ ਅਪ੍ਰਮਾਨੋ ਪਨ॥
ਅਵਕਾਸ[7] ਪਾਇ ਆਇ ਕਰ ਅਰਦਾਸ ਮਾਗਜੋ
ਸੁਖ ਰਾਸ ਪਾਸ ਪੁਤ੍ਰ ਪਾਵਨ ਪਰਮ ਮਨ॥੧੧॥
ਬੋਲੇ ਅਸਧੁਜ ਆਪ ਐਹੈ ਅਸਧੁਜ ਜਾਕੋ
ਜਾਪਤ ਹੌਂ ਜਾਪ ਗੁਰੂ ਨਾਨਕ ਅਕਾਲ ਕੋ॥
ਮਾਰਿ ਕੈ ਮਲੇਛਨ ਮਸੰਦਨ ਕੋ ਟਾਰਿ ਕੈ
ਧਾਰਿ ਕੈ ਅਨੰਦ ਪੰਥ ਕਰਿ ਹੈ ਕ੍ਰਿਪਾਲ ਕੋ॥
ਤਾਹੀਂ ਅਰਦਾਸ ਤੇ ਪ੍ਰਕਾਸ ਭਯੋ ਸ੍ਰੀ ਗੁਰ ਕੋ
ਆਏ ਪੁਨਿ ਕਾਸੀ ਮਾਹਿ ਸੰਗਤਿ ਨਿਹਾਲ ਕੋ॥
ਸਬਦ ਕੋ ਕੋ ਠਾਕਰਿ ਸਭ ਸੁਖ ਸੋ ਠਾਕਰ
ਪਾਪਨ ਕੋ ਪੋਠਾ[8] ਕਰ ਸੰਗਤ ਬਿਸਾਲ[9] ਕੋ॥੧੨॥
ਗਏ ਪੁਨ ਸਾਹਿਬ ਮੁਸਾਹਿਬ ਭਗਤ ਸੰਗ
ਸਹਿਰ ਸੁ ਨਾਮਕ ਸਹਸਰਾਉ ਜਾ ਕੋ ਹੈ॥
ਸੇਵਕ ਸੁ ਸਾਚਾ ਚਾਚਾ ਫਗੂ ਨਾਮ ਤਾ ਪੈ ਹੇਰ
ਕ੍ਰਿਪਾ ਸੋਉ ਬਾਚਾ[10] ਚਾਚਾ ਤਾਤੇ ਨਾਮ ਤਾ ਕੋ ਹੈ॥
ਅਘਟਨ ਘਟਨਾ ਸੁਜਸ ਸਤਗੁਰੁ ਜੁ ਕੋ
ਪਟਨਾ ਬਿਰਾਜਤੇ ਹੀ ਆਯੋ ਨ੍ਰਿਪ ਬਾਕੋ ਹੈ॥

---

1. ਨੀਚ।
2. ਪਾਪੀ।
3. ਤਾਪਾਂ ਦਾ ਹਨਨ (ਖ਼ਾਤਮਾ)।
4. ਵ੍ਰਿਧੀ ਨੂੰ ਪ੍ਰਾਪਤ ਹੋਇਆ।
5. ਬੀਨਨਾ, ਵੇਖਣਾ।
6. ਸੂਰਜ।
7. ਛੁਟੀ।
8. ਪੁੱਠਾ।
9. ਵਿਸ਼ਾਲ।
10. ਵੇਖਿਆ।

ਤਾਹੀ ਕੀ ਸਹਾਇ ਹੇਤ ਤਾਕੇ ਸੰਗ ਜਾਇ ਭਾਇ
ਤਾਹਿ ਸੋ ਜਿਤਾਇ ਰਾਖ੍ਯੋ ਜਨ ਪਨ ਸਾਕੋ ਹੈ॥੧੩॥
ਸੁਰਤ ਬਿਰਾਗ ਕੀ ਬਿਸੁਰਤ ਰਹਤ ਸਦਾ
ਗ੍ਯਾਨ ਹੂੰ ਕੀ ਮੂਰਤ ਸੋ ਝੂਰਤ ਰਹਤ ਹੈ॥
ਸਮ ਦਮ ਦਯਾ ਤਪੋ ਤਤਿਖ੍ਯਾਂ[1] ਆਦਿ ਸਾਧਨ ਕੀ
ਸੈਨਾ ਸੋ ਅਰਾਧਨ ਕੀ ਨੂਰਤ ਰਹਤ[2] ਹੈ॥
ਸਾਚੇ ਪਾਤਿਸਾਹ ਸਾਹ ਅਸਧੁਜ ਹੇਰ ਕਰ
ਸਿਧ ਮੰਡਲੀ ਕੀ ਸਿਧ ਪੂਰਤ ਰਹਤ ਹੈ॥
ਤੂਰਤ ਰਹਤ ਮਹਾ ਮੋਹ ਜਾਲ ਸ੍ਰਿੰਖਲ[3] ਕੋ
ਭਕ੍ਤਿ ਗਾਨ ਭਾਨ ਭਾਉ ਧੂਰਤ[4] ਰਹਤ ਹੈ॥੧੪॥
ਬਰਵੈ॥
ਜਹਿ ਗੁਨ ਗਾਵਤ ਪਾਵਤ ਸੇਸ ਨ ਅੰਤ॥
ਤਿਹ ਗੁਨ ਇਤ ਕੋ ਕਰ ਸਕ ਅਮਿਤ ਅਨੰਤ॥੧॥
ਇਤਿ ਸ੍ਰੀ ਗੁਰ ਕੀਰਤਿ ਕਬਿਤਾਵਲੀ ਗੁਰ ਗੁਨ ਗਨ ਮੁਕਤਾਵਲੀ
ਬਾਬਾ ਸੁਮੇਰ ਸਿੰਘ ਬਿਧਿ ਕਰ ਬਦਨਦ੍ਵਾਰ
ਸ੍ਰੀ ਗੁਰੁ ਕ੍ਰਿਤਾ ਪਰਿਪੂਰਤ ਪ੍ਰਾਪਤਾ ਸੁਭਾ:ਭਵਤੁ:ਨਵਮੋ ਧਿਆਇ॥੯॥

---

1. ਸਰਦੀ-ਗਰਮੀ ਆਦਿ ਸਹਾਰਨ ਦੀ ਸਮਰਥਾ।
2. ਨੂੜਤ (ਨੂੜਣਾ ਬੰਨ੍ਹਣਾ ਭਾਵ) ਬੰਧਨ ਮੁਕਤ।
3. ਸੰਗਲੀ, ਜੰਜ਼ੀਰ।
4. ਛਲ, ਕਪਟ।

# ਸ੍ਰੀ ਗੁਰੁ ਪੰਥ ਪ੍ਰਕਾਸ

ਸਿਰਲੇਖ : ਸ੍ਰੀ ਗੁਰੁ ਪੰਥ ਪ੍ਰਕਾਸ

ਲੇਖਕ : ਗਿਆਨੀ ਗਿਆਨ ਸਿੰਘ[1]

ਮੁੱਖ ਵਿਸ਼ਾ : ਗੁਰੂ ਸਾਹਿਬਾਨ ਅਤੇ ਖਾਲਸੇ ਦਾ ਇਤਿਹਾਸ।

ਪ੍ਰਕਾਸ਼ਿਤ : ਪਹਿਲੀ ਵਾਰ ਇਹ ਗ੍ਰੰਥ ਸੰਮਤ 1936 (1879 ਈ.) ਵਿਚ ਦਿਲੀ ਤੋਂ ਹਾਫਜ਼ ਅਜ਼ੀਜ਼ੁਦੀਨ ਦੇ ਪ੍ਰਬੰਧ ਹੇਠ ਪ੍ਰਕਾਸ਼ਿਤ ਕੀਤਾ ਗਿਆ ; ਦੂਜੀ ਵਾਰੀ 1889 ਵਿਚ ਮਤਬਾ ਆਫਤਾਬ ਪ੍ਰੈਸ ਲਾਹੌਰ ਤੋਂ ਦੀਵਾਨ ਬੂਟਾ ਸਿੰਘ ਨੇ ਪ੍ਰਕਾਸ਼ਿਤ ਕੀਤਾ ; 1889 ਵਿਚ ਹੀ ਇਹ ਗ੍ਰੰਥ ਮਤਬਾ ਚਸਮੈ ਨੂਰ ਪੈਸ ਅੰਮ੍ਰਿਤਸਰ ਤੋਂ ਭਾਈ ਕਾਕਾ ਸਿੰਘ ਸਾਧੂ ਨੇ ਪ੍ਰਕਾਸ਼ਿਤ ਕੀਤਾ ਸੀ। (ਇਸ ਵਿਚਲੇ ਪਾਠ ਨੂੰ

---

1. ਇਹਨਾਂ ਦਾ ਜਨਮ ਸੰਗਰੂਰ ਜ਼ਿਲੇ ਦੇ ਪਿੰਡ ਲੌਂਗੋਵਾਲ ਵਿਖੇ ਸ. ਭਾਗ ਸਿੰਘ ਦੇ ਘਰ ਮਾਤਾ ਦੇਸਾਂ ਦੀ ਕੁੱਖੋਂ 17 ਅਪ੍ਰੈਲ 1822 ਈ. ਨੂੰ ਹੋਇਆ। ਇਹਨਾਂ ਦਾ ਬਚਪਨ ਕਾਫ਼ੀ ਮੁਸ਼ਕਲਾਂ ਵਿਚੋਂ ਗੁਜ਼ਰਿਆ, ਪਰ ਤੀਖਣ ਬੁੱਧੀ ਕਾਰਨ ਇਹਨਾਂ ਨੂੰ ਮਹਾਰਾਜਾ ਰਣਜੀਤ ਸਿੰਘ (1780–1839) ਅਤੇ ਮਹਾਰਾਜਾ ਕਰਮ ਸਿੰਘ ਪਟਿਆਲਾ (1798–1845) ਕੋਲ ਨੌਕਰੀ ਕਰਨ ਦਾ ਮੌਕਾ ਮਿਲਿਆ। ਵਿਦਿਆ ਦੀ ਖਿੱਚ ਕਾਰਨ ਇਹ ਨਿਰਮਲਾ ਸੰਪ੍ਰਦਾਇ ਨਾਲ ਜੁੜ ਗਏ ਅਤੇ ਪੰਡਿਤ ਤਾਰਾ ਸਿੰਘ ਨਰੋਤਮ ਕੋਲੋਂ ਵਿਦਿਆ ਗ੍ਰਹਿਣ ਕੀਤੀ। ਖੋਜੀ ਬਿਰਤੀ ਕਾਰਨ ਇਹਨਾਂ ਨੇ ਥਾਂ–ਥਾਂ ਘੁੰਮ ਕੇ ਸਿੱਖ ਇਤਿਹਾਸ ਨਾਲ ਸੰਬੰਧਿਤ ਘਟਨਾਵਾਂ ਦੀ ਜਾਣਕਾਰੀ ਇਕੱਤਰ ਕੀਤੀ ਅਤੇ ਫਿਰ ਇਹਨਾਂ ਨੂੰ ਲੜੀਵਾਰ ਕਲਮਬੰਦ ਕਰ ਕੇ ਪਾਠਕਾਂ ਦੇ ਸਨਮੁੱਖ ਪੇਸ਼ ਕੀਤਾ। ਭਾਈ ਸੰਤੋਖ ਸਿੰਘ ਤੋਂ ਬਾਅਦ ਗਿਆਨੀ ਗਿਆਨ ਸਿੰਘ ਪਹਿਲੇ ਵਿਦਵਾਨ ਹੋਏ ਜਿਨ੍ਹਾਂ ਨੇ ਦਸ ਗੁਰੂ ਸਾਹਿਬਾਨ ਦਾ ਇਤਿਹਾਸ ਇਕੋ ਥਾਂ ਲਿਖਣ ਦਾ ਸਫਲ ਯਤਨ ਕੀਤਾ। ਗੁਰ–ਇਤਿਹਾਸ ਦੇ ਨਾਲ–ਨਾਲ ਇਹਨਾਂ ਨੇ ਸਿੱਖ ਇਤਿਹਾਸ ਦੀਆਂ ਮਹੱਤਵਪੂਰਨ ਘਟਨਾਵਾਂ ਦਾ ਵਿਸਤਾਰ ਪੂਰਬਕ ਵਰਨਨ ਵੀ ਕੀਤਾ ਹੈ। ਸਿੱਖ ਧਰਮ ਅਤੇ ਇਤਿਹਾਸ ਸੰਬੰਧੀ ਚਾਨਣਾ ਪਾਉਣ ਵਾਲੀਆਂ ਇਹਨਾਂ ਦੀਆਂ ਪ੍ਰਮੁੱਖ ਰਚਨਾਵਾਂ ਇਹ ਹਨ – *ਇਤਿਹਾਸ ਭਾਈ ਰੂਪ ਚੰਦ, ਇਤਿਹਾਸ ਰਿਆਸਤ ਬਾਗੜੀਆਂ, ਗੁਰਧਾਮ ਸੰਗ੍ਰਹਿ, ਤਵਾਰੀਖ਼ ਸ੍ਰੀ ਅੰਮ੍ਰਿਤਸਰ, ਤਵਾਰੀਖ਼ ਗੁਰੂ ਖ਼ਾਲਸਾ (ਦੋ ਭਾਗ), ਤਵਾਰੀਖ਼ ਲਾਹੌਰ, ਨਿਰਮਲ ਪੰਥ ਪ੍ਰਦੀਪਕਾ, ਭੂਪਿੰਦਰਾਨੰਦ, ਰਿਪੁਦਮਨ ਪ੍ਰਕਾਸ਼,* ਆਦਿ। ਇਹਨਾਂ ਅਨਮੋਲ ਕ੍ਰਿਤੀਆਂ ਦੇ ਰਚਾਇਤਾ ਗਿਆਨੀ ਗਿਆਨ ਸਿੰਘ 24 ਸਤੰਬਰ 1921 ਈ. ਨੂੰ ਅਕਾਲ–ਚਲਾਣਾ ਕਰ ਗਏ ਸਨ।

ਇਸ ਸਰੋਤ ਪੁਸਤਕ ਵਿਚ ਸ਼ਾਮਿਲ ਕੀਤਾ ਗਿਆ ਹੈ।)[1] ਇਸ ਤੋਂ ਬਾਅਦ ਇਹ ਗ੍ਰੰਥ ਕਈ ਵਾਰੀ ਛਪ ਚੁਕਿਆ ਹੈ, ਜਿਵੇਂ- ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, 1923 (ਛੇਵੀਂ ਵਾਰ) ; ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1987; ਗਿਆਨੀ ਕਿਰਪਾਲ ਸਿੰਘ (ਸੰਪਾ.), ਮਨਮੋਹਨ ਸਿੰਘ ਬਰਾੜ, ਮਕਾਨ ਨੰ. 1008, ਗਲੀ ਸ਼ਹੀਦ ਬੁੰਗਾ, ਨੇੜੇ ਕੌਲਸਰ, ਅੰਮ੍ਰਿਤਸਰ, 1970.

ਅੰਮ੍ਰਿਤਸਰ ਤੋਂ ਪੱਥਰ-ਛਾਪੇ ਵਿਚ ਪ੍ਰਕਾਸ਼ਿਤ ਹੋਏ 1889 ਵਾਲੇ ਸੰਸਕਰਣ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 110-119 ਤਕ ਦੇਖੀ ਜਾ ਸਕਦੀ ਹੈ :

---

1. ਇਸ ਐਡੀਸ਼ਨ ਤੋਂ ਪਾਠ ਲੈਣ ਦੇ ਦੋ ਮੁੱਖ ਕਾਰਨ ਹਨ, ਪਹਿਲਾ- ਦਿੱਲੀ ਅਤੇ ਲਾਹੌਰ ਤੋਂ ਪ੍ਰਕਾਸ਼ਿਤ ਹੋਏ ਐਡੀਸ਼ਨਾਂ ਵਿਚ ਪੂਰਾ ਪਾਠ ਸ਼ਾਮਿਲ ਨਹੀਂ ਸੀ ਹੋ ਸਕਿਆ। ਇਸ ਗੱਲ ਦੀ ਸੂਚਨਾ ਗਿਆਨੀ ਜੀ ਨੇ ਵਿਚਾਰਾਧੀਨ ਐਡੀਸ਼ਨ ਦੇ ਅੰਤ ਵਿਚ ਇਕ ਇਸਤਿਹਾਰ ਦੇ ਕੇ ਇਸ ਤਰ੍ਹਾਂ ਦਿਤੀ ਹੈ, "ਸਰਬ ਗੁਰੂ ਕੇ ਪਿਆਰਿਓਂ ਕੋ ਪ੍ਰਗਟ ਹੋ ਕਿ ਪਹਲੇ ਭੀ ਮੈਨੇ ਇਹ ਪੁਸਤਕ ਦਿੱਲੀ ਮੈਂ ਛਪਵਾਯਾ ਥਾ ਮਗਰ ਉਸ ਵਕਤ ਬਹੁਤ ਕਥਾ ਬਿਨਾ ਪ੍ਰਾਪਤੀ ਕੇ ਰਹਿ ਗਈਂ ਥੀ। ਫਿਰ ਹਮਕੋ ਬਹੁਤ ਪ੍ਰੇਮੀਓਂ ਨੇ ਯਿਹ ਕਹਾ ਕਿ ਸ੍ਰੀ ਗੁਰੁ ਨਾਨਕ ਪ੍ਰਕਾਸ ਔਰ ਸੂਰਜ ਪ੍ਰਕਾਸ ਔਰ ਗੁਰੁ ਬਿਲਾਸ ਆਦੀ ਬਹੁਤ ਬੜੇ ਬੜੇ ਗ੍ਰੰਥ ਹੈ ਔਰ ਬਹੁਤ ਬਿਸਤਾਰ ਪੂਰਬਕ ਹੈ ਸੋ ਹਮ ਕੋਂ ਪੜਨੇ ਕੀ ਇਤਨੀ ਫੁਰਸਤ ਨਹੀ ਹੋਤੀ ਜੇਕਰ ਆਪ ਕ੍ਰਿਪਾ ਕਰੋ ਤਾਂ ਇਨ੍ਹਾਂ ਗ੍ਰੰਥਾਂ ਨੂੰ ਸੰਛੇਪ ਕਰਕੇ ਛਪਾਓ ਤਾਂ ਅਸੀ ਲੋਕ ਗੁਰੂਆਂ ਦੇ ਜੀਵਨ ਚਰਿੱਤ੍ਰ ਪੜ ਕਰ ਲਾਭ ਉਠਾਈਏ। ਤਦ ਮੈਨੇ ਦੀਵਾਨ ਬੂਟਾ ਸਿੰਘ ਲਾਹੌਰ ਦੇ ਕਹਨ ਪਰ ਉਸੇ ਤਰ੍ਹਾਂ ਸੰਛੇਪ ਕਰਨਾ ਸੁਰੂ ਕੀਤਾ ਔਰ ਦੀਵਾਨ ਬੂਟਾ ਸਿੰਘ ਛਪਵਾਨੇ ਲਗਾ ਜਿਸ ਕਾ ਨਾਮ ਹਮਨੇ ਸੰਛੇਪ ਸੂਰਜ ਪ੍ਰਕਾਸ ਰਖਨਾ ਥਾ ਮਗਰ ਅਫਸੋਸ ਕਿ ਦੀਵਾਂਨ ਬੂਟਾ ਸਿੰਘ ਨੇ ਵੋਹ ਪੂਰਾ ਨਾਂ ਹੋਨੇ ਦੀਆ ਵਜਾ ਇਸਕੀ ਹਮਕੋ ਯਿਹ ਮਾਲੂਮ ਹੋਤੀ ਹੈ ਕਿ ਕੁਛ ਅਰਸੇਂ ਸੇ ਹਮਰੇ ਨੇਤ੍ਰ ਦੁਖਨੇ ਆ ਗਏ ਔਰ ਬਹੁਤ ਮੁਦਤ ਕਿਛੁ ਲਿਖਾ ਪੜ ਨਹੀ ਥਾ। ਇਨਹੀਂ ਦਿਨੋਂ ਮੇਂ ਭਾਈ ਕਾਕਾ ਸਿੰਘ ਨੇ ਦਿੱਲੀ ਕੇ ਛਪੇ ਹੋਏ ਸੇ ਨਕਲ ਕਰਕੇ ਛਾਪਨਾ ਸੁਰੂ ਕਰ ਦੀਆ ਔਰ ਛਾਪਨੇ ਕਾ ਇਖਤਿਆਰ ਹਾਸਲ ਕਰ ਲੀਆ ਜਬ ਦੀਵਾਂਨ ਨੇ ਯਿਹ ਸੁਨਾ ਕਿ ਅੰਮ੍ਰਿਤਸਰ ਮੈ ਔਰ ਪੰਥ ਪ੍ਰਕਾਸ ਛਪ ਰਹਾ ਹੈ ਤਬ ਆਪਨੇ ਸੰਛੇਪ ਸੂਰਜ ਪ੍ਰਕਾਸ ਕੋ ਵਹਾਂ ਕਾ ਵਹਾਂ ਹੀ ਜਿਤਨਾ ਛਪ ਚੁਕਾ ਥਾ ਬੰਦ ਕਰ ਦੀਆ ਔਰ ਜਿਲਦ ਕੀ ਤਰਹ ਕਰਕੇ ਪੰਥ ਪ੍ਰਕਾਸ ਕੇ ਨਾਮ ਸੇ ਬੇਚਨਾ ਸੁਰੂ ਕਰ ਦੀਆ ਔਰ ਉਸ ਮੇ ਬਹੁਤ ਕਥਾ ਪ੍ਰਸੰਗ ਰੈਹ ਗਏ ਹੈਂ ਔਰ ਸ੍ਰੀ ਗੁਰੂ ਦਸਮ ਪਾਤਸਾਹੀ ਕੀ ਕਥਾ ਉਸਮੇਂ ਹੁਸੈਨੀ ਕੇ ਪੂਰੇ ਜੰਗ ਤਕ ਭੀ ਨਹੀਂ ਦੇਖਨੇ ਵਾਲੇ ਖੁਦ ਦੇਖ ਲੇਂਗੇ। ਫਿਰ ਜਬ ਹਮਨੇ ਉਸ ਕੋ ਬਿਕਤਾ ਦੇਖਾ ਤੋ ਜੋ ਕਥਾ ਮੈਨੇ ਉਸ ਕੇ ਵਾਸਤੇ ਬਨਾਈਂ ਥੀ ਵੋਹ ਭਾਈ ਕਾਕਾ ਕੋ ਦੇ ਦਈਂ ਔਰ ਛਾਪਨੇ ਕਾ ਇਖਤੀਯਾਰ ਦੇ ਦੀਆ ਸੋ ਭਾਈ ਕਾਕਾ ਸਿੰਘ ਨੇ ਇਸ ਗ੍ਰੰਥ ਮੈ ਵੋਹ ਸਬ ਕਥਾ ਛਾਪ ਦਈ ਹੈਂ ਔਰ ਬਹੁਤ ਸੁਧਾਈ ਕੀਤੀ ਗਈ ਹੈ। ਦੀਵਾਂਨ ਵਾਲੇ ਔਰ ਇਸਮੇ ਇਤਨਾ ਫਰਕ ਹੈ ਕਿ ਇਸਮੇ 30-31 ਕਥਾ ਜਿਜਾਦਾ ਹੈਂ ਉਸਮੇ ਕਮ ਹੈਂ।" ਦੂਜਾ- ਇਸ ਐਡੀਸ਼ਨ (ਪੱਥਰ-ਛਾਪ) ਤੋਂ ਬਾਅਦ ਜੋ ਐਡੀਸ਼ਨ ਪ੍ਰਿੰਟਿੰਗ ਪ੍ਰੈਸਾਂ ਵਿਚ ਛਪੇ, ਉਹ ਹਮੇਸ਼ਾ ਵਾਦ-ਵਿਵਾਦ ਵਿਚ ਹੀ ਘਿਰੇ ਰਹੇ।

## ਮੂਲ-ਪਾਠ

ਦੋਹਰਾ॥

ਗ੍ਰਾਮ ਬਕਾਲਾ ਬ੍ਯਾਸ ਤਟ[1] ਮੱਦ੍ਰ ਦੇਸ ਮੈ ਆਹਿ॥
ਨੌਮ ਗੁਰੂ ਥੇ ਰਹਿਤ ਤਬ ਤਹਾਂ ਮੋਦ[2] ਮਨ ਪਾਹਿ॥੧੯॥

ਚੌਪਈ।

ਅਸ੍ਰਮ ਗੁਰੁ ਜੋ ਗਏ ਸੁਨਾਏ॥ ਯਾਂਤੇ ਸਿੱਖ ਅਧਿਕ ਤਹ ਆਏ॥
ਔਰ ਸੋਢੀਅਨ ਭੀ ਸੁਨ ਪਾਈ॥ ਆਇ ਮੰਜੀਆਂ ਤਹਾਂ ਲਗਾਈ॥
ਸੋਢੀ ਸਾਹਿਬਜਾਦੇ ਤਬ ਹੀ॥ ਹੁਤੇ ਗਿਆਰਾਂ ਜਗ ਮੈਂ ਸਬ ਹੀ॥
ਬਾਕੀ ਬਖਸਾਂ ਕੇ ਜਨ ਆਏ॥ ਥਿਰੇ ਮੰਜੀਆਂ ਬਾਈ ਲਾਏ॥
ਸਬ ਮਸੰਦ ਇਹੁ ਸਾਰ[3] ਸੁਨੈ ਕੈ॥ ਆਏ ਤਹਿ ਸਭ ਸੰਗਤ ਲੈ ਕੈ॥
ਜੋ ਮੰਜੀ ਵਾਲਾ ਜਿਸ ਤਾਈਂ॥ ਦੈ ਮਸੰਦ ਕੋ ਰਿਸਵਤ ਜਾਈ॥
ਸੋ ਮਸੰਦ ਨਿਜ ਸੰਗਤ ਲੈ ਕੈ॥ ਭੇਟ ਦਿਲਾਵਤ ਤਹਾਂ ਝੁਕੈ ਕੈ॥
ਪਰੀ ਲੂਟ ਤਬ ਨਾਦ੍ਰਸਾਹੀ॥ ਕਹਿਲਾਵਤ ਦਿਢ ਬ੍ਰਤੀ[4] ਯਾਹੀ॥
ਅੰਧੀ ਨੂੰ ਬੋਲਾ ਘਾੜੀਸੈ॥ ਨਾਂ ਓਹੁ ਸੁਣੇ ਨ ਉਸ ਨੂ ਦੀਸੈ॥
ਬਿਨ ਮਾਲਕ ਰਖਵਾਰੇ ਭੇਤੈਂ॥ ਚਰ ਚਰ ਮ੍ਰਿਗ ਉਜਾਰੈਂ ਖੇਤੈਂ॥[5]
ਲੋਭੀ ਗੁਰੂ ਲਾਲਚੀ ਚੇਲੇ॥ ਦੋਨੋ ਖੇਲਣ ਦਾਉ ਨਵੇਲੇ॥
ਸੋਢੀ ਧੀਰ ਮੱਲ ਲੌ ਜੇਈ॥ ਇਕ ਇਕ ਗੁਰੂ ਬਨਯੋਂ ਚਂਹਿ ਤੇਈ॥
ਅਜਮਤ ਨਾਹਿ ਕਿਸੀ ਕੇ ਪਾਹੈ॥ ਸ਼ੂਂਕੀ[7] ਬੜੇ ਪਕਾਵਨ ਚਾਹੈਂ॥
ਯਾਹੀ ਤੈ ਜੋ ਸਿੱਖ ਸਿਆਣੇ॥ ਬੈਠੇ ਪਿਖਤ ਗੁਰੂ ਕੇ ਭਾਣੇ॥
ਨਾਹਿ ਕਿਸੀ ਕੌ ਮਾਨੈਂ ਪੂਜੈਂ॥ ਚੈਹੈ ਪ੍ਰਗਟੈਂ ਗੁਰੁ ਸਸਿ ਦੂਜੈਂ[8]॥
ਤਬ ਲੌ ਸਿੱਖ ਲੁਬਾਣਾ ਆਯੋ॥ ਮੱਖਣ ਸਾਹ ਧਨੀ ਬਿਦਤਾਯੋ[9]॥
ਤਿਸ ਨੇ ਸਭ ਕੈ ਪਰਖਨ ਹੇਤੈਂ॥ ਇਕ ਇਕ ਸਰਫੀ ਦਈ ਸਹੇਤੈਂ[10]॥

---

1. ਕਿਨਾਰਾ।
2. ਅਨੰਦ।
3. ਸਮਾਚਰ, ਖ਼ਬਰ।
4. ਦ੍ਰਿੜ, ਪੱਕੀ ਮਰਯਾਦਾ ਵਾਲਾ।
5. ਮਾਲਕ ਤੋਂ ਸੱਖਣੇ ਘਰ ਦੇ ਰਖਵਾਲੇ ਭੇਤੀ ਹੋ ਜਾਂਦੇ ਹਨ ਅਤੇ ਮਿਰਗਾਂ (ਪਸ਼ੂਆਂ) ਵਾਂਗ ਖੇਤ ਦਾ ਉਜਾੜਾ ਕਰਦੇ ਹਨ।
7. ਸ਼ੂੱਕ ਨਾਲ।
8. ਦੂਜ ਦਾ ਚੰਨ।
9. ਮਸ਼ਹੂਰ, ਪ੍ਰਸਿੱਧ।
10. ਹਿਤ ਨਾਲ।

ਕਰੀ ਤਸੱਲੀ ਨਾਹਿ ਕਿਸੀ ਨੈ॥ ਬੂਝਯੋ ਯਾ ਬਿਧਿ ਫੇਰ ਤਿਸੀ ਨੈ॥
ਸਾਹਿਬਜਾਦਾ ਹੈ ਕੋਊ ਔਰੈਂ॥ ਲੋਗੈਂ ਕਹਯੋ ਅਹੇ[1] ਇਕ ਗੌਰੈਂ[2]॥
ਤੇਗ ਬਹਾਦਰ ਮਸਤ ਵਿਚਾਰਾ॥ ਸੁਨ ਕੈ ਪਹੁੰਚਯੋ ਤਹੀਂ ਉਦਾਰਾ[3]॥
ਕੋਠੇ ਅੰਦਰ ਪਰੇ ਲਖਾਏ[4]॥ ਧਰੀ ਅਸ੍ਰਫੀ ਉਨ ਇਕ ਜਾਏ॥
ਗੁਰੂ ਕਹਯੋ ਹਮਰੀ ਪੰਜ ਸੈ ਹੈ॥ ਕਢਯੋ ਜਹਾਜ ਤੁਮਾਰੋ ਮੈ ਹੈ॥
ਸੁਨ ਮਨ ਤਨ ਧਨ ਤਾਂਹਿ ਚਢਾਯੋ॥ ਲੱਭਾ ਗੁਰੂ ਉੱਚ ਧੁਨਿ ਗਾਯੋ॥
ਬੁੱਢੇ ਕੇ ਪੌਤ੍ਰ ਗੁਰਦਿੱਤੇ। ਚਿੰਨਤ ਗੁਰਜਾਈ ਕੇ ਸਭ ਦਿਤੇ॥
ਸੰਗਤਿ ਸਹਿਤ ਮਸੰਦਹਿ ਆਈ॥ ਪੂਜੇ ਗੁਰੁ ਬਹੁ ਭੇਟ ਚਢਾਈ॥੧੭॥
ਦੋਹਰਾ॥
ਉੱਦਯਾਚਲ[5] ਘਰ ਤੈ ਉਦੇ ਭਏ ਗੁਰੂ ਸਮ ਭਾਨ[6]॥
ਭਗੇ ਨਿਸਾਚਰ[7] ਕੂਰ[8] ਗੁਰੁ ਤਮ ਝਗਰਾ ਭਯੋ ਹਾਂਨ॥੧੮॥
ਤੇਗ ਬਹਾਦੁ ਨੌਮ ਗੁਰੁ ਸਿਖੀ ਲਈ ਸੰਭਾਰ॥
ਪਸੂ ਹਰਜਾਵੈ[9] ਜਯੋਂ ਕਢੈ ਆਇ ਖੇਤ ਰਖਵਾਰ॥੧੯॥
ਚੌਪਈ॥
ਤਹਿ ਤੇ ਅੰਮ੍ਰਿਤਸਰ ਗੁਰੁ ਗਏ॥ ਬੇਮੁਖ ਅਧਿਕ ਪੁਜਾਰੀ ਭਏ॥
ਲਾਇ ਕਿਵਾੜ ਦਰਸਨੀ ਦਰ ਕੇ॥ ਦੈ ਤਾਲਾ ਕੂਕਰ ਭਏ ਘਰ ਕੇ॥
ਡਰੇ ਛੀਂਨ ਲੈਂਹ ਮਤ ਗੁਰੁ ਹਮ ਸੈਂ॥ ਹਮ ਸਬ ਜੈ ਹੈਂ ਅਪਨੇ ਕਮ[10] ਸੈਂ॥
ਬੇਪਰਵਾਹਿ ਗੁਰੂ ਨਹਿ ਚਾਹਾ॥ ਨਾਇ ਸੁਧਾਸਰ[11] ਅਏ ਪਿਛਾਹਾ॥
ਵੱਲੇ ਨਾਮ ਗਾਮ ਨਿਸ[12] ਕਾਟੀ॥ ਆਈ ਮਾਈ ਧਈ ਉਚਾਟੀ॥
ਭਗਤੀ ਪ੍ਰੇਮ ਸਿਦਕ ਬਰ ਲੈ ਕੈ॥ ਫੇਰ ਫਿਰੀਂ ਬਹੁ ਸੇਵਾ ਕਰੈ ਕੈ॥
ਤਹਿ ਤੈ ਚਲ ਗੁਰੁ ਮਗ ਜਨ ਤਾਰਤ॥ ਆਏ ਕੀਰਤਿਪੁਰ ਮੁਦ[13] ਧਾਰਤ॥

1. ਹੈ।
2. ਭਾਰੀ, ਵਡੇਰਾ।
3. ਸ਼ਾਹੂਕਾਰ।
4. ਵੇਖੇ।
5. ਇਕ ਪਹਾੜ ਦਾ ਨਾਂ।
6. ਸੂਰਜ।
7. ਚੰਨ।
8. ਝੂਠੇ।
9. ਹਰਾ ਖੇਤ ਖਾਣ ਵਾਲੇ ਪਸ਼ੂ ਨੂੰ।
10. ਕੰਮ।
11. ਅੰਮ੍ਰਿਤ ਸਰੋਵਰ।
12. ਰਾਤ।
13. ਅਨੰਦ।

ਕੇਤਕ ਦਿਵਸ ਬਸੇ ਜਬ ਤਹਾਂ॥ ਆਂਵਨ ਲਗੀ ਸੰਗਤੈਂ ਮਹਾਂ॥
ਸੋਢੀ ਸੂਰਯ ਮਲ ਯੁਤ ਪੂਤੈਂ॥ ਲਗਯੋ ਰਖਨ ਜਬ ਰਾਰਿ[1] ਕਸੂਤੈਂ॥
ਤਬ ਗੁਰੂ ਜਰ[2] ਖਰੀਦ ਕਰ ਧਰਤੀ॥ ਗਾਮ ਬਸਾਯੋ ਨਦਿ ਤਟ ਜਰਤੀ[3]॥
ਆਨੰਦਪੁਰ ਆਨੰਦਪੁਰ ਗੁਰੂ॥ ਧਾਮ ਬਨਾਨੇ ਕੀਨੇ ਸੁਰੂ॥
ਤਹਿ ਭੀ ਸੋਢੀ ਜਬੈ ਬਖੇਰੇ॥ ਲਗੇ ਰਖਨ ਗੁਰੁ ਸੰਗ ਬਧੇਰੇ॥
ਧੀਰ ਮੱਲ ਅਰ ਰਾਮ ਰਾਇ ਸੇ॥ ਕਰੈਂ ਉੱਪਦ੍ਰਵ[4] ਅਨਿਕ ਆਇ ਸੇ॥
ਕਰਨ ਹੇਤ ਤਬ ਤੀਰਥ ਸਾਰੇ॥ ਗੁਰੂ ਮਾਲਵੇ ਦੇਸ ਪਧਾਰੇ॥
ਲੰਗ ਟਹਿਲਪੁਰ ਮੂਲੋਵਾਲੈਂ॥ ਸੇਖੇ ਹੰਢਜਾਏ ਤਤਕਾਲੈਂ॥
ਪਹੁੰਚ ਦਿਲਵੀਂ ਗਿਲੀ ਡਿੱਖੀ॥ ਤਲਵੰਡੀ ਸਾਬੋ ਕੀ ਪਿੱਖੀ॥
ਬੁਰਜ ਦੁਰਗ[5] ਤੇ ਥਾ ਇਕ ਬਾਹਰ॥ ਬਰਮੀਂ ਤਾਂ ਪਰ ਥੀ ਬਡ ਜਾਹਰ॥
ਤਿਸ ਕੀ ਗੁਰੁ ਪ੍ਰਕ੍ਰਮਾ ਕਰਕੈ॥ ਬੰਦਨ ਕਰ ਬੈਠੇ ਮੁਦ ਭਰਕੈ॥
ਸਿੱਖਨ ਕੇ ਬੂਝਨ ਪਰ ਗਾਈ॥ ਇਹਾਂ ਕ੍ਰਿਸਨ ਬੈਠਤ ਥੇ ਆਈ॥
ਜਬ ਕੌਰਵ ਪਾਂਡਵ ਥੇ ਲਰਤੇ॥ ਭੋਜਨ ਆਇ ਇਹਾਂ ਵਹਿ ਕਰਤੇ॥
ਭੋਜਨ ਇਹਾਂ ਕ੍ਰਿਸ੍ਨ ਥਿਰ ਪਾਤੇ॥ ਬੰਦਨ ਜੋਗ ਜਗਾ ਇਹੁ ਯਾਂਤੇ॥
ਕ੍ਰਿਸ੍ਨ ਅਵਤਾਰ ਪੁਰਖ ਇਕ ਹ੍ਵੈ ਹੈ॥ ਗੁਰੁ ਘਰ ਕੋ ਅਤਿ ਬਿਦਤ ਕਰੈ ਹੈ॥
ਸੋ ਆਗੇ ਅਬ ਮਮ ਕੁਲ ਭਾਂਨੂੰ॥ ਇਸ ਪਰ ਥਿਰ ਹੈ ਆਇ ਮਹਾਂਨੂ॥
ਏਹੁ ਦਮਦਮਾ ਹੈ ਜੋ ਨੀਕੈਂ॥ ਨੌਂ ਨੇਜੇ ਬਨਹੈ ਤੁੰਗ ਠੀਕੈਂ॥
ਸਰਬ ਜਗਤ ਮੈਂ ਅਤਿ ਬਿਦਤੈ ਹੈ॥ ਕਾਂਸੀ ਏਹੁ ਗੁਰੂ ਕੀ ਥੈ ਹੈ॥
ਅੰਨਪੂਰਣਾ ਦੇਗ ਚਲੈ ਹੈ॥ ਗ੍ਰੰਥ ਗੁਰੂ ਸਮ ਬੇਦ ਖੁਲੈ ਹੈ॥
ਏਹੁ ਸਰੋਵਰ ਪਿਖੀ ਅਤ ਜੋਈ॥ ਮਨੀਕਰਣ ਕਾ ਸਮ ਇਹੁ ਹੋਈ॥
ਗੰਗਾ ਬਹੈ ਨਾਮ ਕੀ ਧਾਰਾ॥ ਬਿਸ੍ਵੇਸ੍ਵਰ[6] ਹ੍ਵੈ ਗੁਰਦਰਵਾਰਾ॥
ਪੂਰਬ ਏਕ ਜਨਮ ਕੇ ਮਾਂਹੀ॥ ਕੀਨੋ ਹਮ ਤਪ ਬੈਠ ਇਹਾਂ ਹੀ॥
ਰਿਖੀ ਮਾਰਕੰਡਾ ਜੋ ਥੀਓ॥ ਉਨ ਭੀ ਇਸੀ ਠੌਰ[7] ਤਪ ਕੀਓ॥

---

1. ਝਗੜਾ।
2. ਦੌਲਤ।
3. ਸੋਹਣਾ।
4. ਫਸਾਦ।
5. ਕਿਲਾ।
6. ਵਿਸ਼ਵ-ਸਰੋਵਰ
7. ਥਾਂ।

ਇਮ ਕਹਿ ਗੁਰੁ ਤਿੰਹ ਸਰ[1] ਤੱਟ ਜਾਈ॥ ਹੇਤ ਦਿਖਾਵਨ ਸਿੱਖਨ ਤਾਂਈ॥
ਧਰਾ[2] ਪਾਂਚ ਹਥ ਸਾਚ ਪੁਟਾਈ॥ ਧੂੰਨੀ[3] ਅਪਨੀ ਕਾਢ ਦਿਖਾਈ॥
ਔਰ ਮਾਰਕੰਡੇ ਕੀ ਧੂੰਣੀ॥ ਕੇਰ[4] ਕੋਇਲੇ ਕਢੇ ਅਗੁਣੀ[5]॥
ਪਿਖ ਨਿਸਚਾ ਤਬ ਸਿਖਨ ਆਯੋ॥ ਗੁਰੁਸਰ ਨਾਮ ਤਾਲ ਕਾ ਗਾਯੋ॥
ਕਾਰ ਕਢੀ ਗੁਰੁ ਸਾਥ ਦੁਸਾਲੇ॥ ਮਹਿਮਾਂ ਤਿੰਹ ਦਿਖ ਰਈ ਬਿਸਾਲੇ[6]॥
ਸੇਵਾ ਕਰੀ ਚੌਧਰੀ ਡੱਲੇ॥ ਤ੍ਰੈ ਦਿਨ ਰਹਿ ਗੁਰੁ ਤਹਿ ਤੇ ਚੱਲੇ॥
ਮੌੜ ਖਿਜਾਲ ਭਿਖੀ ਭੂਪਾਲੇ॥ ਗਾਗੇ ਸੁਰਜਨ ਭੈਣੀ ਚਾਲੇ॥
ਥਿਰ ਧਮਧਾਂਣ ਕੈਥਲੋ ਆਦੈਂ। ਸਿੱਖਨ ਕੀ ਗੁਰੁ ਭਰੀ ਮੁਰਾਦੈਂ॥੨੦॥
ਦੋਹਰਾ॥
ਯਾ ਬਿਧਿ ਫਿਰ ਗੁਰੁ ਮਾਲਵੇ ਦੇਸ ਅਨੇਕੈਂ ਠੌਰ॥
ਕੀਨ ਚਰਿੱਤ੍ਰ ਬਚਿੱਤ੍ਰ ਬਹੁ ਅਤੀ ਪਵਿੱਤ੍ਰ ਗੌਰ॥੨੧॥
ਚੌਪਈ॥
ਸਿਖ ਮਲਵੱਈਯਨ ਸੇਵ ਅਪਾਰੇ॥ ਕਰੀ ਖੁਸੀ ਹ੍ਵੈ ਗੁਰੁ ਵਹਿ ਤਾਰੇ॥
ਦੌਲਤ ਅਈ ਗੁਰੂ ਪੈ ਭੂਰੀ[7]॥ ਲੈਕਰ ਗਏ ਤੀਰਥਨ ਦੂਰੀ॥
ਕਾਂਸੀ ਗਯਾ ਪਰਾਗ ਵਗੈਰੇ॥ ਕੀਨੇ ਤੀਰਥ ਸਾਨੰਦ[8] ਧੈਰੇ[9]॥
ਬਿਸਨ ਸਿੰਘ[10] ਨ੍ਰਿਪ ਸੈਨਾ ਲੈ ਕੈ॥ ਚੜ੍ਯੋ ਕਾਮਰੂ ਪਰ ਖੁਨਸੈ ਕੈ॥
ਗੁਰੂ ਤਬੈ ਤਿਸ ਕੇ ਸੰਗ ਜੈ ਕੈ॥ ਫਤੇ ਦਿਲਾਈ ਮੱਦਦ ਕੈ ਕੈ॥

---

1. ਸਰੋਵਰ।
2. ਧਰਤੀ।
3. ਧੂਣੀ।
4. ਮਿੱਟੀ ਨੂੰ ਕੇਰ ਕੇ।
5. ਅੱਗ ਦੇ।
6. ਵਡੀ।
7. ਬਹੁਤ ਜ਼ਿਆਦਾ।
8. ਅਨੰਦ ਸਹਿਤ।
9. ਧੀਰਜ ਨਾਲ।
10. 'ਗੁਰੂ ਤੇਗ ਬਹਾਦਰ ਜੀ ਰਾਜਾ ਬਿਸ਼ਨ ਸਿੰਘ ਨਾਲ ਅਸਾਮ ਦੀ ਮੁਹਿੰਮ ਉਪਰ ਗਏ ਸਨ', ਅਜਿਹਾ ਲਿਖਣਾ ਗ੍ਰੰਥਕਾਰ ਦੀ ਭੁੱਲ ਹੈ, ਕਿਉਂਕਿ ਗੁਰੂ ਤੇਗ ਬਹਾਦਰ ਜੀ ਦੀ ਪੂਰਬ-ਪ੍ਰਚਾਰ ਯਾਤਰਾ ਸਮੇਂ ਤਾਂ ਇਹ ਪੈਦਾ ਵੀ ਨਹੀਂ ਹੋਇਆ ਸੀ। ਉਸ ਦਾ ਜਨਮ ਸੰਨ 1672 ਵਿਚ ਹੋਇਆ ਸੀ ਅਤੇ ਇਹ ਆਪਣੇ ਦਾਦੇ ਰਾਜਾ ਰਾਮ ਸਿੰਘ ਤੋਂ ਬਾਅਦ [1688] ਰਾਜ-ਗੱਦੀ ਉਪਰ ਬੈਠਿਆ ਸੀ, ਕਿਉਂਕਿ ਇਸ ਦਾ ਪਿਤਾ ਕੁੰਵਰ ਕ੍ਰਿਸ਼ਨ ਸਿੰਘ ਕੁੰਵਰ-ਪਦ ਵਿਚ ਹੀ ਪਰਲੋਕ ਸਿਧਾਰ ਗਿਆ ਸੀ। ਇਸ ਰਾਜੇ ਦਾ ਦੇਹਾਂਤ ਮਾਘ ਵਦੀ 7, ਸੰਮਤ 1756 (ਸੰਨ 1699) ਨੂੰ ਕਾਬਲ ਵਿਖੇ ਬੈਕੁੰਠਵਾਸ ਵਿਚ ਹੋਇਆ ਸੀ। -*ਜੈਪੁਰ ਕਾ ਇਤਿਹਾਸ,* (ਹਿੰਦੀ) ਪੰਨਾ 142-43. (ਚਲਦਾ)

ਸੁਤ ਅਸਾਂਮ ਪਤਿ ਕੋ ਬਰ ਦੀਓ॥ ਕਿਰਤਾਰਥ ਦਾਸਨ ਕੋ ਕੀਓ॥
ਠੀਕ ਕਹਿਤ ਹੈਂ ਲੋਗ ਸਿਆਨੇ॥ ਨਦੀ ਮੇਘ ਸੁਭ ਸੰਤ ਮਹਾਂਨੇ॥
ਜਹਿਂ ਜਹਿਂ ਜਾਵਤ ਕਰਤ ਨਿਹਾਲੈਂ॥ ਬਿਚਰਤ ਏਹੁ ਭੁਜੰਗਮ ਚਾਲੈਂ[1]॥
ਦੇਸ ਅਸਾਂਮ ਬੰਗਾਲਾ ਢਾਕਾ॥ ਜਗਨ ਨਾਥ ਲੌ ਪਿਖ ਬਹੁ ਬਾਂਕਾ[2]॥
ਪਟਨੇ ਮੈ ਨਿਜ ਰਖੇ ਕਬੀਲੇ॥ ਪ੍ਰਗਟੇ ਤਹਿਂ ਗੁਰੁ ਦਸਮ ਰੰਗੀਲੇ॥
ਸਭ ਤੀਰਥਨ ਕੋ ਤੀਰਥ ਕਰਕੈ॥ ਮਨੋ ਕਾਂਮਨਾ ਸਿੱਖਹਿ ਭਰਕੈ॥
ਪੁਰ ਅਨੰਦ ਮੈ ਪੁਨ ਗੁਰੁ ਆਏ॥ ਮਹਿਲ ਰਹਿਨ ਹਿਤ ਮਹਿਲ ਚਿਨਾਏ॥
ਬਿਦਤੇ ਦੇਸ ਬਦੇਸਨ ਸਾਰੇ॥ ਤੇਗ ਬਹਾਦਰ ਸਤਗੁਰੁ ਭਾਰੇ॥
ਲੋਗ ਦਰਸ ਹਿਤ ਗੁਰੁ ਢਿਗ[3] ਆਵੈਂ॥ ਬਾਂਛਤ ਪਾਇ ਧਾਂਮ ਨਿਜ ਜਾਵੈਂ॥
ਭੀਰ ਰਹੈ ਗੁਰੁਦ੍ਵਾਰ ਅਪਾਰੈ॥ ਲਗਹੈ ਦੌਲਤ ਜਿਨਸ ਅੰਬਾਰੈ॥
ਸੋਢੀ ਪੇਖ ਪੇਖ ਕਰ ਜਰਹੀਂ॥ ਸੰਗਤ ਤਈਂ ਸਿਖਾਵਨ ਕਰਹੀਂ॥
ਪੈ[4] ਨਹਿ ਸਿੱਖ ਤਿਨੋ ਕੀ ਮਾਨੈਂ॥ ਯਾਂਤੈ ਉਨ ਦੁਖ ਪਾਇ ਮਹਾਨੈਂ॥
ਰਾਮਰਾਇ ਕੋ ਮਿਲ ਸਿਖਰਾਯੋ॥ ਤਿਸ ਤੈ ਦਾਵਾ ਪੁਨਾ ਕਰਾਯੋ॥
ਧੀਰ ਮੱਲ ਲੌ ਸੋਢੀ ਸਾਰੇ॥ ਦੈਨ ਗੁਵਾਹੀ ਹਿਤ ਭਏ ਤਯਾਰੇ॥
ਰਾਮਰਾਇ ਇਹ ਦਾਵਾ ਕੀਓ॥ ਗੱਦੀ ਅਪਨਾ ਹੱਕ ਠਰੀਓ॥
ਹਰੀ ਕ੍ਰਿਸ੍ਨ ਥਾ ਮਮ ਲਘੁ ਭਾਈ॥ ਤਾਂਹਿ ਵਸਤ ਪਹੁੰਚਤ ਮੁਝ ਤਾਂਈ॥
ਵਹਿ ਬਾਲਕ ਬੈ[5] ਮੈਂ ਹੀ ਗੁਜਰੇ॥ ਯਾਂਤੇ ਤਿਸ ਪਰ ਹੈ ਮਮ ਉਜਰੇ[6]॥
ਸੋ ਨਿਜ ਬਾਬੇ ਕੋ ਕਹਿ ਗਏ॥ ਬਾਲ ਉਮਰ ਮੈ ਗਯਾਤ ਨ ਥਏ॥
ਨੌਰੰਗ ਬੂਝਜੋ ਤਾਂ ਕੋ ਐਸੇ॥ ਜੋ ਗੁਰੁਗਾਦੀ ਪਰ ਨਰ ਬੈਸੇ॥
ਸਕ੍ਤੀ ਯੁਤ[7] ਵਹਿ ਹੋਤ ਕਿ ਨਾਂਹੀ॥ ਸਿੱਖ ਹੁਕਮ ਤਿੰਹ ਮਨਤ ਕਿ ਨਾਹੀ॥
ਅਰ ਤੈ ਸਕ੍ਤਿ ਕਹਾਂ ਤੈ ਪਾਈ॥ ਗੁਰੁ ਘਰ ਤੈ ਕੈ ਅਨਤ[2] ਲਹਾਈ[3]॥

(ਪਿਛਲੇ ਪੰਨੇ ਦਾ ਬਾਕੀ) ਇਤਿਹਾਸਕ ਹਵਾਲਿਆਂ ਤੋਂ ਇਹ ਸੂਚਨਾ ਮਿਲਦੀ ਹੈ ਕਿ ਗੁਰੂ ਤੇਗ ਬਹਾਦਰ ਜੀ ਰਾਜਾ ਰਾਮ ਸਿੰਘ ਨਾਲ ਅਸਾਮ ਦੀ ਮੁਹਿੰਮ 'ਤੇ ਗਏ ਸਨ। -ਵੇਖੋ ਫੁਟ-ਨੋਟ 1, ਪੰਨਾ 80.

1. ਸਰਪ ਵਾਂਗ ਵਿੰਗ-ਵਲ੍ਹ ਖਾਂਦੇ ਹੋਏ, ਭਾਵ ਸਿਧੇ-ਸਿਧੇ ਨਹੀਂ ਗਏ।
2. ਸੋਹਣਾ।
3. ਕੋਲ, ਪਾਸ।
4. ਪਰ।
5. ਉਮਰ ਭਾਵ ਛੋਟੀ ਉਮਰ।
6. ਹੱਕ।
7. ਸਹਿਤ, ਵਾਲਾ।
8. ਗੁਰੂ ਘਰ ਤੋਂ ਪ੍ਰਾਪਤ ਕੀਤੀ ਹੈ ਜਾਂ ਹੋਰ ਕਿਤੋਂ।

ਜੇ ਗਾਦੀ ਅਜਮਤ ਯੁਤ ਹੈਈ॥ ਤੌ ਤਿਸ ਪਰ ਫਿਰ ਜੋਰ ਨ ਥੈਈ॥
ਸੋ ਅਜਮਤ ਯੁਤ ਨਿਸਚੈ ਹੋਈ॥ ਉਮਰ ਪਰੈਂ ਮੁਨਹਸਰ[1] ਨ ਕੋਈ॥
ਅਰ ਸਿਖ ਹੁਕਮ ਤਾਂਹਿ ਜੇ ਮਨ ਹੈ॥ ਤੌ ਦੈ ਗਏ ਤਾਂਹਿ ਜਿੰਹ ਬਨ ਹੈ॥
ਅਰ ਤੁਮ ਸਕ੍ਰਿ ਜਹਾਂ ਤੈ ਪਾਈ॥ ਫਿਰ ਕਯੋਂ ਤਿਨ ਸੋਂ ਕਰਤ ਲਰਾਈ॥
ਯਾਂਤੈ ਕਯੋਂ ਕ੍ਰਿਤਘਨ ਬਨੈ ਹੋ॥ ਤੁਮ ਸਮ੍ਰਥ ਨਿਜਾਰੀ ਕਰ ਲੈਹੋ॥
ਅਰ ਇਹ ਗੁਰੁ ਸਿੱਖੀ ਕਾ ਨਾਤਾ॥ ਆਹਿ ਪ੍ਰੇਮ ਕਾ ਲਖੋ ਬਖਜਾਤਾ॥
ਮਨ ਚਿਤ ਮਿਲੈ ਤੁ ਮੇਲਾ ਚੇਲਾ॥ ਨਾਹਿਤ ਕਾਹਿਤ ਹੋਤ ਦੁਹੇਲਾ॥
ਤਾਲਕ ਨਾਹਿ ਹਕੂਮਤ ਕੇ ਹੈ॥ ਸਰਧਾ ਕਾ ਮਾਨਨ ਜਗ ਮੇ ਹੈ॥
ਅਰ ਖੁਦ ਜੀਵਤ ਪਦਰ[2] ਤੁਮਾਰੇ॥ ਤੁਮਕੋ ਜਬ ਕਰ ਗਏ ਕਨਾਰੇ॥
ਹੁਕਮ ਤਮੀਲ[3] ਉਨੋ ਕਾ ਸਿੱਖੈਂ॥ ਕੀਨੋ ਤੁਹਿ ਖੁਸ ਹੋਇ ਨ ਪਿੱਖੈਂ॥
ਤੌ ਵਹਿ ਅਬ ਤੁਹਿ ਕੈਸ ਪੁਜੈ ਹੈਂ॥ ਮੰਨੈ ਤੁ ਬੇਮੁਖ ਗੁਰੁ ਤੈ ਥੈ ਹੈਂ॥
ਯੌ ਹਮ ਸੋ ਨਹਿ ਸਕੈਂ ਦਿਲਾਏ॥ ਕਰੈਂ ਅਨਦਲ ਤੋ ਦੋਜਖ ਜਾਂਏ॥
ਹਮ ਜਗੀਰ ਤੁਹਿ ਹੇਤ ਗੁਜਾਰੇ॥ ਦੈ ਹੈਂ ਲੇਹੁ ਜਹਾਂ ਮਨ ਧਾਰੇ॥
ਅਰ ਸਿੱਖੀ ਨਿਜ ਨਈ ਬਨੈ ਹੋ॥ ਬਨੋ ਸੇਰ ਕਿੰਉ ਗੀਦੜ ਥੈ ਹੋ॥੨੨॥
ਦੋਹਰਾ॥
ਰਾਮਰਾਇ ਇਹੁ ਮਾਨ ਕਰ ਲਈ ਜਗੀਰ ਲਿਖਾਇ॥
ਥਿਰਯੋ ਦੂਣ[4] ਗੜਵਾਲ ਮਹਿ ਦੇਹਰਾ ਅਬ ਜੁ ਕਹਾਇ॥੨੩॥
ਅਰਜੀ ਖਾਰਜ ਜੌ ਭਈ ਰਾਮਰਾਇ ਕੀ ਐਸ॥
ਧੀਰ ਮੱਲ ਲੌ ਹਾਰਗੇ ਸੋਢੀ ਕਰ ਟਕਟੈਸ[5]॥੨੪॥
ਔਰੰਗ ਤਬ ਕਰ ਰਹਯੋ ਥਾ ਜੱਬ੍ਰਨ ਤੁਰਕ ਹਿੰਦਾਨ॥
ਤਬੈ ਬਾਦੀਅਨ ਪਾਪ ਇਕ ਔਰੈ ਕਰਯੋ ਮਹਾਨ॥੨੪॥
ਬਹੁਤ ਠੌਰ ਹਿੰਦ੍ਵਾਨ ਕੋ ਦੀਨੀ ਸਿਖ ਮਤਿ ਏਹੁ॥
ਤੁਮ ਸਬ ਮਿਲ ਪਤਿਸਾਹਿ ਪੈ ਅਰਜੀ ਯੌ ਲਿਖ ਦੇਹੁ॥੨੫॥
ਤੇਗ ਬਹਾਦ੍ਰ ਪੀਰ ਗੁਰੁ ਹੈ ਸਬ ਹਿੰਦੁਨ ਕੇਰ॥

---

1. ਆਸ਼੍ਰਿਤ, ਨਿਰਭਰ। 2. ਪਿਤਾ।
3. ਅਮਲ, ਆਗਿਆ ਪਾਲਣ। 4. ਦੇਹਰਾਦੂਨ।
5. ਬਕਵਾਦ।

ਇਨੈ ਤੁਰਕ ਤੁਮ ਲੇਹੁ ਕਰ ਤੌ ਹਮ ਬਨਹੈਂ ਫੇਰ॥੨੬॥
ਗੁਰੂ ਤੁਰਕ ਨਹਿ ਬਨੈਗੋ ਸਿਰ ਦੈ ਹੈਂ ਹਿਤ ਹਿੰਦ॥
ਯੌਂ ਤੁਮਰੀ ਬਚ ਜਾਇਗੀ ਮਾਰ ਕੂਟ ਤੈ ਜਿੰਦ॥੨੭॥
ਅਰ ਹਾਕਮ ਰਾਈਸ ਜੇ ਹੁਤੇ ਤੁਰਕ ਮਧ ਦੇਸ॥
ਤਿਨ ਕੋ ਭੀ ਤਬ ਬਾਦੀਅਨ ਦੀਨੋ ਯੌਂ ਉਪਦੇਸ॥੨੮॥
ਕਰੋਂ ਕਲੇਸ ਬਾਸੇਸ[1] ਤੁਮ ਦੈ ਹੋ ਹਿੰਦੁਨ ਤਾਂਇ॥
ਲਿਖੋ ਸਾਹਿ ਕੋ ਕਰੈ ਵਹਿ ਤੁਰਕ ਗੁਰੂ ਹਿੰਦਵਾਇ॥੨੯॥
ਫਿਰ ਹਿੰਦੂ ਸਬ ਆਪ ਹੀ ਬਨੈਂ ਤੁਰਕ ਉਨ ਮਾਨ॥
ਯੌਂ ਹੀ ਕੀਨੋ ਲਿਖ ਪਠਯੋ ਭਾਵੀ ਅਤਿ ਬਲਿਵਾਨ॥੩੦॥
ਇਹੁ ਬਾਤੈ ਇਤ ਬਾਦੀਅਨ ਭਾਵੀ ਪ੍ਰੇਰਯੋ ਕੀਨ॥
ਪੈ ਮੂਰਖ ਨਹਿ ਜਾਨ ਹੈਂ ਪ੍ਰੇਰਕ ਗੁਰੁ ਪ੍ਰਬੀਨ[2]॥੩੧॥
ਜੋ ਮਨਸਾ ਹ੍ਵੈ ਗੁਰੂ ਕੀ ਲੱਖ ਸਬੱਬ ਬਨਾਇ॥
ਕਰਵਾਵਤ ਹੈਂ ਤੈਸ ਹੀ ਜਾਨਤ ਸਿਦਕੀ ਕਾਇ॥੩੨॥
ਇਤੈ ਬਾਦੀਓਂ ਕੋ ਦਯੋ ਭਾਵੀ ਭਾਰ ਕਲੰਕ॥
ਉਤ ਨੌਰੰਗ ਜਾਲਮ ਕਰੀ ਦ੍ਰਿਸ੍ਰਿ ਹਿੰਦੂ ਪਰ ਬੰਕ[3]॥੩੩॥
ਤ੍ਰਿਭੰਗੀ ਛੰਦ॥
ਤਬ ਮੁਗਲ ਚੁਕੱਤਾ ਦਿਲੀ ਪੱਤਾ ਭਯੋ ਕੁਪੱਤਾ ਮਦਮੱਤਾ॥
ਨਹਿ ਜਾਨੀ ਸੱਤਾ ਤਿਨ ਅਲਵੱਤਾ[4] ਗਹੀ[5] ਕੁਕੱਤਾ[6] ਮਨਮੱਤਾ॥
ਚਾਹੀ ਉਨ ਕਰਨੀ ਸਗਰੀ ਧਰਨੀ[7] ਦੀਨ ਸੁਵਰਨੀ[8] ਤੁਰਕਾਨੀ॥
ਮੰਦ੍ਰ ਬਹੁ ਗੇਰੇ ਦੇਵਨ ਕੇਰੇ ਬਿਨ ਹੀ ਦੇਰੇ ਅਭਿਮਾਨੀ॥
ਨਿਗਮਾਗਨ ਜੇਤੇ ਲੋਪੇ ਤੇਤੇ ਨਹਿ ਕੋ ਚੇਤੇ ਕਰਨ ਪਰੇ॥
ਤੀਰਥ ਲੁਪਵਾਏ ਪਰਬ ਹਟਾਏ ਜੋ ਜਨ ਨਾਏ ਕਰਾ[1] ਭਰੇ॥

---

1. ਬਹੁਤ।
2. ਪੂਰਨ ਗਿਆਨੀ।
3. ਟੇਢੀ।
4. ਨਿਰਸੰਦੇਹ।
5. ਪਕੜੀ।
6. ਜ਼ਾਲਮਾਂ ਵਾਲੀ ਤਲਵਾਰ।
7. ਧਰਤੀ।
8. ਉਤਮ ਜਾਤੀ।
9. ਕਰ, ਟੈਕਸ।

ਪੌਰਾਨ ਨ ਪਰਚਾ ਨਹਿ ਸੁਰ[1] ਅਰਚਾ[2] ਸੰਤਨ ਚਰਚਾ ਕੋਇ ਕਹੀਂ॥
ਈਸ੍ਵਰ ਕਾ ਭਜਨਾ ਪਿਤਰਨ ਜਜਨਾ[3] ਸੰਗਤ ਸਜਨਾ ਹੋਇ ਨਹੀ॥
ਜੋ ਬੈਦਕ ਰੀਤੀ ਹੁਤੀ ਸੁਨੀਤੀ[4] ਪਰਮ ਪੁਨੀਤੀ[5] ਸਭ ਖੋਈ॥
ਮਹਿਜਦ[6] ਆਪਾਰੀ ਜਿਤ ਕਿਤ ਭਾਰੀ ਧਰ ਪਰ ਸਾਰੀ ਤਬ ਹੋਈ॥
ਕਾਤੇਬ ਕੁਰਾਨਾ ਭਏ ਮਹਾਨਾ ਜਾਇ ਨ ਜਾਨਾ ਤੌਰੈ[7] ਕੋ॥
ਬਹੁ ਬਾਂਗ ਨਿਵਾਜੇ ਰੋਜੇ ਸਾਜੇ ਹੋਇ ਨ ਕਾਜੇ ਔਰੈ ਕੋ॥
ਕਿਛੁ ਲੋਭ ਦਿਖਾਏ ਜੁਲਮ ਕਮਾਏ ਤੁਰਕ ਬਨਾਏ ਬਹੁ ਹਿੰਦੂ॥
ਜੋ ਤਿਲਕ ਲਗਾਵੈ ਜੰਞੂ ਪਾਵੈ ਤਿੰਹ ਸੰਤਾਵੈ ਤੁਰਕਿੰਦੂ॥
ਦਿਜ ਸਾਧ ਦੁਖਜਾਰੇ ਕੀਨੇ ਭਾਰੇ ਚਲਹਿ ਨ ਚਾਰੇ ਕਿਸ ਕੈਸੋ॥
ਇਸ ਹਿੰਦੁਸਤਾਨੇ ਕਹਰ ਮਹਾਨੇ ਮਚਜੋ ਨਿਦਾਨੇ ਤਬ ਐਸੋ॥
ਫਿਰ ਤੁਰਕਨ ਜੁਲਮੀ ਕੀਨ ਅਤੁਲਮੀ ਤੱਗ[8] ਸਵਾ ਮਨ ਹਿੰਦੁਨ ਕੇ॥
ਲਾਹੇ ਕਰ ਖੋਰੀ ਜੋਰ ਬਜੋਰੀ ਲਾਜ ਨ ਛੋਰੀ ਬਿੰਦੁਨ ਕੇ॥
ਖਾਣੇ ਖੁਲਵਾਏ ਤੁਰਕ ਬਨਾਏ ਕਹਿਰ ਤਦਾਏ ਕਰਜੋ ਅਤੀ॥
ਤਬ ਦਿਜਵਰ ਭਾਰੇ ਭਏ ਦੁਖਜਰੇ ਗਹੈ ਵਿਚਾਰੇ ਕੌਨ ਗਤੀ॥
ਥਿਰ ਦੇਵ ਦੁਆਰੇ ਮਰਨਾ ਧਾਰੇ ਤਜ ਅੰਨ ਨਾਰੇ ਪਰੇ ਜਬੈ॥
ਤਬ ਦੇਵ ਕਹਾਹੋ ਗੁਰੁ ਢਿਗ ਜਾਹੋ ਧਰਮ ਰਖਾਹੋ ਤਹਾਂ ਅਬੈ॥
ਇਹੁ ਸੁਨ ਸੋ ਆਏ ਪੁਰ ਮੁਦਦਾਏ[9] ਗੁਰਹਿ ਸੁਨਾਏ ਬਰ ਦੇਵੈਂ॥
ਸੁਨ ਗੁਰੁ ਮੁਦ[10] ਧਾਰੇ ਦਿਜ ਸਿਤਕਾਰੇ ਭੋਜਨ ਭਾਰੇ ਦੈਏਵੈਂ॥
ਤਬ ਹੀ ਸੋ ਹਿੰਦੂ ਅਏ ਬੁਲਿੰਦੂ[11] ਜੋਊ ਬਾਦੀਅਨ ਮਥ ਭੇਜੇ॥
ਵਹਿ ਭੀ ਯੌਂ ਭਾਸੇ ਪਰਵੋ[12] ਆਸੇ ਤੁਮ ਪ੍ਰਭੁ ਖਾਸੇ ਸਹਿ ਤੇਜੇ॥
ਯਾ ਬਿਧਿ ਮਿਲਿ ਸਾਰਨ[13] ਕਰਜੋ ਉਚਾਰਨ ਰਾਖਨ ਕਾਰਨ ਧਰਮ ਨਿਜੈਂ॥

---

1. ਦੇਵ।
2–3. ਪੂਜਾ।
4. ਉਤਮ ਨੀਤੀ।
5. ਪਵਿਤ੍ਰਤਾ।
6. ਮਸੀਤ।
7. ਢੰਗ।
8. ਜੰਞੂ।
9. ਖੁਸ਼ ਹੋ ਕੇ, ਖੁਸ਼ੀ ਨਾਲ।
10. ਖੁਸ਼ੀ।
11. ਵਿਰਲਾਪ ਕਰਦੇ।
12. ਪੂਰਨ ਕਰੋ।
13. ਸਾਰਿਆਂ ਨੇ, ਸਭ ਨੇ।

ਗੁਰੁ ਕੇ ਢਿਗ ਆਏ ਅਤਿ ਦੁਖ ਪਾਏ ਕਹਯੋ ਸੁਨਾਇ ਸਰਬ ਦਿਜੈਂ॥
ਹਮ ਸਰਨਿ ਤੁਮਾਰੀ ਗਹੀ ਮੁਰਾਰੀ ਲਾਜ ਹਮਾਰੀ ਅਬ ਰਾਖੋਂ॥
ਤੁਮ ਪਰਉਪਕਾਰੀ ਦੇਹੀ ਧਾਰੀ ਅਜਮਤ ਭਾਰੀ ਢਿਗ ਰਾਖੋਂ॥
ਯਹਿ ਹਿੰਦੂਨ ਕੇਰੋ ਧਰਮ ਵਧੇਰੋ ਹਾਨਤ ਹੇਰੋ ਇਸ ਬੇਰੋ॥
ਤੁਮ ਆਪ ਧਰਾਵੋ ਜਯੋਂ ਤਯੋਂ ਭਾਵੋ ਦੇਰ ਨ ਲਾਵੋ ਨਿਸ ਕੇਰੋ॥
ਤੁਮ ਬਲੀ ਮਹਾਨੇ ਸਕਤਿ ਨਿਧਾਨੇ ਜਗ ਬਿਦਤਾਨੇ ਰੂਪ ਹਰੇ॥
ਹਿਤ ਧਰਮ ਧਰਾਵਨ ਤੁਮਰਾ ਆਵਨ ਹੋਯੋ ਪਾਂਵਨ ਊਪ ਧਰੇ[1]॥
ਇਤਯਾਦਿਕ ਬਾਨੀ ਦਿਜਨ ਵਖਾਨੀ ਦੀਪ ਮਹਾਨੀ ਹੋਇ ਜਬੈ॥
ਗੁਰੁ ਤੇਗ ਬਹਾਦਰ ਹਿੰਦੁਨ ਚਾਦਰ ਰੱਖਕ ਸਾਦਰ ਸੁਨਯੋ ਸਬੈ॥
ਸਦਗੁਨ ਗਨ ਕਾਦਰ ਧਰਮ ਬਿਰਾਦਰ[2] ਕਰ ਬਰ ਆਦਰ ਦ੍ਵੂਜਨ ਕੋ॥
ਇਮ ਬੋਲੇ ਬਾਨੀ ਸੁਧਾ[3] ਸਮਾਨੀ ਸੁਖਦ ਮਹਾਂਨੀ ਸ੍ਵੂਜਨ ਕੋ॥
ਤੁਮ ਸੁਨੋ ਦਿਜੇਸੁ[4] ਢਿਗ ਤੁਰਕੇਸੁ[5] ਜਾਇ ਅਬੇਸੁ[6] ਇਮ ਗਾਵੌਂ॥
ਇਕ ਪੀਰ ਹਮਾਰਾ ਹਿੰਦੂ ਭਾਰਾ ਭਾਈਚਾਰਾ ਲਖ ਪਾਵੋ॥
ਹੈ ਤੇਗ ਬਹਾਦਰ ਜਗਤ ਉਜਾਗਰ ਤਾਂਕੋ ਆਗਰ ਤੁਰਕ ਕਰੋ॥
ਤਿਸ ਪਾਛੈ ਤਬ ਹੀ ਹਮ ਫਿਰ ਸਬ ਹੀ ਬਨਹੈਂ ਅਬ ਹੀ ਤੁਰਕ ਭਰੋ॥੩੪॥

ਦੋਹਰਾ

ਇਕ ਅਰਜੀ ਤੁਮ ਲਿਖ ਪਠੋ ਬਾਦਸਾਹਿ ਢਿਗ ਐਸ॥
ਜੋ ਕੁਛ ਉਸ ਪਰ ਹੋਇਗੋ ਸਮਝ ਲੈਂਹ ਹਮ ਤੈਸ॥੩੫॥
ਯਹਿ ਅਰਜੀ ਜਨ ਦਿਜਨ ਕੀ ਗਈ ਸਾਹਿ ਕੇ ਪਾਸ॥
ਹ੍ਵੈਕਰ ਖੁਸ ਗੁਰੁ ਢਿਗ ਪਠਯੋ ਅਹਿਦੀਆ ਖਾਸ॥੩੮॥[੩੬॥]
ਹੁਕਮ ਸਾਹਿ ਕਾ ਸੁਨਤ ਹੀ ਪੰਜ ਸਿਖ ਲੈ ਸੰਗ॥
ਤੁਰ ਗੁਰ ਪੁਰ ਅਨੰਦ ਤੈ ਢੁਰ ਦਿੱਲੀ ਦਿਸ ਚੰਗ॥(੩੭॥)
ਕੁਛ ਦਿਨ ਸੈਫਾਵਾਦ ਬਸ ਸੈਫ ਅਲੀ ਕੀ ਆਸ॥

---

1. ਧਰਤੀ ਉਤੇ।
2. ਭਾਈ।
3. ਅੰਮ੍ਰਿਤ।
4. ਬ੍ਰਾਹਮਣ।
5. ਤੁਰਕ ਕੋਲ।
6. ਹੁਣੇ ਹੀ, ਇਸੇ ਵੇਲੇ।

ਪੂਰਨ ਕਰ ਪੂਰਨ ਗੁਰੂ ਤੂਰਨ ਚਲ ਪੁਨ ਖਾਸ॥ [੩੮॥]
ਪਹਿਲਾਂ ਪਹੁੰਚੇ ਆਗਰੇ ਥਾ ਕੁਛ ਐਸਾ ਢੰਗ॥
ਫਿਰ ਫਿਰ ਦਿੱਲੀ ਮੈਂ ਅਏ ਔਰੰਗ ਪਾਸ ਨਿਸੰਗ[1]॥੩੯॥
ਅੜਲ [ਅੜਿਲ] ਛੰਦ॥
ਤਬ ਨੌਰੰਗੇ ਕਹਯੋ ਗੁਰੂ ਕੋ ਐਸ ਹੀ॥
ਦੀਨ ਹਮਾਰਾ ਆਪ ਕਬੂਲੈਂ ਵੈਸ ਹੀ॥
ਕਰੋਂ ਮਰਤਬਾ ਵਡਾ ਬਹੁਤ ਜੰਗੀਰ ਦਿਂਹੁ॥
ਹੋ ਨਹੀ ਦਿਖਾਵੋ ਕਰਾਮਾਤ ਅਬ ਔਰ ਕਿਂਹੁ॥੪੦॥
ਸੁਨ ਸਤਗੁਰੁ ਤਬ ਕਹਯੋ ਸਾਹੁ ਸੁਨ ਲਿਹੁ ਅਬੀ॥
ਜੋ ਸਾਹਿਬ ਨੈ ਰਚਯੋ ਨ ਪਲਟੈ ਸੋ ਕਬੀ॥
ਲੋਚਨ ਪੇਖਤ ਰੂਪ ਕਾਂਨ ਰਵ ਸੁਨਤ ਹੈਂ॥
ਹੋ ਯਹਿ ਜਬ ਪਲਟਤ ਨਾਹਿ ਔਰ ਕਯੋਂ ਗੁਨਤ[2] ਹੈਂ॥੪੧॥
ਹਿੰਦੂ ਮੁਸੱਲਮਾਨ ਆਦਿ ਜੇ ਮਜਬ ਹੈਂ॥
ਰਚੇ ਰੱਬ ਨੈ ਆਪ ਅਨੇਕੈਂ ਅਜਬ[3] ਹੈਂ॥
ਯਹਿ ਨਹਿ ਹੋਵਤ ਏਕ ਕਾਂਹਿ ਤੂੰ ਕਹਿਤ ਹੈਂ॥
ਹੋ ਕਰਾਮਾਤ ਹੈ ਕਹਿਰ ਜਹਿਰ ਕਯੋਂ ਚਹਿਤ ਹੈਂ॥੪੨॥
ਯਹ ਜੋ ਤੁਮਨੈ ਕਹੀ ਬਾਤ ਹੈ ਉਭੈ[4] ਅਬ॥
ਹਮਕੋ ਨਹੀਂ ਕਬੂਲ ਜਤਨ ਜੇ ਕਰੇਂ ਸਭ॥
ਕਹਾਂ ਲੋ ਭਲੈ ਕਰਹਿ ਧਰਮ ਹਮ ਹਾਰ ਕੈ॥
ਹੋ ਜੀਵਨ ਸੁਪਨ ਸਮਾਨ ਦੋਇ ਦਿਨ ਚਾਰ ਕੈ॥੪੩॥
ਸੁਨ ਕਰ ਨੌਰੰਗ ਸਾਹਿ ਬਾਤ ਗੁਰੁ ਕੇਰ ਹੈ॥
ਕਹਯੋ ਪੀਰ ਜੀ ਸੁਨੋ ਬਾਤ ਮਮ ਫੇਰ ਹੈ॥
ਤੁਮ ਕਹਿਲਾਵਤ ਪੀਰ ਹਿੰਦ ਕੇ ਭਾਰਹੀ॥
ਹੋ ਬੇਟੀ ਹਮਰੀ ਲੇਹੁ ਜਗੀਰ ਅਪਾਰ ਹੀ॥੪੪॥
ਮਜਬ ਹਮਾਰਾ ਅਜਬ ਆਪ ਜੇ ਧਾਰਹੌਂ॥

1. ਨਿਰਭੈਅ। 2. ਹਿਸਾਬ ਲਗਾਉਂਦਾ।
3. ਅਨੇਕ ਭਾਂਤ ਦੇ। 4. ਦੋਨੋਂ, ਭਾਵ ਕਰਾਮਾਤ ਦਿਖਾਉਣੀ ਅਤੇ ਧਰਮ-ਪਰਿਵਰਤਨ।

ਫਿਰ ਹਿੰਦੂ ਮੈਂ ਸਰਬ ਤੁਰਕ ਕਰ ਡਾਰਹੌਂ॥
ਕਰੌ ਮੁਰੀਦ ਤੁਮਾਰਾ ਸਭ ਹੀ ਦੇਸ ਕੋ॥
ਹੋ ਦੈਹੋਂ ਪੀਰ ਖਤਾਬ ਤੁਝੈ ਮੈ ਬੇਸ1 ਕੋ॥੪੫॥
ਕਰਾਮਾਤ ਦਿਖਰਾਉ ਕਿ ਮੁਸੱਲਮਾਨ ਬਨ॥
ਨਹੀ ਤੁ ਅਪਨੀ ਜਾਨ ਦੇਹੁ ਦੁਖ ਪਾਇ ਘਨ[1]॥
ਯਹਿ ਸੁਨ ਪੁਨ ਗੁਰੁ ਕਹਯੋ ਉਭੈ ਨਹਿ ਮੈ ਕਰੋਂ॥
ਹੋ ਧਰਮ ਹੇਤ ਅਬ ਜਾਨ ਦੈਨ ਤੈ ਨਹਿ ਡਰੋਂ॥੪੬॥
ਅਬ ਹਮ ਸਿਰਰ[3] ਨ ਦੈਹੈਂ ਸਿਰ ਨਿਜ ਦੈਂਹਗੇ॥
ਆਦਿ ਗੁਰੂ ਕਾ ਬਚਨ ਸਫਲ ਕਰ ਲੈਂਹਗੇ॥
ਸਿਰ ਮਮ ਕਟਯੋ ਨ ਜੈ ਹੈ ਜਰ[4] ਤੁਵ[5] ਕਟੈਗੀ॥
ਹੋ ਹਿੰਦ ਧਰਮ ਕੇ ਹੇਤ ਦੇਹ ਮਮ ਲਟੈਗੀ[6]॥੪੭॥
ਸੁਨ ਨੌਰੰਗ ਕੁਰੰਗ ਕਰਤ ਤੂੰ ਆਪਨੋ॥
ਹਿੰਦੁ ਧਰਮ ਕੋ ਖੋਇ ਚੈਹਤ ਨਿਜ ਥਾਪਨੋ॥
ਰਚਯੋ ਈਸ ਕਾ ਜੋ ਬਦਲਾ ਯੋ ਚਹਿਤ ਹੈ॥
ਹੋ ਸੋ ਨਰ ਦੋਜਕ ਮਾਂਹਿ ਸਦਾ ਹੀ ਰਹਿਤ ਹੈ॥੪੮॥
ਕਈ ਦਿਵਸ ਯੌਂ ਰਹਯੋ ਬਨਯੋ ਅਕਰਾਰ ਹੈ॥
ਨੌਰੰਗੇ ਕਾ ਕਹਯਾ ਗੁਰੂ ਨਹਿ ਧਾਰ ਹੈਂ॥
ਦਿੱਲੀ ਮੈਂ ਅਬ ਹੈ ਕੁਟਵਾਲੀ ਪਿਖ ਜਹਾਂ॥
ਹੋ ਰਾਖੇ ਕੈਦ ਬਤੌਰ ਗੁਰੂ ਤਬ ਤਿਨ ਤਹਾਂ॥੪੯॥
ਕਸ੍ਰ ਗੁਰੂ ਕੋ ਅਨਿਕ ਭਾਂਤ ਕੇ ਦੈ ਰਹਯੋ॥
ਮਤੀ ਰਾਮ[7] ਇਕ ਸਿੱਖ ਅਰਧ ਚਿਰਵਾ ਦਯੋ॥
ਹਾਹਾਕਾਰ ਅਪਾਰ ਸਹਰ ਮੈ ਮਚਯੋ ਬਹੁ॥

---

1. ਸ੍ਰੇਸ਼ਟ। 2. ਬਹੁਤ।
3. ਗੁਪਤ-ਭੇਦ। 4. ਜੜ।
5. ਤੇਰੀ। 6. ਕੁਰਬਾਨ ਹੋਵੇਗੀ।
7. ਗੁਰੂ ਤੇਗ ਬਹਾਦਰ ਜੀ ਤੋਂ ਪਹਿਲਾਂ ਭਾਈ ਮਤੀ ਦਾਸ ਜੀ ਦੇ ਨਾਲ ਹੀ ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਵੀ ਸ਼ਹੀਦ ਕੀਤੇ ਗਏ ਸਨ।

ਹੋ ਗੁਰੁ ਨਹਿ ਤਜਾਗਜੋ ਧਰਮ ਰਹੇ ਝਖ ਮਾਰ ਵਹੁ॥੫੦॥
ਏਕ ਦਿਵਸ ਗੁਰੁ ਕੀਨੋ ਯਾ ਬਿਧਿ ਕਾਮ ਪੁਨ॥
ਪੈਸੇ ਪਾਂਚ ਮੰਗਾਇ ਸ੍ਰੀ ਫਲ ਏਕ ਗੁਨ॥
ਦੈ ਗੁਰਦਿੱਤੇ ਤਈਂ ਦਸਮ ਗੁਰ ਢਿਗ ਪਠਜੋ॥
ਹੋ ਗੁਰਜਾਈ[1] ਕਾ ਠਾਟ[2] ਦਸਮ ਗੁਰੁ ਕੋ ਠਟਜੋ॥੫੧।
ਪੁਨ ਨੌਰੰਗ ਨੈ ਦਯੋ ਹੁਕਮ ਇਸ ਭਾਂਤ ਕੋ॥
ਹੋਇ ਹਿੰਦ ਕਾ ਪੀਰ ਕਤਲ ਪ੍ਰਭਾਤ ਕੋ॥
ਭੋਰ[3] ਭਈ ਜਬ ਫਿਰ ਤਬ ਗੁਰ ਇਸਨਾਨ ਕਰ॥
ਹੋ ਕੂਪ ਪਾਸ ਇਕ ਹੁਤੋ ਠੀਕ ਬਟ[4] ਨੀਕ ਤਰੁ[5]॥੫੨॥
ਗੁਰੁਦ੍ਵਾਰੇ ਮੈ ਸੋ ਬਟ ਅਬ ਲੌਂ ਹੈ ਤਹੀਂ॥[6]
ਤਿਹ ਤਰੁ ਤਰ ਗੁਰੁ ਬੈਠੇ ਆਸਨ ਕਰ ਸਹੀ॥
ਸਬਦ ਸਲੋਕ ਉਚਾਰੇ ਕੇਤਕ ਗੁਰੂ ਤਬ॥
ਹੋ ਸੋ ਮੈਤੰਡਲ[7] ਨਜਾਇ ਥਾਪ ਕਿਛੁ ਕਹੋਂ ਅਬ॥੫੩॥
ਸ੍ਰੀ ਮੁਖ ਵਾਕ॥ ਦੋਹਰਾ॥
ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗ ਸੰਸਾਰ ਕੋ ਨਾਨਕ ਥਿਰ ਨਹੀ ਕੋਇ॥੧॥
ਜੋ ਉਪਜਜੋ ਸੋ ਬਿਨਸਿ ਹੈ ਪਰੋ ਆਜ ਕੈ ਕਾਲ ॥
ਨਾਨਕ ਹਰਿ ਗੁਨ ਗਾਇ ਲੇ ਛਾਡ ਸਗਲ ਜੰਜਾਲ॥੨॥[8]

---

1. *ਸ਼ਹੀਦ ਬਿਲਾਸ* ਅਨੁਸਾਰ ਗੁਰੂ ਤੇਗ ਬਹਾਦਰ ਜੀ ਦਿੱਲੀ ਜਾਣ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਸੌਂਪ ਗਏ ਸਨ। -ਵੇਖੋ ਫੁਟ-ਨੋਟ 2, ਪੰਨਾ 11.
2. ਸਮੱਗਰੀ।
3. ਪ੍ਰਭਾਤ।
4. ਬੋਹੜ।
5. ਸੋਹਣਾ ਰੁੱਖ।
6. ਹੁਣ ਇਹ ਰੁੱਖ ਉਥੇ ਮੌਜੂਦ ਨਹੀਂ ਹੈ।
7. ਪਕੜੀ।
8. ਸ਼ੁਧ ਪਾਠ ਇਹ ਹੈ-
ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥੫੧॥
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥੫੨॥ -ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1429.

ਪੁਨ:॥
ਚਿਤ ਚਰਨ ਕਮਲ ਕਾ ਆਸਾਰਾ ਚਿਤ ਚਰਨ ਕਵਲ ਸੰਗ ਜੋੜੀਐ॥
ਮਨ ਲੋਚੈ ਬੁਰਜਾਈਆਂ ਗੁਰ ਸਬਦੀ ਇਹੁ ਮਨੁ ਹੋੜੀਐ॥
ਬਾਂਹਿ ਜਿਨਾਂ ਦੀ ਪਕੜੀਐ ਸਿਰ ਦੀਜੈ ਬਾਂਹਿ ਨ ਛੋੜੀਐ॥
ਗੁਰੁ ਤੇਗ ਬਹਾਦਰ ਬੋਲਜਾ ਧਰ ਪਈਐ ਧਰਮੁ ਨ ਛੋੜੀਐ॥੩॥[1]
ਦੋਹਰਾ॥
ਇਤਜਾਦਿਕ ਬਹੁ ਬਚਨ ਗੁਰੁ ਕਹ ਕਰ ਜਬ ਸਿਰ ਨਜਾਇ॥
ਧਰਜੋ ਸੀਸ ਨਿਜ ਧਰਾ ਪੈ ਦੀਨੇ ਪ੍ਰਾਨ ਉਡਾਇ॥
ਪਿਖ ਜਲਾਦ ਬਿਸਮੇ[2] ਭਯੋ ਖੜਾ ਹੁਤੋ ਜੋ ਪਾਸ॥
ਤੇਗ ਚਲਾਈ ਸਿਰ ਭਯੋ ਧਰ ਤੈ ਜੁਦਾ ਅਨਿਜਾਸ[3]॥
ਗੁਰੁ ਕੇ ਬਾਜੂ ਸੋ ਬੰਧਜੋ ਕਾਗਜ ਪਾਯੋ ਤਾਂਹਿ॥
ਸਾਹਿ ਪਾਸ ਲੇ ਜਾ ਦਯੋ ਲਿਖਜੋ ਪਿਖਜੋ ਇਮ ਵਾਹਿ॥
ਸਿਰੜ ਨ ਦੀਨੋ ਸਿਰ ਦਯੋ ਹਿੰਦੂ ਧਰਮ ਕੇ ਕਾਜ॥
ਗੁਰੁ ਕੇ ਸਿਰ ਹੀ ਸੋਂ ਕਟਜੋ ਚੌਕੱਤਨ ਕੋ ਰਾਜ॥
ਪੇਖ ਲੋਗ ਅਚਰਜ ਰਹੇ ਮਾਚਜੋ ਹਾਹਾਕਾਰ॥
ਅਕਸਮਾਤ[4] ਉਸ ਵਖਤ ਮੈ ਹ੍ਵੈ ਗਜੋ ਅੰਧ ਗੁਬਾਰ॥
ਸੀਸ ਗੁਰੂ ਕੇ ਸਿੱਖ ਲੈ ਪਹੁੰਚਜੋ ਪੁਰ ਅਨੰਦ॥

---

1. ਇਹ ਦੋਹਰਾ ਸ੍ਰੀ ਮੁਖਵਾਕ ਨਹੀਂ ਹੈ, ਸਗੋਂ ਸੇਵਾ ਨਾਮੀ ਭੱਟ ਦਾ ਉਚਾਰਿਆ ਹੋਇਆ ਹੈ–

ਸੇਵਾ ਭਟ ਬਾਚ

ਚਿਤੁ ਚਰਨ ਕਮਲ ਕਾ ਆਸਰਾ ਚਿਤੁ ਚਰਨ ਕਮਲ ਸੰਗ ਜੋੜੀਐ।
ਮਨ ਲੋਚੈ ਬੁਰਿਆਈਆ ਗੁਰ ਸਬਦੀ ਏਹੁ ਮਨ ਹੋੜੀਐ।
ਬਾਹੇ ਜਿਨਾ ਦੀ ਪਕੜੀਐ ਸਿਰੁ ਦੀਜੈ ਬਾਹੇ ਨਾ ਛੋੜੀਐ।
ਤੇਗ ਬਹਾਦਰ ਬੋਲਿਆ ਧਰਿ ਮਈਐ ਧਰਮ ਨ ਛੋੜੀਐ।੨੦੫।

–*ਸੰਛੇਪ ਦਸ ਗੁਰ ਕਥਾ*, ਡਾ. ਗੁਰਮੁਖ ਸਿੰਘ (ਸੰਪਾ.), ਪੰਨਾ 57.

2. ਹੈਰਾਨ।

3. ਯਤਨ ਬਿਨਾ।

4. ਅਚਾਨਕ।

ਤਬ ਤੇ ਦਿਨ ਦਿਨ ਸਾਹਿ ਕਾ ਭਯੋ ਤੇਜ ਅਤਿ ਮੰਦ[1]॥
ਸਿੱਖ ਲੁਬਾਣਾ ਹੁਤੋ ਇਕ ਲੱਖੀ[2] ਨਾਮ ਤਹਾਂਹਿ॥
ਲੈ ਕਰ ਧਰ[3] ਉਨ ਗੁਰੂ ਕਾ ਦਾਹਜੋ[4] ਨਿਜ ਘਰ ਮਾਂਹਿ॥
ਬਨਯੋ ਦੇਹੁਰਾ ਤਹਾਂ ਫਿਰ ਆਲੀਸਾਂਨ ਮੁਕਾਨ॥
ਹੈ ਰਕਾਬ ਗੰਜ ਨਾਮ ਤਿੰਹ ਜਾਨਤ ਸਿੱਖ ਮਹਾਂਨ॥
ਧਰ ਤੁਰਕਨ ਸਿਰ ਦੋਸ ਯੌ ਨੌਮ ਗੁਰੂ ਹਿਤ ਧਰਮ॥
ਸਤ੍ਰਾਂ ਸਏ ਬਤੀਸ ਮਹਿ ਮਿਲੇ ਬ੍ਰਹਮ ਮੈਂ ਬ੍ਰਹਮ॥੫੪॥
ਛਪੈ॥
ਯਹ ਭਾਣਾ ਗੁਰੁ ਤੇਗ ਬਹਾਦ੍ਰ ਜਬ ਵਰਤਾਯੋ॥
ਹਾਲ ਚਾਲ ਸਭ ਦੇਸ ਪਰੀ ਭੂਚਾਲ ਜਨਾਯੋ॥
ਤਬ ਤੇ ਤੁਰਕਨ ਕੇਰ ਤੇਜ ਦਿਨ ਦਿਨ ਪ੍ਰਤਿ ਨਾਸਯੋ॥
ਧਰਮ ਹਿੰਦ ਕਾ ਪੰਥ ਖਾਲਸਾ ਬਹੁ ਪ੍ਰਕਾਸਯੋ॥
ਫਿਰ ਤੁਰਕਨ ਸੋ ਤਬ ਜਯੋਂ ਬਢਯੋ ਬੈਰ ਗੁਰੂ ਘਰ ਕਾ ਅਮਿਤ॥
ਕਹਿ ਗਾਥ ਯਾਹਿ ਗੁਰੁ ਨੌਮ ਕੀ ਧਜਾਜ ਭਯੋ ਅਬ ਇਹਾਂ ਇਤ॥੫੫॥
ਇਤਿ ਸ੍ਰੀ ਗੁਰੁ ਪੰਥ ਪ੍ਰਕਾਸ ਗ੍ਰੰਥੇ ਗਯਾਨ ਸਿੰਘ ਵਿਰਚਿਤੇ
ਨੌਮ ਗੁਰੂ ਕਾ ਪ੍ਰਸੰਗ ਬਰਨਨੰ ਨਾਮ ਦ੍ਵਾਦਸਮੋਂ ਬਿਸ੍ਰਾਮ॥੧੨॥

---

1. ਉਸ ਦਿਨ ਤੋਂ ਬਾਦਸ਼ਾਹ ਦਾ ਪ੍ਰਤਾਪ ਬਹੁਤ ਘਟ ਗਿਆ।
2. ਭਾਈ ਲੱਖੀ ਸ਼ਾਹ ਵਣਜਾਰਾ।
3. (ਪਵਿਤਰ) ਧੜ।
4. ਦਾਹ–ਸਸਕਾਰ।

# ਸ੍ਰੀ ਗੁਰੂ ਗ੍ਰੰਥ ਸਾਹਿਬ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 36 ਮਹਾਪੁਰਖਾਂ ਦੀ ਬਾਣੀ ਦਰਜ ਹੈ, ਜਿਨ੍ਹਾਂ ਵਿਚ 6 ਗੁਰੂ ਸਾਹਿਬਾਨ, 15 ਭਗਤ ਸਾਹਿਬਾਨ, 11 ਭੱਟ ਸਾਹਿਬਾਨ ਅਤੇ ਚਾਰ ਗੁਰਸਿੱਖ ਸ਼ਾਮਿਲ ਹਨ। ਗੁਰੂ ਤੇਗ ਬਹਾਦਰ ਜੀ ਤੋਂ ਇਲਾਵਾ ਸਾਰੇ ਬਾਣੀਕਾਰਾਂ ਦੀ ਬਾਣੀ ਨੂੰ ਆਦਿ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਦੇ ਰੂਪ ਵਿਚ ਗੁਰੂ ਅਰਜਨ ਦੇਵ ਜੀ ਨੇ 30 ਰਾਗਾਂ ਅਧੀਨ ਸੰਪਾਦਿਤ ਕੀਤਾ ਸੀ, ਪਰ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨੂੰ ਇਸ ਗ੍ਰੰਥ ਵਿਚ ਸ਼ਾਮਿਲ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ 1706 ਈ. ਵਿਚ ਸੰਪੂਰਨਤਾ ਪ੍ਰਦਾਨ ਕੀਤੀ ਸੀ। ਗੁਰੂ ਤੇਗ ਬਹਾਦਰ ਜੀ ਦੇ 59 ਸ਼ਬਦ ਅਤੇ 57 ਸਲੋਕ ਇਸ ਗ੍ਰੰਥ ਸਾਹਿਬ ਵਿਚ ਸ਼ਾਮਿਲ ਹਨ। ਗੁਰੂ ਤੇਗ ਬਹਾਦਰ ਜੀ ਦੁਆਰਾ ਇਕ ਨਵੇਂ ਰਾਗ 'ਜੈਜਾਵੰਤੀ' ਵਿਚ ਬਾਣੀ ਦੀ ਰਚਨਾ ਕੀਤੀ ਗਈ ਸੀ ਅਤੇ ਇਸ ਨੂੰ ਸ਼ਾਮਿਲ ਕਰਨ ਉਪਰੰਤ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਦੀ ਕੁਲ ਗਿਣਤੀ 31 ਰਾਗ ਹੋ ਗਈ। ਇਸੇ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਨਾਂਦੇੜ ਸਾਹਿਬ ਵਿਖੇ ਗੁਰਿਆਈ ਪ੍ਰਦਾਨ ਕੀਤੀ ਸੀ, ਜਿਸ ਕਰਕੇ ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸਤਿਕਾਰ ਭੇਟ ਕੀਤਾ ਜਾਂਦਾ ਹੈ। 15 ਰਾਗਾਂ ਵਿਚ ਮੌਜੂਦ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਾ ਵੇਰਵਾ ਨਿਮਨਾਨੁਸਾਰ ਹੈ :

| ਰਾਗ | ਸ਼ਬਦਾਂ ਦੀ ਗਿਣਤੀ | ਪੰਨਾ ਨੰ. |
|---|---|---|
| ਗਉੜੀ | 9 | 219-220 |
| ਆਸਾ | 1 | 411 |
| ਦੇਵਗੰਧਾਰੀ | 3 | 536 |
| ਬਿਹਾਗੜਾ | 1 | 537 |
| ਸੋਰਠਿ | 12 | 631-634 |
| ਧਨਾਸਰੀ | 4 | 684-685 |
| ਜੈਤਸਰੀ | 3 | 702-703 |
| ਟੋਡੀ | 1 | 718 |
| ਤਿਲੰਗ | 3 | 726-27 |
| ਬਿਲਾਵਲੁ | 3 | 830-831 |
| ਰਾਮਕਲੀ | 3 | 901-902 |

| ਰਾਗ | ਸ਼ਬਦਾਂ ਦੀ ਗਿਣਤੀ | ਪੰਨਾ ਨੰ. |
|---|---|---|
| ਮਾਰੂ | 3 | 1008 |
| ਬਸੰਤੁ | 5 | 1186-1187 |
| ਸਾਰੰਗ | 4 | 1231 |
| ਜੈਜਾਵੰਤੀ | 4 | 1352 |

ਗੁਰੂ ਤੇਗ ਬਹਾਦਰ ਜੀ ਦੇ 57 ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ਨੰ. 1426-1429 ਤਕ ਸੁਭਾਇਮਾਨ ਹਨ।

# ਹੁਕਮਨਾਮੇ

ਗੁਰੂ ਤੇਗ ਬਹਾਦਰ ਜੀ ਦੀ ਬਾਣੀ ਕਾਵਿ-ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਜਿਸ ਵਿਚੋਂ ਇਹਨਾਂ ਦੀ ਵਿਚਾਰਧਾਰਾ ਦੇ ਦਰਸ਼ਨ ਕੀਤੇ ਜਾ ਸਕਦੇ ਹਨ। ਇਸ ਤੋਂ ਇਲਾਵਾ ਹੁਕਮਨਾਮਿਆਂ ਦੇ ਰੂਪ ਵਿਚ ਗੁਰੂ ਜੀ ਦੀ ਗੱਦ-ਰਚਨਾ ਮੌਜੂਦ ਹੈ ਜਿਸ ਵਿਚੋਂ ਉਹਨਾਂ ਦੇ ਸਮੇਂ ਦੇ ਮੁੱਖੀ ਸਿੱਖਾਂ ਅਤੇ ਉਹਨਾਂ ਦੀ ਗੁਰੂ-ਘਰ ਪ੍ਰਤੀ ਸੇਵਾ ਅਤੇ ਨਿਸ਼ਠਾ ਦਾ ਵਰਨਨ ਮਿਲਦਾ ਹੈ। ਗੁਰੂ ਤੇਗ ਬਹਾਦਰ ਜੀ ਨੇ ਭਾਰਤ ਦੇ ਵਿਭਿੰਨ ਭਾਗਾਂ ਵਿਚ ਮੌਜੂਦ ਸਿੱਖ ਸੰਗਤਾਂ ਨੂੰ ਇਹ ਹੁਕਮਨਾਮੇ ਲਿਖੇ ਸਨ ਪਰ ਸਮਾਂ ਪਾ ਕੇ ਇਹ ਅਲੋਪ ਹੋਣ ਲੱਗੇ। ਸਿੱਖ ਵਿਦਵਾਨਾਂ ਨੇ ਗੁਰੂ ਸਾਹਿਬਾਨ ਦੁਆਰਾ ਜਾਰੀ ਕੀਤੇ ਗਏ ਹੁਕਮਨਾਮਿਆਂ ਨੂੰ ਇਕੱਤਰ ਕਰਕੇ ਸੰਭਾਲਣ ਦਾ ਯਤਨ ਕੀਤਾ ਹੈ। ਇਸੇ ਕਰਕੇ ਗੁਰੂ ਜੀ ਵੱਲੋਂ ਭੇਜੇ ਗਏ ਜਿਹੜੇ ਅਸਲ ਹੁਕਮਨਾਮੇ ਹੁਣ ਨਹੀਂ ਮਿਲਦੇ, ਵਿਦਵਾਨਾਂ ਦੀਆਂ ਲਿਖਤਾਂ ਵਿਚ ਉਹਨਾਂ ਦੇ ਦਰਸ਼ਨ ਹੋ ਜਾਂਦੇ ਹਨ। ਜੀ.ਬੀ. ਸਿੰਘ, ਗੰਡਾ ਸਿੰਘ, ਸ਼ਮਸ਼ੇਰ ਸਿੰਘ ਅਸ਼ੋਕ, ਫੌਜਾ ਸਿੰਘ, ਤ੍ਰਿਲੋਚਨ ਸਿੰਘ, ਸਾਬਿੰਦਰਜੀਤ ਸਿੰਘ ਸਾਗਰ ਆਦਿ ਵਿਦਵਾਨਾਂ ਦੀਆਂ ਲਿਖਤਾਂ ਵਿਚ ਗੁਰੂ ਤੇਗ ਬਹਾਦਰ ਜੀ ਦੇ ਹੁਕਮਨਾਮਿਆਂ ਦਾ ਵਰਨਨ ਮਿਲਦਾ ਹੈ। ਇਹਨਾਂ ਵਿਚੋਂ ਬਹੁਤੇ ਹੁਕਮਨਾਮੇ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਵਿਖੇ ਸੰਭਾਲ ਕੇ ਰੱਖੇ ਹੋਏ ਹਨ ਜਿਨ੍ਹਾਂ ਦੇ ਸੰਗਤ ਨੂੰ ਸਵੇਰ ਦੇ ਦੀਵਾਨ ਵਿਚ ਦਰਸ਼ਨ ਕਰਵਾਏ ਜਾਂਦੇ ਹਨ। ਇਸ ਤੋਂ ਇਲਾਵਾ ਇਹ ਹੁਕਮਨਾਮੇ ਹੋਰਨਾਂ ਗੁਰਧਾਮਾਂ ਅਤੇ ਪਰਿਵਾਰਾਂ ਕੋਲ ਸੰਭਾਲ ਕੇ ਰੱਖੇ ਹੋਏ ਹਨ।

ਗੁਰੂ ਤੇਗ ਬਹਾਦਰ ਜੀ ਦੇ ਹੁਕਮਨਾਮੇ 'ਸ੍ਰੀ ਗੁਰੂ ਜੀਉ ਦੀ ਆਗਿਆ ਹੈ' ਦੇ ਸੰਬੋਧਨ ਸੂਚਕ ਵਾਕ ਨਾਲ ਅਰੰਭ ਹੁੰਦੇ ਹਨ। ਇਹਨਾਂ ਆਦੇਸ਼-ਪੱਤਰਾਂ ਨੂੰ ਸੰਗਤ ਗੁਰੂ ਜੀ ਦਾ ਹੁਕਮ ਮੰਨ ਕੇ ਸਵੀਕਾਰ ਕਰਦੀ ਹੈ। ਮੁੱਖ ਥਾਵਾਂ 'ਤੇ ਇਹਨਾਂ ਹੁਕਮਨਾਮਿਆਂ ਵਿਚ ਵੀ 'ਹੁਕਮ' ਸ਼ਬਦ ਦੇਖਣ ਨੂੰ ਮਿਲਦਾ ਹੈ ਜਿਵੇਂ 'ਹੁਕਮ ਨਾਵਾ, ਮਾਤਾ ਜੀ ਹੁਕਮ ਕਰੇਗੇ ਗੁਰੂ ਕਾ ਹੁਕਮ ਕਰਿ ਮੰਨਣਾ' ਆਦਿ। ਇਹਨਾਂ ਹੁਕਮਨਾਮਿਆਂ ਵਿਚ ਅਜਿਹੇ ਪ੍ਰਮੁੱਖ ਸਿੱਖਾਂ ਦਾ ਜ਼ਿਕਰ ਮਿਲਦਾ ਹੈ ਜਿਹੜੇ ਆਪੋ-ਆਪਣੇ ਇਲਾਕੇ ਵਿਚ ਗੁਰੂ-ਘਰ ਪ੍ਰਤੀ ਦ੍ਰਿੜਤਾ ਅਤੇ ਨਿਸ਼ਠਾ ਨਾਲ ਸੇਵਾ ਦੇ ਕਾਰਜ ਕਰਦੇ ਸਨ ਅਤੇ ਗੁਰੂ ਜੀ ਸੰਗਤ ਨੂੰ ਇਹਨਾਂ 'ਤੇ ਵਿਸ਼ਵਾਸ ਕਰਨ ਲਈ ਪ੍ਰੇਰਿਤ ਕਰਦੇ ਸਨ ਜਿਵੇਂ 'ਦਿਆਲ ਦਾਸ ਕਹੇ ਸੰਗਤਿ ਗੁਰੂ ਕਾ ਹੁਕਮ ਕਰਿ ਮਨਣਾ, ਦਿਆਲ ਦਾਸ ਪਾਸ ਪਹੁਚਾਵਣੀ ਹਜੂਰ ਪਹੁਚੇਗੀ, ਸੰਗਤਿ ਭਾਈ ਦਿਆਲ ਦਾਸ ਕੋ ਲੋਚ ਕੇ ਦੇਣੀ ਹਜੂਰਿ ਪਹੁਚੇਗੀ, ਭਾਈ ਬਠਾ ਸ੍ਰੀ ਗੁਰੂ ਪੁਤੁ ਹੈ ਜੁ ਆਖੈ ਸਰਬਤਿ ਸੰਗਤਿ ਮੰਨਣਾ' ਆਦਿ। ਕੁਝ ਨਗਰਾਂ ਦੀ ਸੰਗਤ ਪ੍ਰਤੀ ਗੁਰੂ ਜੀ ਵਿਸ਼ੇਸ਼ ਵਰਨਨ ਕਰਦੇ ਹਨ, ਜਿਵੇਂ

'ਪਟਣਾ ਗੁਰੂ ਕਾ ਘਰ ਹੈ, ਰਾਮਦਾਸ ਜਗਦੇਉ ਦਾ ਘਰ ਹੈ ਸੁ ਗੁਰੂ ਦਾ ਹੈ' ਆਦਿ। ਇਹ ਹੁਕਮਨਾਮੇ ਦੱਸਦੇ ਹਨ ਕਿ ਜਿਥੇ ਗੁਰੂ ਜੀ ਮਸੰਦਾਂ ਜਾਂ ਮੁਖੀ ਸਿੱਖਾਂ ਦਾ ਵਰਨਨ ਕਰਦੇ ਹਨ ਉਥੇ ਗੁਰੂ ਜੀ ਸੰਗਤ ਨੂੰ ਸਿੱਧੇ ਰੂਪ ਵਿਚ ਵੀ ਸੰਬੋਧਨ ਕਰਦੇ ਹਨ ਜਿਵੇਂ 'ਪਟਣ ਦੀ ਸੰਗਤਿ ਸ੍ਰੀ ਗੁਰੂ ਜੀ ਕਾ ਖਾਲਸਾ ਹੈ' ਆਦਿ। ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਹੁਕਮਨਾਮਿਆਂ ਵਿਚ ਜਿਹੜੀਆਂ ਪ੍ਰਮੁੱਖ ਵਿਸ਼ੇਸ਼ਤਾਵਾਂ ਦੇਖਣ ਨੂੰ ਮਿਲਦੀਆਂ ਹਨ, ਉਹਨਾਂ ਬਾਰੇ ਇਥੇ ਜਾਣਕਾਰੀ ਸਾਂਝੀ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ।

ਮੰਗਲਾਚਰਨ : ੧ੴ ਗੁਰਸਤਿ, ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪਰਸਾਦਿ ॥

ਮੰਗਲ : ੧ੴ ਸਤਿਗੁਰੂ, ਗੁਰ ਸਤਿ, ਗੁਰੁ ਸਤਿ, ਗੁਰੂ ਸਤਿ।

ਅਸ਼ੀਰਵਾਦ (ਬਖ਼ਸ਼ਿਸ਼ਾਂ) : ਸਭ ਮਨੋਰਥ ਪੂਰੇ ਹੋਨਗੇ, ਸਰਬਤਿ ਸੰਗਤਿ ਗੁਰੂ ਬਾਹੁੜੀ ਕਰੇਗਾ, ਸੰਗਤ ਕਾ ਰਿਜਕ ਵਧੇਗਾ, ਸੰਗਤਿ ਕਾ ਭਲਾ ਹੋਗੁ, ਸੰਗਤਿ ਕਾ ਭਲਾ ਹੋਵੈ, ਸੰਗਤਿ ਕਾ ਭਲਾ ਹੋਵੈਗਾ, ਸੰਗਤਿ ਕਾ ਰੁਜਗਾਰ ਹੋਗ, ਸੰਗਤਿ ਕੇ ਰੁਜਗਾਰ ਮੋ ਬਰਕਤ ਹੋਗੁ, ਸੰਗਤਿ ਦਾ ਗੁਰੂ ਰੁਜਗਾਰੁ ਕਰੈਗਾ, ਸ੍ਰੀ ਗੁਰੂ ਜੀਉ ਦੀ ਖੁਸ਼ੀ ਹੈ, ਕਾਰਬਾਰ ਹੋਵੇ, ਗੁਰੂ ਸੰਗਤ ਕਾ ਵਾਧਾ ਕਰੈਗਾ, ਗੁਰੂ ਸੰਗਤਿ ਦੀ ਬਾਹੁੜੀ ਕਰੈਗਾ, ਗੁਰੂ ਤੁਸਾਡੀ ਰਖੈਗਾ, ਗੁਰੂ ਰਖੈਗਾ, ਨਿਹਾਲੁ ਹੋਗੁ।

ਗੁਰੂ ਜੀ ਦੁਆਰਾ ਦਿਤਾ ਗਿਆ ਭਰੋਸਾ : ਸਰਬਤਿ ਸੰਗਤਿ ਸਿਖਾ ਕੈ ਮਨੋਰਥੁ ਗੁਰੂ ਪੂਰੈਗਾ, ਸੰਗਤ ਦਾ ਗੁਰੂ ਰੁਜਗਾਰੁ ਕਰੇਗਾ, ਸੰਗਤਿ ਕੀ ਬਾਹੁੜੀ ਹੋਗੁ, ਸੰਗਤ ਕੇ ਰੁਜਗਾਰ ਵਿਚਿ ਗੁਰੂ ਬਰਕਤਿ ਕਰੇਗਾ, ਗੁਰੂ ਗੁਰੂ ਜਪਣਾ ਜਨਮੁ ਸਉਰੇ, ਜਿਨ ਸਿਖ ਵਾਹਗੁਰੂ ਕੀਤਾ ਹੈ ਤਿਸ ਕੈ ਮਨੋਰਥ ਗੁਰੂ ਪੂਰੇ ਕਰੈਗਾ, ਜਿਨਿ ਸਿਖ ਵਾਹਗੁਰੂ ਕੀਆ ਹੈ ਤਿਸ ਕੇ ਮਨੋਰਥ ਪੂਰੇ ਹੋਵਹਿਗੇ, ਜੁ ਸਿਖ ਸੇਵਾ ਕਰੇਗਾ ਤਿਸ ਕੇ ਰੁਜਗਾਰ ਮੋ ਬਰਕਤਿ ਹੋਵੇਗੀ, ਜੋ ਸਿਖੁ ਦਰਸਨ ਕੋ ਆਵੈਗਾ ਤਿਸ ਕੇ ਮਨੋਰਥ ਗੁਰੂ ਪੂਰੇ ਕਰੇਗਾ, ਗੁਰੂ ਸੰਗਤ ਕੇ ਮਨੋਰਥ ਪੂਰੇ ਕਰੇਗਾ, ਗੁਰੂ ਸੰਗਤਿ ਦੀ ਕਿਰਤਿ ਵਿਚਿ ਬਰਕਤਿ ਕਰੈਗਾ, ਗੁਰੂ ਸੰਗਤਿ ਨੋ ਸਰਬ ਸੁਖ ਦੇਗੁ, ਮੇਰੀ ਤੁਸਾ ਉਪਰਿ ਖਰੀ ਖੁਸੀ ਹੈ।

ਹੁਕਮਨਾਮਾ ਲਿਖਣ ਦਾ ਮਨੋਰਥ : ਸਤਰੀ ਰੁਪਯਾ ਕੀ ਵਸਤ ਲਿਖੀ ਹੈ ਡੇਰੇ ਕੇ ਵਾਸਤੇ ਹੁਕਮੁ ਦੇਖਦੇ ਹੀ ਵਸਤ ਭੇਜਣੀ, ਸਰਬਤ ਸੰਗਤਿ ਪਰੇ ਕੀ ਲੈ ਕੇ ਦਰਸਨਿ ਆਵਣਾ, ਸਿਤਾਬੀ ਸਾਥ ਹਮਾਰੇ ਪਾਸ ਆਇ ਪਹੁਚਣਾ, ਸਿਰੀਧਰ ਕੀ ਸੰਗਤਿ ਸੇਵਾ ਕਰਣੀ, ਕਲਿਆਨ ਦਾਸੁ ਦਾ ਹਰਿ ਭਾਂਤਿ ਖਸਮਾਨਾ ਕਰਣਾ, ਕਾਰਬਾਰ ਲੋਚ ਕੇ ਸੰਗਤਿ ਭਾਈ ਜਵੇਹਰੀ ਨੋ ਦੇਣੀ, ਕਾਰਬਾਰ ਕਰਿ ਕੇ ਸੰਗਤਿ ਭਾਈ ਦਿਆਲ ਦਾਸ ਪਾਸਿ ਭੇਜਣੀ, ਕਾਰਭੇਟ ਕਪੜੇ ਭਾਈ ਮਿਹਰਚੰਦ ਭਾਈ ਕਲਿਆਨਿ ਰਾਇ ਹਥਿ ਭੇਜੀ ਥੀ ਸੋ ਹਜੂਰਿ ਪਹੁਚੀ, ਕਾਰਭੇਟ ਮਨਤ ਸਭ ਭਾਈ ਦਿਆਲ ਦਾਸ ਕੋ ਸੰਗਤ ਨੇ ਲੋਚ ਕੇ ਦੇਣਾ, ਕੋਈ ਅਵਲ ਹਵੇਲੀ ਹੋਵੈ ਤਿਸ ਮੋ ਕਬੀਲੇ ਹਮਾਰੇ ਰਖਣੈ, ਗੋਬਿੰਦ ਦਾਸ ਕੀ ਬਧਾਈ, ਜਿਸ ਸਿਖ ਪਾਸ ਗੁਰੂ ਕੇ ਨਵਿਤ ਕੀ ਕਉਡੀ ਹੋਵੇ ਕਾਰ ਭੇਟ ਸਭ ਭਾਈ ਦਿਆਲ ਦਾਸ

ਪਾਸ ਪਹੁਚਾਵਣੀ, ਜੋ ਪਰੇ ਤੇ ਭਾਈ ਰਾਜਾ[1] ਦੇ ਪਾਸ ਤੇ ਡੇਰਾ ਆਇਆ ਹੋਵੇ ਤਾ ਭੇਜਣਾ, ਦੀਵਾਲੀ ਨੋ ਦਰਸਨ ਆਵਣਾ, ਭਾਈ ਬਠਾ ਤੂੰ ਸਿਖ ਅਸਹਿ ਸੰਗਤਿ ਲੈ ਕੇ ਦਰਸਨਿ ਆਵਣਾ, ਭਾਈ ਬਠਾ ਸਰਬਤਿ ਸੰਗਤਿ ਦਰਸਨਿ ਆਵਣਾ।

---

1. ਪੂਰਬੀ ਭਾਰਤ ਦੀ ਪ੍ਰਚਾਰ-ਯਾਤਰਾ ਦੌਰਾਨ ਗੁਰੂ ਤੇਗ ਬਹਾਦਰ ਜੀ 1666 ਈ. ਵਿਚ ਆਪਣੇ ਪਰਿਵਾਰ ਨੂੰ ਪਟਨਾ ਸਾਹਿਬ ਛੱਡ ਕੇ ਢਾਕਾ ਵੱਲ ਚਲੇ ਗਏ ਸਨ। ਰਾਹ ਵਿਚ ਗੁਰੂ ਜੀ ਨੇ ਪਟਨੇ ਦੀ ਸੰਗਤ ਦੇ ਨਾਂ ਭੇਜੇ ਹੁਕਮਨਾਮੇ ਵਿਚ ਕਿਸੇ ਰਾਜੇ ਦੇ ਨਾਲ ਜਾਣ ਦਾ ਜ਼ਿਕਰ ਕੀਤਾ ਹੈ। ਮੁੰਗੇਰ ਛਾਵਣੀ ਕਰਨ ਦੀ ਜਾਣਕਾਰੀ ਦੇਣ ਤੋਂ ਪਹਿਲਾਂ ਦੇ ਦੋ ਹੁਕਮਨਾਮਿਆਂ ਵਿਚ ਰਾਜੇ ਦਾ ਜ਼ਿਕਰ ਕੀਤਾ ਗਿਆ ਹੈ। ਇਕ ਹੁਕਮਨਾਮੇ ਵਿਚ ਦੱਸਿਆ ਗਿਆ ਹੈ ਕਿ "ਕੂਚ ਕੀਏ ਹਮ ਕੋ ਚਾਰ ਦਿਨ ਹੋਏ ਹਹਿ ਰਾਜੇ ਜੀ ਕੇ ਕੂਚ ਕੀਏ ਸਾਤ ਰੋਜ ਹੂਏ।" ਇਕ ਹੋਰ ਹੁਕਮਨਾਮੇ ਵਿਚ ਸੂਚਨਾ ਦਿੰਦੇ ਹੋਏ ਦੱਸਿਆ ਗਿਆ ਹੈ ਕਿ "ਅਸੀ ਪਰੈ ਰਾਜੇ ਜੀ ਕੇ ਸਾਥ ਗਏ ਹਾਂ ਕਬੀਲਾ ਹਮੋ ਪਟਣੇ ਮੋ ਛੋਡਾ ਹੈ।" ਗੁਰੂ ਤੇਗ ਬਹਾਦਰ ਜੀ ਦਾ ਆਪਣੇ ਪੁੱਤਰ ਗੁਰੂ ਗੋਬਿੰਦ ਸਿੰਘ ਜੀ ਦੇ ਦਸੰਬਰ 1666 ਵਿਚ ਪਟਨਾ ਸਾਹਿਬ ਵਿਖੇ ਹੋਏ ਪ੍ਰਕਾਸ਼ ਸੰਬੰਧੀ ਵੀ ਇਕ ਹੁਕਮਨਾਮਾ ਉਕਤ ਹੁਕਮਨਾਮਿਆਂ ਤੋਂ ਬਾਅਦ ਦਾ ਵੇਖਣ ਨੂੰ ਮਿਲਦਾ ਹੈ। ਇਸ ਦਾ ਭਾਵ ਹੈ ਕਿ ਗੁਰੂ ਜੀ ਆਪਣੇ ਸਾਹਿਬਜ਼ਾਦੇ ਦੇ ਪ੍ਰਕਾਸ਼ ਤੋਂ ਪਹਿਲਾਂ ਪੂਰਬ ਦੀ ਪ੍ਰਚਾਰ-ਯਾਤਰਾ 'ਤੇ ਚਲੇ ਗਏ ਸਨ। ਸਿੱਖ ਵਿਦਵਾਨਾਂ ਦੇ ਮਨ ਵਿਚ ਇਹ ਵਿਚਾਰ ਪ੍ਰਗਟ ਹੋਇਆ ਕਿ ਗੁਰੂ ਤੇਗ ਬਹਾਦਰ ਜੀ ਨਾਲ ਢਾਕਾ ਵੱਲ ਜਾਣ ਵਾਲਾ ਰਾਜਾ ਕੌਣ ਸੀ? ਇਸ ਸੰਬੰਧੀ ਉਹਨਾਂ ਦੇ ਵਿਚਾਰਾਂ ਵਿਚ ਭਿੰਨਤਾ ਹੈ। ਸਰੂਪ ਦਾਸ ਭੱਲਾ, ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ ਆਦਿ ਲੇਖਕ ਰਾਜਾ ਬਿਸ਼ਨ ਸਿੰਘ ਦਾ ਗੁਰੂ ਜੀ ਨਾਲ ਅਸਾਮ ਦੀ ਮੁਹਿੰਮ 'ਤੇ ਜਾਣਾ ਲਿਖਦੇ ਹਨ। ਗੁਰੂ ਜੀ ਨਾਲ ਅਸਾਮ ਦੀ ਮੁਹਿੰਮ 'ਤੇ ਜਾਣ ਵਾਲੇ ਰਾਜੇ ਸੰਬੰਧੀ ਕੁਝ ਹਵਾਲੇ ਸਮਕਾਲੀ ਸਰੋਤਾਂ ਵਿਚੋਂ ਮਿਲ ਜਾਂਦੇ ਹਨ। ਬਾਦਸ਼ਾਹੀ ਮੁਹਿੰਮਾਂ ਅਤੇ ਰੋਜ਼ਨਾਮਚੇ ਦੀ ਜਾਣਕਾਰੀ ਦੇਣ ਵਾਲੀ *ਮੁਆਸਿਰਿ ਆਲਮਗੀਰੀ* ਅਨੁਸਾਰ 27 ਦਸੰਬਰ 1667 ਨੂੰ ਰਾਜਾ ਰਾਮ ਸਿੰਘ ਨੂੰ ਅਸਾਮ ਦੀ ਮੁਹਿੰਮ 'ਤੇ ਭੇਜਿਆ ਗਿਆ ਸੀ ਅਤੇ ਇਸ ਮੁਹਿੰਮ 'ਤੇ ਭੇਜਣ ਤੋਂ ਪਹਿਲਾਂ ਉਸ ਦਾ ਸ਼ਾਹਾਨਾ ਸਨਮਾਨ ਕੀਤਾ ਗਿਆ। ਰਾਜਾ ਰਾਮ ਸਿੰਘ ਨੂੰ ਖ਼ਿਲਅਤ, ਸੁਨਹਿਰੀ ਸਾਜ਼ ਵਾਲਾ ਘੋੜਾ, ਜੜਾਊ ਖੰਜਰ ਤੇ ਮੋਤੀਆਂ ਜੜਿਆ ਕਮਰ-ਬੰਦ ਬਖ਼ਸ਼ ਕੇ ਵਿਦਾ ਕੀਤਾ ਗਿਆ ਸੀ। ਅਗਲੇ ਸਾਲ ਦੇ ਅਰੰਭ ਵਿਚ ਰਾਜਾ ਰਾਮ ਸਿੰਘ ਇਸ ਮੁਹਿੰਮ 'ਤੇ ਰਵਾਨਾ ਹੋਇਆ। ਇਸ ਸੰਬੰਧੀ ਇਕ ਹੋਰ ਪ੍ਰਮਾਣ *ਅਖਬਾਰ-ਇ-ਦਰਬਾਰ-ਇ-ਮੁਅੱਲਾ* ਦੀ 13 ਫਰਵਰੀ 1712 ਦੀ ਰਿਪੋਰਟ ਵਿਚ ਮਿਲਦਾ ਹੈ। ਅੰਗਰੇਜ਼ੀ ਵਿਚ ਅਨੁਵਾਦ ਕਰਕੇ ਇਹ ਰਿਪੋਰਟ *The Panjab Past and Present* ਦੇ ਅਕਤੂਬਰ 1984 ਦੇ ਅੰਕ ਵਿਚ ਛਾਪੀ ਗਈ ਸੀ। ਇਸ ਸਰਕਾਰੀ ਰਿਪੋਰਟ ਵਿਚ ਦੱਸਿਆ ਗਿਆ ਹੈ ਕਿ "The fact is that Guru Tyag Mal (Guru Tegh Bahadur) eighth successor of Guru Nanak went to Assam in the company of the late Maharaja Ram Singh. After him Guru Gobind Singh became his successor. ਸਮਕਾਲੀ ਅਤੇ ਨੇੜਲੇ ਸਰੋਤਾਂ ਦੇ ਅਧਾਰ 'ਤੇ ਇਹ ਗੱਲ ਸਿੱਧ ਹੁੰਦੀ ਹੈ ਕਿ ਗੁਰੂ ਤੇਗ ਬਹਾਦਰ ਜੀ ਨਾਲ ਅਸਾਮ ਦੀ ਮੁਹਿੰਮ 'ਤੇ ਜਾਣ ਵਾਲਾ ਰਾਜਾ ਰਾਮ ਸਿੰਘ ਸੀ। (ਚਲਦਾ)

ਹੁਕਮਨਾਮਿਆਂ ਵਿਚਲੇ ਪ੍ਰਮੁੱਖ ਗੁਰਸਿੱਖ : ਉਗਰ ਸੈਣ, ਅਨੰਤਦਾਸ, ਅਨੰਤਾ, ਅਨੀਰਾਇ, ਅਮਾਲੀਆ, ਸੰਕਰਦਾਸੁ, ਸੰਗਤਿ ਦਾਸੁ, ਸਤੀ ਦਾਸ, ਸਦਾਨੰਦ, ਸਾਧੁ, ਸਿੰਘਾ, ਸਿਭੂ ਸੇਠ, ਸੁਖਦੇਉ, ਸੁਫੇਰ ਚੰਦ (ਸੁਫੇਰਾ), ਸੁਭਕਰਣ, ਸੁਜਾਰਾਮੁ, ਸੋਭ (ਸੁਭਾ) ਚੰਦੁ, ਹਰਕੇਸੁ, ਹਰਜੀ ਮਲੁ, ਹਰਿਕਿਸਨ, ਹੀਰਾਨੰਦ, ਹੀਰਾ ਮੱਲ, ਕਲਿਆਣਿ (ਕਲਿਆਨ) ਦਾਸ, ਕਲਿਆਨਿ ਰਾਇ, ਕਵਲਨੈਨ, ਕਿਰਪਾਲ ਦਾਸ, ਕਿਰਪਾਲਾ, ਕਿਰਪਾਲੁ, ਕੇਵਲਰਾਮ, ਕੋਕਾ ਮਾਨਾ, ਗੰਗਾ ਰਾਮ, ਗਜਮਲ, ਗਜੁਆ, ਗੁਰਦਾਸੁ, ਗੁਰਦਿਤਾ, ਗੁਰੀਆ,

---

(ਪਿਛਲੇ ਪੰਨੇ ਦਾ ਬਾਕੀ)

ਗੁਰੂ ਤੇਗ ਬਹਾਦਰ ਜੀ ਨਾਲ ਕਿਹੜਾ ਰਾਜਾ ਪਟਨਾ ਸਾਹਿਬ ਤੋਂ ਢਾਕਾ ਵੱਲ ਗਿਆ ਸੀ ਇਸ ਸੰਬੰਧੀ ਜੀ.ਬੀ. ਸਿੰਘ *Sikh Relics in Eastern Bengal* ਸਿਰਲੇਖ ਅਧੀਨ ਤਿਆਰ ਕੀਤੇ ਆਪਣੇ ਇਕ ਖੋਜ ਭਰਪੂਰ ਆਰਟੀਕਲ ਵਿਚ ਦੱਸਦੇ ਹਨ ਕਿ ਇਹ ਰਾਜਪੂਤ ਰਾਜਾ ਸਬਲ ਸਿੰਘ ਸਿਸੋਦੀਆ ਸੀ। (*Dacca Review,* Oct. & Nov. 1915, ਪੰਨਾ 229)। *ਸ੍ਰੀ ਗੁਰੂ ਤੇਗ ਬਹਾਦਰ ਜੀ* ਸਿਰਲੇਖ ਅਧੀਨ ਇਕ ਅਣਪ੍ਰਕਾਸ਼ਿਤ ਖਰੜੇ ਵਿਚ ਇਹ ਇਸ ਰਾਜੇ ਨੂੰ ਉਦੇਪੁਰ ਦੇ ਰਾਜ ਘਰਾਣੇ ਵਿਚੋਂ ਉਸ ਕੰਵਰ ਅਨਿਰਾਏ ਸਿਸੋਦੀਆ ਦਾ ਪੁਤ੍ਰ ਜਾਂ ਭਤੀਜਾ ਦੱਸਦਾ ਹੈ ਜਿਹੜਾ ਗੁਰੂ ਹਰਿਗੋਬਿੰਦ ਸਾਹਿਬ ਦੀ ਕੈਦ ਵੇਲੇ ਗਵਾਲੀਅਰ ਗੜ (ਕਿਲ੍ਹੇ) ਦਾ ਕਿਲਹਦਾਰ ਸੀ ਅਤੇ ਗੁਰੂ ਸਾਹਿਬ ਨਾਲ ਚੰਗਾ ਸਲੂਕ ਕਰਦਾ ਰਿਹਾ ਸੀ। (ਪੰਨਾ 71)। ਜੀ.ਬੀ. ਸਿੰਘ ਦੇ ਇਸ ਹਵਾਲੇ ਸੰਬੰਧੀ ਟਿੱਪਣੀ ਕਰਦੇ ਹੋਏ ਡਾ. ਤ੍ਰਿਲੋਚਨ ਸਿੰਘ ਦੱਸਦੇ ਹਨ, "G. B. Singh suggest that it was Raja Sabal Singh Sasodia who accompanied Guru Tegh Bahadur from Patna to Dacca (*Dacca Review,* 1915). But Raja Sabal Singh Sasodia had reached Dacca a year earlier and accompanied Shaista Khan's sons in their conquest of Chittagaon and Sondip." *Guru Tegh Bahadur: Prophet and Martyr*, f.n. 15, p. 222. ਪਟਨਾ ਸਾਹਿਬ ਦੀ ਸਥਾਨਕ ਪਰੰਪਰਾ ਵਿਚ ਦੱਸਿਆ ਗਿਆ ਹੈ ਕਿ ਗੁਰੂ ਜੀ ਰਾਜਾ ਰਾਮ ਰਾਏ ਨਾਲ ਇਥੋਂ ਅੱਗੇ ਗਏ ਸਨ। ਰਾਜਾ ਰਾਮ ਰਾਏ ਅਤੇ ਇਸਦੇ ਗੁਰੂ ਤੇਗ ਬਹਾਦਰ ਜੀ ਨਾਲ ਢਾਕੇ ਵੱਲ ਜਾਣ ਸੰਬੰਧੀ ਇਕ ਮਹੱਤਵਪੂਰਨ ਜਾਣਕਾਰੀ ਪ੍ਰਦਾਨ ਕਰਦੇ ਹੋਏ ਡਾ. ਤ੍ਰਿਲੋਚਨ ਸਿੰਘ ਦੱਸਦੇ ਹਨ "Raja Ram Rai, who accompanied him on this itinerary, probably belonged to one of these regions. Between Chittagong and Sylhet there were many small independent kingdoms which accepted the suzerainty of the Mughals. Raja Ram was the ruler of one of these states, most probably some state of the Jantia Hills near Sylhet, known for its white elephants and other rare products, and included in the boundaries of old Kamarup." *Guru Tegh Bahadur: Prophet and Martyr*, p. 228.

ਗੁਲਾਲਚੰਦ, ਘਨਿਸਿਆਮੁ, ਚਤਰਭੋਜ, ਚਿੰਤਾ, ਚਿਮਨਾ, ਚੇਤਨ, ਚੈਨਸੁਖ, ਛਜੁਮਲੁ, ਛਬੀਲ ਦਾਸੁ, ਛੁਟਮਲ, ਜਸੋਧਾ ਨੰਦਨ, ਜਗਦੇਉ, ਜਗਮੰਨੁ, ਜਟਮਲੁ, ਜਵੇਹਰਿ ਮਲੁ (ਜਵੇਹਰੀ), ਜਵ੍ਹੇਣਾ, ਜਾਦੋ, ਜਾਦੋ ਘਾਸੀ, ਜੇਠਮਲੁ, ਜੈ ਸਿੰਘ, ਝਬਰ ਸਿੰਘ, ਡੇਡਮਲੁ, ਦਰਬਾਰੀ, ਦਰੀਆ, ਦਲਪਤ ਦਾਸੁ, ਦਲਪਤਿ ਦਾਸ, ਦਲਪਤਿ ਰਾਇ, ਦਿਆਲ ਦਾਸੁ, ਦੀਨ ਦਿਆਲ, ਦੀਨਾ ਨਾਥ, ਦੁਰਗਾ ਦਾਸ, ਨੰਦ ਕੁਆਰ, ਨੰਦ ਰੂਪ, ਨੰਦ ਲਾਲ, ਨੈਨਸੁਖ, ਪਹਲਾਦ ਦਾਸੁ, ਪਰਸਰਾਮੁ, ਪਰਾਨ ਨਾਥ, ਪਰੀਤਮਦਾਸੁ, ਪਾਲਾ, ਪੇੜੀ ਬਾਈ (ਬੇਬੇ), ਫਤਹਚੰਦ, ਫਾਗੁ (ਫਗੁ) ਸਾਹ, ਫੇਰੂ, ਬਸੰਤਰਾਇ, ਬੰਸੀ, ਬੰਸੀਧਰ, ਬਖਸ਼ੀ, ਬਠਾ, ਬਲੀਰਾਮ, ਬਾਘਾ, ਬਾਬੂ ਰਾਇ, ਬਾਲ ਕਿਸਨ, ਬਾਲ ਗੋਬਿੰਦ, ਬਾਲ ਚੰਦ, ਬਾਲਾ, ਬਿੰਦਰਾਬਨ, ਬੈਜਨਾਥੁ, ਭਗਤਾ, ਭਗਵਾਨ ਦਾਸੁ ਗੁਜਰਮਲੁ, ਭਾਗੁ ਮਲ, ਭਾਰਾ, ਭਿਖਾਰੀ ਦਾਸ, ਭੋਜਰਾਇ, ਭੋਜਰਾਜ, ਭੋਤੀ ਸੇਠ, ਮਹਾਂਨੰਦ, ਮਹਾਰਾਜ, ਮਨੀ ਰਾਮ, ਮਲਾ, ਮਲੂ ਮਿਹਰਾ, ਮਲੂਕ ਦਾਸੀਆ, ਮਲੂਕਾ, ਮਾਛੀ, ਮਨੀ, ਮਾਨ ਸਿੰਘ, ਮਾਨਜੀ, ਮਿਹਰਚੰਦੁ, ਮਿਤਰ ਸੈਣ, ਮੋਹਨ ਦਾਸੁ, ਮੁਰਲੀ, ਮੁਰਲੀਧਰ, ਮੂਲਾ, ਮੋਹਨਦਾਸੁ, ਰਘੁਨਾਥ, ਰਾਘੋਦਾਸੁ, ਰਾਮਚੰਦੁ, ਰਾਮ ਦਾਸ, ਰਾਮਰਾਇ, ਰਾਮਾ, ਰੂਪ ਨਾਰਾਇਣ, ਰੂਪਨ, ਲਛੂਆ, ਲਾਲ ਚੰਦ, ਲਾਲਮੰਨ, ਲਾਲੂ ਆਦਿ।

ਭਾਵਨਾਤਮਕ ਸਾਂਝ : ਸਿਖਾ ਪੁਤਾ ਦੀ ਸੇਵਾ ਦਾ ਵੇਲਾ ਹੈ, ਤੁਹਾਡਾ ਘਰ ਗੁਰੂ ਕਾ ਹੈ, ਤੂ ਗੁਰੂ ਦਾ ਪੁਤੁ ਹੈ, ਭਾਈ ਬਠਾ ਸ੍ਰੀ ਗੁਰੂ ਜੀ ਕਾ ਪੁਤੁ ਹੈ ਜੁ ਆਖੇ ਸੋ ਸੰਗਤਿ ਮੰਨਣਾ।

ਥਾਵਾਂ ਦਾ ਵਰਨਨ : ਪਟਣ, ਪਟਣਾ, ਬਨਾਰਸ, ਮਿਰਜਾਪੁਰ, ਮੁੰਗੇਰ।

ਪ੍ਰਮੁੱਖ ਦਿਵਸ – ਦੀਵਾਲੀ।

ਹੁਕਮਨਾਮਿਆਂ ਦੀ ਗਿਣਤੀ ਅਤੇ ਵੇਰਵਾ : ਸ਼ਮਸ਼ੇਰ ਸਿੰਘ ਅਸ਼ੋਕ ਨੇ ਆਪਣੀ ਪੁਸਤਕ *ਨੀਸਾਣ ਤੇ ਹੁਕਮਨਾਮੇ* ਵਿਚ ਗੁਰੂ ਤੇਗ ਬਹਾਦਰ ਜੀ ਦੇ 30 ਹੁਕਮਨਾਮੇ ਦਿਤੇ ਹਨ[1], ਜਦੋਂ ਕਿ ਗੰਡਾ ਸਿੰਘ ਦੁਆਰਾ ਸੰਪਾਦਿਤ ਪੁਸਤਕ *ਹੁਕਮਨਾਮੇ (ਗੁਰੂ ਸਾਹਿਬਾਨ, ਮਾਤਾ ਸਾਹਿਬਾਨ, ਬੰਦਾ ਸਿੰਘ ਅਤੇ ਖ਼ਾਲਸਾ ਜੀ)* ਵਿਚ 22 ਹੁਕਮਨਾਮੇ ਮਿਲਦੇ ਹਨ।[2] ਸੰਪਾਦਕਾਂ ਵੱਲੋਂ ਦਿਤੀ ਸੂਚਨਾ ਅਨੁਸਾਰ ਇਹ ਹੁਕਮਨਾਮੇ ਗੁਰਦੁਆਰਾ ਬੜੀ ਸੰਗਤਿ, ਬਨਾਰਸ; ਹਰਿਮੰਦਰਿ ਸਾਹਿਬ (ਪਟਨਾ ਸਾਹਿਬ) ਆਦਿ ਥਾਵਾਂ 'ਤੇ ਸ਼ਰਧਾ ਸਹਿਤ ਸੰਭਾਲ ਕੇ ਰੱਖੇ ਹੋਏ ਹਨ। ਸੰਪਾਦਕਾਂ ਵੱਲੋਂ ਬੜੀ ਮਿਹਨਤ ਨਾਲ ਹੁਕਮਨਾਮਿਆਂ ਦੀਆਂ ਫੋਟੋ-ਕਾਪੀਆਂ, ਪਾਠ ਅਤੇ ਹੋਰ ਜ਼ਰੂਰੀ ਸੂਚਨਾਵਾਂ ਸੰਪਾਦਿਤ ਪੁਸਤਕਾਂ ਵਿਚ ਦਿਤੀਆਂ ਗਈਆਂ ਹਨ।

---

1. ਪੰਨਾ ਨੰ. 20(ੳ)-48); ਹੁਕਮਨਾਮਿਆਂ ਤੋਂ ਇਲਾਵਾ ਇਸ ਪੁਸਤਕ ਦੇ ਪੰਨਾ 16-20(ਅ) ਤਕ ਗੁਰੂ ਤੇਗ ਬਹਾਦਰ ਜੀ ਦੇ 7 ਨੀਸਾਣ ਵੀ ਦਿਤੇ ਗਏ ਹਨ।
2. ਪੰਨਾ 76-119; ਹੁਕਮਨਾਮਿਆਂ ਤੋਂ ਇਲਾਵਾ ਇਸ ਪੁਸਤਕ ਦੇ ਪੰਨਾ 75 ਉਪਰ ਗੁਰੂ ਤੇਗ ਬਹਾਦਰ ਜੀ ਦਾ 1 ਨੀਸਾਣ ਵੀ ਦਿਤਾ ਹੋਇਆ ਹੈ।

# ਸ੍ਰੀ ਦਸਮ ਗ੍ਰੰਥ ਸਾਹਿਬ

ਸ੍ਰੀ ਦਸਮ ਗ੍ਰੰਥ ਸਾਹਿਬ ਸਿੱਖ ਅਧਿਐਨ ਦਾ ਮਹੱਤਵਪੂਰਨ ਸਰੋਤ ਗ੍ਰੰਥ ਹੈ। ਅਧਿਆਤਮ ਅਤੇ ਅਧਿਐਨ ਦੀ ਦ੍ਰਿਸ਼ਟੀ ਤੋਂ ਇਸ ਗ੍ਰੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਅਦ ਵਿਚ ਰੱਖਿਆ ਜਾਂਦਾ ਹੈ। ਇਸ ਗ੍ਰੰਥ ਦੀਆਂ ਕੁਝ ਬਾਣੀਆਂ ਸਿੱਖਾਂ ਦੇ ਨਿਤਨੇਮ ਦਾ ਅੰਗ ਹਨ ਜਿਸ ਕਰਕੇ ਇਸ ਨੂੰ ਸਿੱਖ ਅਧਿਐਨ ਦੇ ਖੇਤਰ ਵਿਚ ਪ੍ਰਮੁੱਖਤਾ ਨਾਲ ਦੇਖਿਆ ਜਾਂਦਾ ਹੈ। ਦਸਮ ਗ੍ਰੰਥ ਦੀਆਂ ਰਚਨਾਵਾਂ ਵਿਚ ਅਧਿਅਤਾਮਿਕਤਾ ਦੇ ਨਾਲ-ਨਾਲ, ਗੁਰੂ ਗੋਬਿੰਦ ਸਿੰਘ ਜੀ ਦੁਆਰਾ ਕੀਤੇ ਗਏ ਯੁੱਧਾਂ ਅਤੇ ਭਾਰਤੀ ਪਰੰਪਰਾਵਾਂ ਨਾਲ ਜੁੜੀਆਂ ਹੋਈਆਂ ਕਥਾ-ਕਹਾਣੀਆਂ ਦਾ ਵਿਸਤ੍ਰਿਤ ਵਰਨਨ ਵੀ ਮਿਲਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਹੋਣ ਕਰਕੇ ਇਸ ਗ੍ਰੰਥ ਦਾ ਕੁਝ ਤਖ਼ਤ ਸਾਹਿਬਾਨ ਅਤੇ ਗੁਰਦੁਆਰਿਆਂ ਵਿਚ ਪ੍ਰਕਾਸ਼ ਵੀ ਕੀਤਾ ਜਾਂਦਾ ਹੈ ਜਿਸ ਤੋਂ ਇਸ ਦੇ ਸਿੱਖ ਧਰਮ ਵਿਚ ਸਥਾਨ ਅਤੇ ਸਤਿਕਾਰ ਦਾ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਇਸ ਗ੍ਰੰਥ ਵਿਚ ਪ੍ਰਮੁੱਖ ਤੌਰ 'ਤੇ ਇਹ ਰਚਨਾਵਾਂ ਸ਼ਾਮਿਲ ਹਨ- *ਜਾਪੁ ਸਾਹਿਬ, ਅਕਾਲ ਉਸਤਤਿ, ਬਚਿਤ੍ਰ ਨਾਟਕ, ਚੰਡੀ ਚਰਿਤ੍ਰ ਉਕਤਿ ਬਿਲਾਸ, ਚੰਡੀ ਚਰਿਤ੍ਰ (ਦੂਜਾ), ਚੰਡੀ ਦੀ ਵਾਰ, ਗਿਆਨ ਪ੍ਰਬੋਧ, ਸ਼ਸਤ੍ਰ ਨਾਮਮਾਲਾ, ਚੌਬੀਸ ਅਵਤਾਰ, ਬ੍ਰਹਮਾ ਅਵਤਾਰ, ਰੁਦ੍ਰ ਅਵਤਾਰ, ਚਰਿਤ੍ਰੋ ਪਾਖਯਾਨ, ਤੇਤੀ ਸਵੱਯੇ, ਜ਼ਫ਼ਰਨਾਮਾ।* ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਜਦੋਂ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਨੂੰ ਅੰਮ੍ਰਿਤਸਰ ਸਾਹਿਬ ਜੀ ਦੇ ਸੇਵਾ-ਸੰਭਾਲ ਲਈ ਭੇਜਿਆ ਤਾਂ ਉਹਨਾਂ ਨੇ ਇਸ ਗ੍ਰੰਥ ਨੂੰ ਸੰਕਲਿਤ ਕਰਨ ਦਾ ਮਹੱਤਵਪੂਰਨ ਕਾਰਜ ਕੀਤਾ ਸੀ। ਵਰਤਮਾਨ ਸਮੇਂ ਇਸ ਗ੍ਰੰਥ ਦੇ ਕਈ ਵਿਦਵਾਨਾਂ ਦੁਆਰਾ ਕੀਤੇ ਹੋਏ ਟੀਕੇ ਵੀ ਉਪਲਬਧ ਹਨ। ਇਸ ਗ੍ਰੰਥ ਦੇ ਬਚਿਤ੍ਰ ਨਾਟਕ 'ਪਾਤਸਾਹੀ ਬਰਨਨੰ' ਅਧਿਆਇ 5 ਵਿਚ ਪਹਿਲੇ ਨੌਂ ਗੁਰੂ ਸਾਹਿਬਾਨ ਦੀ ਮਹਿਮਾ ਦਾ ਵਰਨਨ ਮਿਲਦਾ ਹੈ :

ਸ੍ਰੀ ਨਾਨਕ ਅੰਗਦਿ ਕਰਿ ਮਾਨਾ। ਅਮਰ ਦਾਸ ਅੰਗਦ ਪਹਿਚਾਨਾ।
ਅਮਰ ਦਾਸ ਰਾਮਦਾਸ ਕਹਾਯੋ। ਸਾਧਨ ਲਖਾ ਮੂੜ ਨਹਿ ਪਾਯੋ॥੯॥
ਭਿੰਨ ਭਿੰਨ ਸਭਹੂੰ ਕਰਿ ਜਾਨਾ। ਏਕ ਰੂਪ ਕਿਨਹੂੰ ਪਹਿਚਾਨਾ।
ਜਿਨ ਜਾਨਾ ਤਿਨ ਹੀ ਸਿਧਿ ਪਾਈ। ਬਿਨੁ ਸਮਝੇ ਸਿਧਿ ਹਾਥਿ ਨ ਆਈ॥੧੦॥
ਰਾਮਦਾਸ ਹਰਿ ਸੋ ਮਿਲਿ ਗਏ। ਗੁਰਤਾ ਦੇਤ ਅਰਜੁਨਹਿ ਭਏ।
ਜਬ ਅਰਜੁਨ ਪ੍ਰਭ ਲੋਕਿ ਸਿਧਾਏ। ਹਰਿ ਗੋਬਿੰਦ ਤਿਹ ਠਾ ਠਹਰਾਏ॥੧੧॥
ਹਰਿਗੋਬਿੰਦ ਪ੍ਰਭ ਲੋਕਿ ਸਿਧਾਰੇ। ਹਰੀ ਰਾਇ ਤਿਹ ਠਾ ਬੈਠਾਰੇ।
ਹਰੀ ਕ੍ਰਿਸਨਿ ਤਿਨ ਕੇ ਸੁਤ ਵਏ। ਤਿਨ ਤੇ ਤੇਗ ਬਹਾਦਰ ਭਏ॥੧੨॥

ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਵਿਖੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਆਪਣਾ ਅਗਲਾ ਉਤਰਾਧਿਕਾਰੀ ਬਾਬਾ ਬਕਾਲਾ ਵਿਖੇ ਹੋਣ ਦਾ ਸਪਸ਼ਟ ਸੰਕੇਤ ਕਰ ਗਏ ਸਨ। ਗੁਰੂ ਤੇਗ ਬਹਾਦਰ ਜੀ ਨੇ ਗੁਰਿਆਈ ਧਾਰਨ ਕਰਨ ਉਪਰੰਤ ਲਗ-ਪਗ 11 ਸਾਲ ਮਾਨਵਤਾ ਦਾ ਮਾਰਗ ਦਰਸ਼ਨ ਕੀਤਾ ਅਤੇ ਅਖ਼ੀਰ ਮਨੁੱਖੀ ਕਦਰਾਂ-ਕੀਮਤਾਂ ਨੂੰ ਬਚਾਉਣ ਲਈ ਆਪਣੀ ਸ਼ਹਾਦਤ ਦੇ ਦਿੱਤੀ ਜਿਸ ਦਾ ਵਰਨਨ ਦਸਮ ਗ੍ਰੰਥ ਦੇ ਬਚਿਤ੍ਰ ਨਾਟਕ 'ਪਾਤਸਾਹੀ ਬਰਨਨੰ' ਅਧਿਆਇ 5 ਵਿਚ ਇਸ ਤਰ੍ਹਾਂ ਮਿਲਦਾ ਹੈ :

## ਮੂਲ-ਪਾਠ

...ਹਰੀ ਕ੍ਰਿਸਨਿ ਤਿਨ ਕੇ ਸੁਤ ਵਏ। ਤਿਨ ਤੇ ਤੇਗ ਬਹਾਦੁਰ ਭਏ।੧੨।
ਤਿਲਕ ਜੰਞੂ ਰਾਖਾ ਪ੍ਰਭ ਤਾ ਕਾ। ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨ ਹੇਤਿ ਇਤੀ ਜਿਨਿ ਕਰੀ। ਸੀਸੁ ਦੀਯਾ ਪਰੁ ਸੀ ਨ ਉਚਰੀ[1]।੧੩।
ਧਰਮ ਹੇਤ ਸਾਕਾ ਜਿਨਿ ਕੀਆ। ਸੀਸੁ ਦੀਆ ਪਰੁ ਸਿਰਰੁ[2] ਨ ਦੀਆ।
ਨਾਟਕ ਚੇਟਕ ਕੀਏ ਕੁਕਾਜਾ। ਪ੍ਰਭ ਲੋਗਨ ਕਹ ਆਵਤ ਲਾਜਾ।੧੪।[3]
ਦੋਹਰਾ
ਠੀਕਰ[4] ਫੋਰਿ ਦਿਲੀਸ ਸਿਰਿ[5] ਪ੍ਰਭ ਪੁਰਿ ਕੀਯਾ ਪਯਾਨ।
ਤੇਗ ਬਹਾਦੁਰ ਸੀ ਕ੍ਰਿਆ[6] ਕਰੀ ਨ ਕਿਨਹੂੰ ਆਨਿ।੧੫।
ਤੇਗ ਬਹਾਦੁਰ ਕੇ ਚਲਤ ਭਯੋ ਜਗਤ ਕੋ ਸੋਕ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕਿ।੧੬।
...ਮੁਰ ਪਿਤ ਪੂਰਬਿ ਕਿਯਸਿ ਪਯਾਨਾ। ਭਾਤਿ ਭਾਤਿ ਕੇ ਤੀਰਥਿ ਨ੍ਹਾਨਾ।
ਜਬ ਹੀ ਜਾਤਿ ਤ੍ਰਿਬੇਣੀ ਭਏ। ਪੁੰਨ ਦਾਨ ਦਿਨ ਕਰਤ ਬਿਤਏ।੧।

---

1. (ਮੂੰਹ ਤੋਂ) ਸੀ ਤਕ ਨਹੀਂ ਕਹੀ।
2. ਗੁਪਤ ਭੇਦ।
3. ਨਾਟਕ ਤੇ ਚੇਟਕ (ਆਦਿਕ) ਬੁਰੇ ਕੰਮ ਕਰਦਿਆਂ ਹਰੀ ਦੇ ਭਗਤਾਂ ਨੂੰ ਸ਼ਰਮ ਔਂਦੀ ਹੈ, (ਇਸ ਲਈ ਸਤਿਗੁਰੂ ਜੀ ਨੇ ਕਰਾਮਾਤ ਨਹੀਂ ਵਿਖਾਈ)।
4. ਸਰੀਰ ਰੂਪੀ ਠੀਕਰਾ।
5. ਦਿੱਲੀ ਦੇ ਬਾਦਸ਼ਾਹ (ਔਰੰਗਜ਼ੇਬ) ਦੇ ਸਿਰ ਉਪਰ।
6. (ਮਹਾਨ) ਕਰਨੀ।

# ਜੋਤਿ ਬਿਗਾਸ (ਪੰਜਾਬੀ)

ਭਾਈ ਨੰਦ ਲਾਲ (1633-1713) ਗੁਰੂ ਗੋਬਿੰਦ ਸਿੰਘ ਜੀ ਦਾ ਇਕ ਦਰਬਾਰੀ ਕਵੀ ਸੀ। ਫ਼ਾਰਸੀ ਭਾਸ਼ਾ ਦਾ ਇਹ ਉੱਘਾ ਵਿਦਵਾਨ ਬਾਦਸ਼ਾਹ ਔਰੰਗਜ਼ੇਬ ਦੇ ਵੱਡੇ ਲੜਕੇ ਮੁਅੱਜ਼ਮ ਦੇ ਨਿਜੀ ਅਮਲੇ ਵਿਚ ਸ਼ਾਮਿਲ ਸੀ। ਕਿਹਾ ਜਾਂਦਾ ਹੈ ਕਿ ਇਕ ਵਾਰੀ ਬਾਦਸ਼ਾਹ ਨੇ ਮੁਸਲਿਮ ਵਿਦਵਾਨਾਂ ਪਾਸੋਂ ਕੁਰਾਨ ਦੀ ਇਕ ਆਇਤ[1] ਦੇ ਅਰਥ ਪੁੱਛੇ ਪਰ ਤਸੱਲੀ ਨਾ ਹੋਈ। ਜਦੋਂ ਭਾਈ ਨੰਦ ਲਾਲ ਨੇ ਉਸ ਆਇਤ ਦੇ ਅਰਥ ਕੀਤੇ ਤਾਂ ਬਾਦਸ਼ਾਹ ਬਹੁਤ ਪ੍ਰਭਾਵਿਤ ਹੋਇਆ ਅਤੇ ਇਨਾਮ ਦੇਣਾ ਚਾਹਿਆ, ਪਰ ਜਦੋਂ ਬਾਦਸ਼ਾਹ ਨੂੰ ਇਹ ਪਤਾ ਲੱਗਿਆ ਕਿ ਇਹ ਵਿਦਵਾਨ ਇਕ ਹਿੰਦੂ ਹੈ ਤਾਂ ਉਸ ਨੇ ਭਾਈ ਨੰਦ ਨਾਲ ਨੂੰ ਇਸਲਾਮ ਵਿਚ ਆਉਣ ਦੀ ਗੱਲ ਆਖੀ, ਜਿਹੜੀ ਕਿ ਉਸ ਨੂੰ ਬਿਲਕੁਲ ਮਨਜ਼ੂਰ ਨਹੀਂ ਸੀ। ਬਾਦਸ਼ਾਹ ਦੀ ਇਸ ਨੀਤੀ ਅਤੇ ਨੀਅਤ ਤੋਂ ਭਾਈ ਨੰਦ ਲਾਲ ਚੰਗੀ ਤਰ੍ਹਾਂ ਵਾਕਿਫ਼ ਸੀ, ਇਸ ਕਰਕੇ ਸਮਾਂ ਮਿਲਦਿਆਂ ਹੀ ਉਹ ਭੱਜ ਕੇ ਸ੍ਰੀ ਅਨੰਦਪੁਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਵਿਚ ਆ ਗਿਆ। ਇਥੇ ਆ ਕੇ ਉਸ ਨੂੰ ਅਜਿਹੀ ਸ਼ਾਂਤੀ ਅਤੇ ਸੁਰੱਖਿਆ ਮਹਿਸੂਸ ਹੋਈ, ਜਿਸ ਕਰਕੇ ਉਹ ਗੁਰੂ ਦਰਬਾਰ ਵਿਖੇ ਹੀ ਟਿਕ ਗਿਆ। ਗੁਰੂ ਜੀ ਦੀ ਸ਼ਰਨ ਵਿਚ ਇਸ ਨੇ ਕਈ ਰਚਨਾਵਾਂ ਲਿਖੀਆਂ ਜਿਨ੍ਹਾਂ ਵਿਚ *ਗ਼ਜ਼ਲਾਂ, ਰੁਬਾਈਆਂ, ਜ਼ਿੰਦਗੀਨਾਮਾ, ਗੰਜਨਾਮਾ*[2]*, ਜੋਤਿ ਬਿਗਾਸ (ਫ਼ਾਰਸੀ), ਜੋਤਿ ਬਿਗਾਸ*

1. ਭਾਈ ਕੁਇਰ ਸਿੰਘ ਨੇ ਆਇਤ ਦੀ ਜਗ੍ਹਾ ਖ਼ਤ ਲਿਖਿਆ ਹੈ-

ਤਾਵਤ ਕਾਲ ਸੁ ਖਤ ਇਕ ਆਯੋ। ਮਾਯੰਦਨ ਕੇ ਭੂਪ ਪਠਾਯੋ।...
ਏ ਖਤ ਸਾਹ ਲਖਾ ਜਬ ਸੋਈ। ਤਾਹਿ ਪੜਨ ਨਹਿ ਕਾ ਤੈ ਹੋਈ॥ [16॥]
ਨੰਦ ਲਾਲ ਸੋ ਮੁਨੀਸੀਅਨ ਮਾਹੀ। ਵਾਚਯੋ ਤਾਹਿਸੁ ਪੀਠ ਲਖਾਈ।
ਏ ਸੁਨਿ ਨਵੀਸਿੰਦ ਥਰਰਾਨੇ। ਪਿਸਨੀ ਕਰੈਂ ਸਹਸ ਦੁਖ ਮਾਨੇ॥ [17॥]
"ਯਾ ਕੋ ਦੀਨ ਮਾਹਿ ਲੈ ਡਾਰੈ॥ ਯਾ ਤੈ ਕਾਮ ਨਹੀਂ ਅਤਿ ਭਾਰੈ।
ਦੁਖਤਰ ਦੈ ਕੈ ਭੀ ਇਹੁ ਕੀਜੈ॥ ਯਾ ਕੋ ਦੀਨ ਮਾਹਿ ਮਨ ਭੀਜੈ॥ [18॥]
ਨਾ ਤੈ ਯਾਹ ਮਾਰ ਹੀ ਡਾਰੈ॥" ਤੇ ਸੁਨ ਨੰਦ ਲਾਲ ਦੁਖ ਭਾਰੈ।
ਆਰਾਧਯੋ ਗੁਰੁ ਨਾਨਕ ਦੇਵਾ। ਤਬ ਹੀ ਭਏ ਸਹਾਯਕ ਸੇਵਾ॥ [19॥]
ਛੁਟੈ ਜੰਜੀਰ ਗੋਪ ਹੋਇ ਰਹਾ। ਜੇਬਨਸਾਹ ਸੁਤਾ ਕੋ ਲਹਾ।
ਤਾ ਉਠਨੀ ਦੇ ਤਾਹ ਨਸਾਯੋ। ਯਾ ਬਿਧ ਗੁਰ ਸਹਾਯ ਸੁਖ ਪਾਯੋ॥ [20॥]

1. ਇਸ ਫ਼ਾਰਸੀ ਰਚਨਾ ਵਿਚ ਵੀ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਮਿਲਦੀ ਹੈ- (ਚਲਦਾ)

*(ਪੰਜਾਬੀ), ਰਹਿਤਨਾਮਾ, ਤਨਖ਼ਾਹਨਾਮਾ, ਦਸਤੂਰੁਲ-ਇਨਸ਼ਾ* ਆਦਿ ਸ਼ਾਮਿਲ ਹਨ। ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਵਾਂਗ ਹੀ ਇਸ ਮਹਾਨ ਕਵੀ ਦੀਆਂ ਰਚਨਾਵਾਂ ਦਾ ਗੁਰੂ-ਘਰ ਵਿਚ ਕੀਰਤਨ ਕੀਤਾ ਜਾਂਦਾ ਹੈ। ਇਸ ਕਵੀ ਦੀਆਂ ਸਮੁਚੀਆਂ ਰਚਨਾਵਾਂ ਨੂੰ ਅਨੁਵਾਦ ਸਹਿਤ ਡਾ. ਗੰਡਾ ਸਿੰਘ ਨੇ

---

(ਪਿਛਲੇ ਪੰਨੇ ਦਾ ਬਾਕੀ)

ਉਸ ਦੀ ਨੌਵੀਂ ਪਾਤਸ਼ਾਹੀ ਨਵੇਂ ਵਿਧਾਨ ਵਾਲੀ ਅਤੇ ਸੱਚ ਦੇ ਪਾਲਣਹਾਰ ਸਰਦਾਰਾਂ ਦੀ ਸਰਦਾਰ ਹੈ ਅਤੇ ਲੋਕ ਪਰਲੋਕ ਦੀ ਸੁਲਤਾਨ ਅਤੇ ਮਾਨ ਸਤਿਕਾਰ ਅਤੇ ਗੌਰਵ ਦੇ ਤਖ਼ਤ ਦਾ ਸਿੰਗਾਰ ਹੈ। ਬਾਵਜੂਦ ਰੱਬੀ ਸ਼ਕਤੀ ਦੇ ਮਾਲਕ ਹੋਣ ਦੇ, ਉਹ ਰੱਬ ਦੀ ਆਗਿਆ ਅਤੇ ਮਰਜ਼ੀ ਅਗੇ ਸੀਸ ਝੁਕਾਉਣ ਵਾਲੀ ਅਤੇ ਰੱਬੀ ਜਲਾਲ ਅਤੇ ਵਡਿਆਈ ਦਾ ਗੁਪਤ ਸਾਜ਼ ਹੈ, ਪਵਿਤ੍ਰਤਾ ਵਾਲੇ ਹੁਕਮ ਦੇ ਬੰਦਿਆਂ ਦੀ ਅਜ਼ਮਾਇਸ਼ ਸ਼ੌਂਕ ਕਰਨ ਵਾਲੀ ਅਤੇ ਨਿਰਪੱਖ ਵਿਧੀ-ਬੱਧ ਸ਼ਰਧਾਲੂਆਂ ਨੂੰ ਸੁਰਜੀਤ ਕਰਨ ਵਾਲੀ ਹੈ, ਵੱਡੇ ਰੱਬੀ ਮਾਰਗ ਦੇ ਪਾਂਧੀ ਅਤੇ ਅਗਲੇ ਲੋਕ ਦੇ ਵਾਸੀ ਉਸ ਦੀ ਜ਼ਾਤ ਨਾਲ ਕਾਇਮ ਹਨ, ਜਿਹੜੀ ਕਿ ਸੱਚ ਤੇ ਨਿਰਭਰ ਹੈ ਅਤੇ ਉਸ ਉੱਚੀ ਸ਼ਕਤੀ ਦੀ ਸਾਥੀ ਹੈ। ਉਹ ਵਿਸ਼ੇਸ਼ ਕਰਕੇ ਚੁਣੇ ਹੋਏ ਪ੍ਰੇਮੀਆਂ ਦਾ ਮੁਕਤ ਅਤੇ ਸੱਚ ਦੀਆਂ ਖ਼ੂਬੀਆਂ ਰੱਖਣ ਵਾਲੇ ਰੱਬ ਦੇ ਭਗਤਾਂ ਦਾ ਤਾਜ ਹੈ। ਉਸ ਦੇ ਨਾਮ ਦੀਆਂ ਬਰਕਤਾਂ ਨਾਲ ਸਬੰਧਤ 'ਤੇ' ਹੁਕਮ ਅਤੇ ਰਜ਼ਾ ਵਿਚ ਰਹਿਣ ਦੀ ਹੈ। ਉਸ ਦੀ ਫ਼ਾਰਸੀ ਦੀ 'ਯੇ' ਵੱਡੇ ਪੂਰਨ ਵਿਸ਼ਵਾਸ ਦੀ ਸੂਚਕ ਹੈ ਅਤੇ ਉਸ ਦਾ ਮੁਬਾਰਕ ਫ਼ਾਰਸੀ 'ਕਾਫ਼' (ਗ) ਉਸ ਦੀ ਮਿਹਰ-ਭਰੀ ਜ਼ਾਤ ਨੂੰ ਸਿਰ ਤੋਂ ਪੈਰਾਂ ਤਕ ਹਲੀਮੀ ਦਾ ਰੂਪ ਦਰਸਾਉਂਦਾ ਹੈ। ਉਸ ਦੇ ਨਾਮ ਦੀ 'ਬੇ' ਸਮੇਤ 'ਹੇ' ਦੇ ਵਿਦਿਆ ਅਤੇ ਸਿਖਿਆ ਦੀ ਮਹਿਫਲ ਦਾ ਸਿੰਗਾਰ ਹੈ। ਸੱਚ ਦਾ ਸੰਪਾਦਤ ਕੀਤਾ 'ਅਲਿਫ਼' ਸਿਦਕ ਅਤੇ ਸੱਚ ਦੀ ਸਜਾਵਟ ਹੈ ਅਤੇ ਉਸ ਦੇ ਅਨੰਤ-ਰੂਪ ਦੀ 'ਦਾਲ' ਦੋਹਾਂ ਜਹਾਨਾਂ ਦੀ, ਨਿਆਇਕਾਰ ਹਾਕਮ ਹੈ। ਅੰਤਮ 'ਰੇ' ਰੱਬੀ ਮਾਰਗ ਦੇ ਭੇਤਾਂ ਨੂੰ ਸਮਝਣ ਵਾਲੀ ਅਤੇ ਉਚੇਰੀ ਸਚਾਈ ਦੀ ਸਹੀ ਨੀਂਹ ਹੈ॥੯੮॥

ਗੁਰੂ ਤੇਗ਼ ਬਹਾਦੁਰ ਆਂ ਸਰਾਪਾ ਅਫ਼ਜ਼ਾਲ
ਜੀਨਤ-ਆਰਾਇ ਮਹਿਫ਼ਲਿ ਜਾਹੋ ਜਲਾਲ॥੯੯॥
ਅਨਵਾਰਿ ਹੱਕ ਅਜ਼ ਵਜੂਦਿ ਪਾਕਿਸ਼ ਰੌਸ਼ਨ
ਹਰ ਦੋ ਆਲਮ ਜ਼ਿ ਫ਼ੈਜ਼ਿ ਫ਼ਜ਼ਲਸ਼ ਰੌਸ਼ਨ॥੧੦੦॥
ਹੱਕ ਅਜ਼ ਹਮਾ ਬਰ-ਗੁਜ਼ੀਦਗਾਂ ਬਰਗੁਜ਼ੀਦਸ਼
ਤਸਲੀਮੋ ਰਿਜ਼ਾ ਰਾ ਨਿਕੋ ਸੰਜੀਦਸ਼॥੧੦੧॥
ਬਰ ਹਰ ਮੁਕਬਲ ਕਬੂਲਿ ਖ਼ੁਦ ਅਰਜ਼ੁਦਸ਼
ਮਸਜੂਦੁਲ ਆਲਮੀਂ ਜ਼ਿ ਫ਼ਜ਼ਲਿ ਖ਼ੁਦ ਫ਼ਰਮੂਦਸ਼॥੧੦2॥
ਦਸਤਿ ਹਮਾ-ਗਾਂ ਬਜ਼ੈਲਿ ਅਫ਼ਜ਼ਾਲਿ ਊ
ਬਰ ਸਰਿ ਅਨਵਾਰਿ ਇਲਮਿ ਹੱਕ ਕਾਲਿ ਊ॥੧੦੩॥

–*ਭਾਈ ਨੰਦ ਲਾਲ ਗ੍ਰੰਥਾਵਲੀ*, 149-50.

ਆਪਣੀ ਪੁਸਤਕ *ਭਾਈ ਨੰਦ ਲਾਲ ਗ੍ਰੰਥਾਵਲੀ* ਵਿਚ ਸ਼ਾਮਿਲ ਕੀਤਾ ਹੈ, ਇਸ ਪੁਸਤਕ ਵਿਚ ਸ਼ਾਮਿਲ ਰਚਨਾ *ਜੋਤਿ ਬਿਗਾਸ (ਪੰਜਾਬੀ),* ਪੰਨਾ 189 ਉਪਰ ਗੁਰੂ ਤੇਗ ਬਹਾਦਰ ਜੀ ਦੀ ਉਪਮਾ ਇਸ ਤਰ੍ਹਾਂ ਕੀਤੀ ਗਈ ਹੈ :

ਮੂਲ-ਪਾਠ

ਸੋ ਗੁਰ ਤੇਗ਼ ਬਹਾਦੁਰ ਸਤਿ ਸਰੂਪਨਾ॥
ਸੋ ਗੁਰੂ ਗੋਬਿੰਦ ਸਿੰਘ ਹਰਿ ਕਾ ਰੂਪਨਾ॥੩੦॥

# ਵਾਰ ਸ੍ਰੀ ਭਗੌਤੀ ਜੀ ਪਾਤਿਸਾਹੀ ਦਸਵੀਂ ਕੀ

ਭਾਈ ਗੁਰਦਾਸ ਜੀ ਦੇ ਨਾਂ ਹੇਠ ਇਕ ਤੋਂ ਵਧੇਰੇ ਸ਼ਖ਼ਸੀਅਤਾਂ ਸਿੱਖ ਪੰਥ ਵਿਚ ਮਿਲਦੀਆਂ ਹਨ ਪਰ ਜਿਹੜੀਆਂ ਦੋ ਪ੍ਰਮੁੱਖ ਹਸਤੀਆਂ ਦਾ ਜ਼ਿਕਰ ਵਧੇਰੇ ਦੇਖਣ ਨੂੰ ਮਿਲਦਾ ਹੈ ਉਹਨਾਂ ਵਿਚੋਂ ਪਹਿਲੇ ਭਾਈ ਗੁਰਦਾਸ ਜੀ (1551-1636) ਸਭ ਤੋਂ ਵਧੇਰੇ ਸਨਮਾਨਿਤ ਅਤੇ ਵਿਦਵਾਨ ਹਸਤੀ ਸਨ। ਇਹ ਤੀਜੇ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ ਜਿਨ੍ਹਾਂ ਨੂੰ ਗੁਰੂ ਅਰਜਨ ਦੇਵ ਜੀ ਦੇ ਸਮੇਂ 1604 ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਲਿਖਾਰੀ ਦੀ ਸੇਵਾ ਕਰਨ ਦਾ ਮਾਣ ਪ੍ਰਾਪਤ ਹੋਇਆ। ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਇਹ ਆਗਰਾ, ਮਥੁਰਾ, ਬਨਾਰਸ ਆਦਿ ਨਗਰਾਂ ਵਿਚ ਗਏ। ਇਹਨਾਂ ਦੁਆਰਾ ਠੇਠ ਪੰਜਾਬੀ ਮੁਹਵਾਰੇ ਵਿਚ ਲਿਖੀਆਂ ਹੋਈਆਂ 40 ਵਾਰਾਂ ਅਤੇ ਬ੍ਰਜ ਭਾਸ਼ਾ ਵਿਚ ਲਿਖੇ ਹੋਏ 675 ਸਵਈਏ ਮਿਲਦੇ ਹਨ। ਇਸ ਤੋਂ ਇਲਾਵਾ ਇਹਨਾਂ ਦੁਆਰਾ ਲਿਖੇ 6 ਸਲੋਕ ਭਾਈ ਸੰਤੋਖ ਸਿੰਘ ਦੀ ਰਚਨਾ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਅਨੁਸ਼ਟਪ ਛੰਦ ਵਿਚ 'ਸ੍ਰੀ ਗੁਰਦਾਸੋ ਵਾਚ' ਸਿਰਲੇਖ ਅਧੀਨ ਦਰਜ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਹਨਾਂ ਨੂੰ ਮੁੱਖ ਸੇਵਾਦਾਰ ਦੀ ਸੇਵਾ ਸੌਂਪੀ ਸੀ।

ਦੂਜੇ ਭਾਈ ਗੁਰਦਾਸ ਜੀ ਗੁਰੂ ਗੋਬਿੰਦ ਸਿੰਘ ਜੀ (1666-1708) ਦੇ ਸਮੇਂ ਹੋਏ ਸਨ। ਇਹਨਾਂ ਨੇ *ਵਾਰ ਸ੍ਰੀ ਭਗੌਤੀ ਜੀ ਪਾਤਿਸਾਹੀ ਦਸਵੀਂ ਕੀ* ਸਿਰਲੇਖ ਅਧੀਨ ਆਪਣੀ ਰਚਨਾ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤਿ ਕੀਤੀ ਹੈ ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਸਥਾਪਿਤ ਹੋਈ ਸੰਗਤ ਨੂੰ ਖ਼ਾਲਸੇ ਦੇ ਰੂਪ ਵਿਚ ਪ੍ਰਗਟ ਕਰਕੇ ਨਵੀਂ ਪਛਾਣ ਪ੍ਰਦਾਨ ਕਰ ਦਿੱਤੀ ਸੀ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖਾਲਸੇ ਦੀ ਸਿਰਜਨਾ ਦੁਸ਼ਟਾਂ ਦੇ ਸੰਘਾਰ ਦੇ ਰੂਪ ਵਿਚ ਦੇਖੀ ਜਾਂਦੀ ਹੈ :

ਉਹੁ ਗੁਰੁ ਗੋਬਿੰਦ ਹੋਇ ਪ੍ਰਗਟਿਓ ਦਸਵਾਂ ਅਵਤਾਰਾ।
ਜਿਨ ਅਲਖ ਅਪਾਰ ਨਿਰੰਜਨਾ ਜਪਿਓ ਕਰਤਾਰਾ।
ਨਿਜ ਪੰਥ ਚਲਾਇਓ ਖਾਲਸਾ ਧਰਿ ਤੇਜ ਕਰਾਰਾ।
ਸਿਰ ਕੇਸ ਧਾਰਿ ਗਹਿ ਖੜਗ ਕੋ ਸਭ ਦੁਸਟ ਪਛਾਰਾ।...15॥
ਇਉਂ ਤੀਸਰ ਪੰਥ ਰਚਾਇਅਨੁ ਵਡ ਸੂਰ ਗਹੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ॥16॥

ਭਾਈ ਗੁਰਦਾਸ ਦੂਜੇ ਦੀ 28 ਪਉੜੀਆਂ ਵਾਲੀ ਇਹ ਰਚਨਾ *ਵਾਰਾਂ ਭਾਈ ਗੁਰਦਾਸ* ਸਿਰਲੇਖ ਅਧੀਨ ਸਾਹਮਣੇ ਆਈ ਪਹਿਲੇ ਭਾਈ ਗੁਰਦਾਸ ਜੀ ਦੀ ਰਚਨਾ ਦੇ ਅਖ਼ੀਰ 'ਤੇ ਦਰਜ ਹੈ। ਇਸ ਦਾ

ਸਰੂਪ ਅਤੇ ਸਿਧਾਂਤ ਪਹਿਲੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਨਾਲ ਮਿਲਦਾ ਹੋਣ ਕਰਕੇ ਇਸ ਨੂੰ ਉਹਨਾਂ ਦੇ ਨਾਲ ਜੋੜ ਦਿੱਤਾ ਗਿਆ ਜਾਪਦਾ ਹੈ। ਇਸ ਵਾਰ ਦੀ 20ਵੀਂ ਅਤੇ 21ਵੀਂ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਹਰਿਕ੍ਰਿਸ਼ਨ ਜੀ ਦਾ ਵਰਨਨ ਕੀਤਾ ਗਿਆ ਹੈ ਅਤੇ ਇਸ ਵਾਰ ਦੀ 23ਵੀਂ ਪਉੜੀ ਵਿਚ ਗੁਰੂ ਤੇਗ ਬਹਾਦਰ ਜੀ ਦਾ ਜ਼ਿਕਰ ਕਰਦੇ ਹੋਏ ਦੱਸਿਆ ਗਿਆ ਹੈ ਕਿ ਇਹਨਾਂ ਨੇ ਪਰਮਾਤਮਾ ਦੀ ਰਜ਼ਾ ਵਿਚ ਰਹਿੰਦੇ ਹੋਏ ਸੀਸ ਦੇ ਦਿੱਤਾ ਪਰ ਆਪਣੇ ਅਧਿਆਤਮਿਕ ਬਲ ਦਾ ਪ੍ਰਗਟਾਵਾ ਨਹੀਂ ਕੀਤਾ। ਇਹਨਾਂ ਦੀ ਸ਼ਹਾਦਤ ਮੁਗ਼ਲ ਰਾਜ ਦੇ ਪਤਨ ਦਾ ਕਾਰਨ ਬਣੀ।

### ਮੂਲ-ਪਾਠ

ਗੁਰੂ ਨਾਨਕ ਸਭ ਕੇ ਸਿਰਤਾਜਾ।
ਜਿਹ ਕਉ ਸਿਮਰਿ ਸਰੇ ਸਭ ਕਾਜਾ।
ਗੁਰੂ ਤੇਗ ਬਹਾਦਰ ਸ੍ਵਾਂਗ ਰਚਾਯੰ।
ਜਿਹ ਅਪਨ ਸੀਸ ਦੇ ਜਗ ਠਹਰਾਯੰ।
ਇਸ ਬਿਧਿ ਮੁਗਲਨ ਕੋ ਭਰਮਾਇਓ।
ਤਬ ਸਤਿਗੁਰੁ ਅਪਨਾ ਬਲ ਨ ਜਨਾਇਓ।
ਪ੍ਰਭੁ ਹੁਕਮ ਬੂਝਿ ਪਹੁੰਚੇ ਦਰਬਾਰਾ।
ਤਬ ਸਤਿਗੁਰੁ ਕੀਨੀ ਮਿਹਰ ਅਪਾਰਾ।
ਇਉਂ ਮੁਗਲਨ ਕੋ ਦੋਖ ਲਗਾਨਾ।
ਹੋਇ ਖਰਾਬ ਖਪਿ ਗਏ ਨਿਦਾਨਾ[1]।
ਇਉਂ ਨਉਂ ਮਹਿਲੋਂ ਕੀ ਜੁਗਤਿ ਸੁਨਾਈ।
ਜਿਹ ਕਰਿ ਸਿਮਰਨ ਹਰਿ ਭਗਤਿ ਰਚਾਈ।
ਹਰਿ ਭਗਤਿ ਰਚਾਇ ਨਾਮ ਨਿਸਤਾਰੇ[2]।
ਤਬ ਸਭ ਜਗ ਮੈ ਪ੍ਰਗਟਿਓ ਜੈਕਾਰੇ।
ਇਉਂ ਕਰਿ ਹੈ ਗੁਰਦਾਸ ਪੁਕਾਰਾ।
ਹੇ ਸਤਿਗੁਰ ਮੁਹਿ ਲੇਹੁ ਉਬਾਰਾ॥੨੩॥

---

1. ਅੰਤ ਨੂੰ।
2. ਨਾਮ ਨਾਲ ਮੁਕਤ ਕਰ ਦਿਤੇ।

# ਸ੍ਰੀ ਗੁਰ ਸੋਭਾ

ਸਿਰਲੇਖ : ਸ੍ਰੀ ਗੁਰ ਸੋਭਾ

ਲੇਖਕ : ਕਵੀ ਸੈਨਾਪਤਿ[1]

ਰਚਨਾ-ਕਾਲ : ਸੰਮਤ 1768 (ਸੰਨ 1711)

ਰਚਨਾ-ਸਥਾਨ : ਨਾ-ਮਾਲੂਮ

ਮੁੱਖ ਵਿਸ਼ਾ : ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਬ੍ਰਿਤਾਂਤ।

ਖਰੜਾ : ਸਿੱਖ ਰੈਫਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ।[2]

ਪ੍ਰਕਾਸ਼ਿਤ : ਅਕਾਲੀ ਕੌਰ ਸਿੰਘ, ਪ੍ਰਦੇਸੀ ਮਾਲਵਾ ਪ੍ਰੈਸ (ਸੰਨ 1925) ; ਸ਼ਮਸ਼ੇਰ ਸਿੰਘ 'ਅਸ਼ੋਕ' (ਸੰਪਾ.), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1967 ; ਡਾ. ਗੰਡਾ ਸਿੰਘ (ਸੰਪਾ.), ਪੰਜਾਬੀ, ਯੂਨੀਵਰਸਿਟੀ, ਪਟਿਆਲਾ, 1967.

ਡਾ. ਗੰਡਾ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 3 'ਤੇ ਦਰਜ ਹੈ।

## ਮੂਲ-ਪਾਠ

ਪ੍ਰਗਟ ਭਏ ਗੁਰ ਤੇਗ ਬਹਾਦਰ।
ਸਗਲ ਸ੍ਰਿਸਟਿ ਪੈ ਢਾਪੀ[3] ਚਾਦਰ।

---

1. ਸੁਮੇਰ ਸਿੰਘ ਇਸ ਦਾ ਨਾਂ ਸੈਨਾ ਸਿੰਘ ਦਸਦਾ ਹੈ- "ਸੈਨਾ ਸਿੰਘ ਕਹੀ ਗੁਰ ਸੋਭਾ ਸਤ੍ਰਹ ਸਤ ਅਠਸਠ ਨਿਜ ਓਭਾ।" -*ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ਼,* ਮੰਡਲ 10, ਖੰਡ 4, ਪੰਨਾ 713.
2. ਸ਼ਮਸ਼ੇਰ ਸਿੰਘ ਅਸ਼ੋਕ ਦੁਆਰਾ ਸੰਪਾਦਿਤ ਇਸ ਗ੍ਰੰਥ ਦੀ ਭੂਮਿਕਾ ਵਿਚ ਇਸਦੇ ਖਰੜਿਆਂ ਸੰਬੰਧੀ ਇਹ ਸੂਚਨਾ ਦਰਜ ਕੀਤੀ ਹੈ- "ਸ੍ਰੀ ਗੁਰ ਸੋਭਾ ਦਾ ਇਹ ਸੰਪਾਦਿਤ ਸੰਸਕਰਣ, ਜੋ ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਦੀ ਹੱਥ-ਲਿਖਿਤ ਨੰ: 3915 ਤੇ 4466 ਦੇ ਆਧਾਰ ਤੇ ਕੁਝ ਹੋਰ ਫੁਟਕਲ ਨੁਸਖ਼ਿਆਂ ਦੀ ਮਦਦ ਨਾਲ ਤਿਆਰ ਕੀਤਾ ਗਿਆ ਹੈ।"
3. ਢਕ ਲਈ।

ਕਰਮ ਧਰਮ ਕੀ ਜਿਨਿ ਪਤਿ ਰਾਖੀ।
ਅਟਲ ਕਰੀ ਕਲਜੁਗ ਮੈਂ ਸਾਖੀ॥੧੪॥
ਸਗਲ ਸ੍ਰਿਸਟਿ ਜਾ ਕਾ ਜਸ ਭਯੋ।
ਜਿਹ ਤੇ ਸਰਬ ਧਰਮ ਬੰਚਯੋ।
ਤੀਨ ਲੋਕ ਮੈ ਜੈ ਜੈ ਭਈ।
ਸਤਿਗੁਰਿ ਪੈਜ[1] ਰਾਖਿ ਇਮ ਲਈ॥੧੫॥
ਤਿਲਕ ਜਨੇਊ ਅਰਿ ਧਰਮਸਾਲਾ।
ਅਟਲ ਕਰੀ ਗੁਰ ਭਏ ਦਿਆਲਾ।
ਧਰਮ ਹੇਤਿ ਪ੍ਰਭ-ਪੁਰਹਿ ਸਿਧਾਏ।
ਗੁਰੂ ਗੋਬਿੰਦ ਸਿੰਘ ਕਹਿਲਾਏ॥੧੬॥
ਸਵੈਯਾ
ਗੁਰੂ ਤੇਗ ਬਹਾਦਰ ਤੇ ਗੁਰੂ ਗੋਬਿੰਦ ਸਿੰਘ ਭਯੋ ਤਾਰਣ ਤਰਣੰ।
ਤ੍ਰਈ[2] ਲੋਕ ਬਿਖੈ ਜੈਕਾਰ ਭਯੋ ਪ੍ਰਗਟਿਓ ਗੁਰੂ ਆਦਿ ਕ੍ਰਿਆ ਕਰਣੰ।
ਦੁਸ਼ਟ ਬਿਡਾਰਣ[3] ਸੰਤ ਉਬਾਰਣ[4] ਸਬ ਜਗ ਤਾਰਣ ਭਵ ਹਰਣੰ[5]।
ਜੈ ਜੈ ਜੈ ਦੇਵ ਕਰੈ ਸਭ ਹੀ ਤਿਨ ਆਨ ਪਰੇ ਗੁਰ ਕੀ ਸਰਣੰ॥੧੭॥

---

1. ਮਾਣ, ਇੱਜ਼ਤ।
2. ਤਿੰਨ।
3. ਨਾਸ਼ ਕਰਨ ਲਈ।
4. ਰੱਖਿਆ ਕਰਨ ਲਈ।
5. ਡਰ ਦੂਰ ਕਰਨ ਲਈ।

# ਸੰਛੇਪ ਦਸ ਗੁਰ ਕਥਾ

ਸਿਰਲੇਖ : ਸੰਛੇਪ ਦਸ ਗੁਰ ਕਥਾ

ਲੇਖਕ : ਕਵੀ ਕੰਕਣ

ਰਚਨਾ-ਕਾਲ : ਸੰਨ 1708-1716 (ਵਿਚਕਾਰ)

ਰਚਨਾ-ਸਥਾਨ : ਲਾਹੌਰ

ਮੁੱਖ ਵਿਸ਼ਾ : ਦਸ ਗੁਰੂ ਸਾਹਿਬਾਨ ਦੀਆਂ ਸਾਖੀਆਂ।

ਖਰੜਾ : ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ।

ਪ੍ਰਕਾਸ਼ਿਤ : ਡਾ. ਕਿਰਪਾਲ ਸਿੰਘ, ਖਾਲਸਾ ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ, 1967;
ਡਾ. ਗੁਰਮੁਖ ਸਿੰਘ (ਸੰਪਾ.), ਰਘਬੀਰ ਰਚਨਾ ਪ੍ਰਕਾਸ਼ਨ, ਚੰਡੀਗੜ੍ਹ, 1991.

ਡਾ. ਗੁਰਮੁਖ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 53-57 ਤਕ ਮਿਲਦੀ ਹੈ।

ਮੁੱਖ ਘਟਨਾਵਾਂ

1. ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਜੋਤੀ-ਜੋਤਿ ਸਮਾਉਣ ਪਿਛੋਂ ਦਿੱਲੀ ਦੀ ਸੰਗਤ ਦਾ ਬਕਾਲਾ ਸਾਹਿਬ ਵਿਖੇ ਆਉਣਾ, ਪਰ ਘਰ-ਘਰ ਗੱਦੀਆਂ ਲਗੀਆਂ ਵੇਖ ਕੇ ਹੈਰਾਨ ਹੋਣਾ। ਨਾਯਕ[1] ਦੁਆਰਾ "ਜੋ ਗੁਰੁ ਹੋਇ ਸੁ ਮਾਂਗ ਲਏ ਨਿਜ ਭੇਟ" ਵਿਸ਼ਵਾਸ ਤਹਿਤ ਸਭ ਅਗੇ ਥੋੜ੍ਹੀ ਭੇਟਾ ਰਖਣਾ ਅਤੇ ਗੁਰੂ ਤੇਗ ਬਹਾਦਰ ਜੀ ਦੁਆਰਾ "ਜੋਊ ਲਜਯਾ ਹੈਂ ਭੇਟ ਸੁ ਦੇਹਿ ਹਮਾਰੀ" ਕਹਿ ਕੇ ਪੂਰੀ ਕਾਰ ਭੇਟਾ ਅਰਪਿਤ ਕਰਨ ਲਈ ਕਹਿਣਾ। ਅਸਲੀਅਤ ਦਾ ਗਿਆਨ ਹੋਣ ਪਿਛੋਂ ਮੱਖਣ ਸ਼ਾਹ ਦੁਆਰਾ "ਪਾਯਾ ਹੈ ਮੈਂ ਅਬ ਗੁਰ ਸਾਚਾ" ਦਾ ਹੋਕਾ ਦੇ ਕੇ ਸੰਗਤ ਨੂੰ ਅਖੌਤੀ ਗੁਰੂਆਂ ਤੋਂ ਵਰਜ ਕੇ ਗੁਰੂ ਤੇਗ ਬਹਾਦਰ ਜੀ ਬਾਰੇ ਜਾਗਰੂਕ ਕਰਨਾ। (ਪੰਨਾ 53-54)
2. ਔਰੰਗਜ਼ੇਬ ਦੇ ਜ਼ੁਲਮਾਂ ਦਾ ਵਰਨਨ ਅਤੇ ਹਰ ਪਾਸਿਓਂ ਲਾਚਾਰ ਹੋਏ ਪੰਡਿਤਾਂ ਦਾ ਗੁਰੂ ਸ਼ਰਨ ਵਿਚ ਆਉਣਾ। 'ਬਚਾਵਨਾ ਹੈ ਹਿੰਦੂ ਧਰਮ ਕੋ ਇਹੁ ਮਨਿ ਮਹਿ ਧਾਰੁ' ਦੇ ਮਕਸਦ ਤਹਿਤ ਗੁਰੂ ਤੇਗ ਬਹਾਦਰ ਜੀ ਦਾ ਧਰਮ-ਪ੍ਰਚਾਰ ਲਈ ਰਵਾਨਾ ਹੋਣਾ ਅਤੇ ਆਗਰਾ ਤੋਂ ਗ੍ਰਿਫ਼ਤਾਰ ਹੋਣਾ।

---

1. ਮੁਖੀ, ਭਾਵ ਮੱਖਣ ਸ਼ਾਹ।

ਗੁਰੂ ਜੀ ਨੂੰ ਕਰਾਮਾਤ ਵਿਖਾਉਣ ਲਈ ਕਹਿਣਾ, ਪਰ ਗੁਰੂ ਜੀ ਦੁਆਰਾ ਇਨਕਾਰ ਕਰ ਦੇਣਾ। ਭਾਈ ਜੈਤੇ ਦੇ ਹੱਥ (ਗੁਰੂ) ਗੋਬਿੰਦ ਰਾਇ ਜੀ ਕੋਲ ਪਹਿਲਾਂ ਆਪਣੀ ਬਾਣੀ ਅਤੇ ਫੇਰ ਗੁਰਿਆਈ[1] ਦੀ ਵਸਤੂ ਭੇਜਣਾ। (ਪੰਨਾ 55-57)

3. ਅੰਤ ਵਿਚ ਸ੍ਰੀ ਦਸਮ ਗ੍ਰੰਥ ਨੂੰ ਅਧਾਰ ਬਣਾ ਕੇ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਵਰਨਨ ਕਵੀ ਨੇ ਇਸ ਤਰ੍ਹਾਂ ਕੀਤਾ ਹੈ :

॥ਦੋਹਰਾ॥
ਸੀਸ ਦੀਯਾ ਤਹਿੰ ਸਤਿਗੁਰੂ ਸਿਰਰ ਨ ਦੀਨਾ ਜਾਇ।
ਜੰਞੂ ਟਿਕਾ ਰਖਿਆ ਚਲੇ ਰਾਮ ਗੁਨ ਗਾਇ।੧੭੪।
ਹਯ ਹਯ ਹਯ ਸਭ ਜਗ ਭਯਾ ਸੁਰਗ ਲੋਕ ਜਯਕਾਰ।[2]
ਭਈ ਬਧਾਈ ਇੰਦ੍ਰ ਕੇ ਆਏ ਆਪ ਮੁਰਾਰ।੧੭੫।
ਇੰਦਪੁਰੀ ਕੋ ਆਜ ਤੇ ਭਯ ਕਾਹੂ ਕੋ ਨਾਂਹਿ।
ਸੋਢੀ ਪਤਿ ਗੁਰੂਅਨ ਗੁਰੂ[3] ਬਸੇ ਆਯ ਜਿਨ ਮਾਂਹਿ।੧੭੬।

ਨੋਟ : 'ਸੇਵਾ ਭਟ ਬਾਚ' ਇਹ ਬਹੁ-ਪ੍ਰਚਲਿਤ ਪੰਕਤੀਆਂ ਇਸੇ ਗ੍ਰੰਥ ਵਿਚ ਹਨ :

ਚਿਤੁ ਚਰਨ ਕਮਲ ਕਾ ਆਸਰਾ ਚਿਤੁ ਚਰਨ ਕਮਲ ਸੰਗ ਜੋੜੀਐ।
ਮਨ ਲੋਚੈ ਬੁਰਿਆਈਆ ਗੁਰ ਸਬਦੀ ਏਹੁ ਮਨ ਹੋੜੀਐ।
ਬਾਹੇ ਜਿਨਾ ਦੀ ਪਕੜੀਐ ਸਿਰੁ ਦੀਜੈ ਬਾਹੇ ਨਾ ਛੋੜੀਐ।
ਤੇਗ ਬਹਾਦਰ ਬੋਲਿਆ ਧਰਿ ਪਈਐ ਧਰਮ ਨ ਛੋੜੀਐ।੨੦੫।

---

1. ਸ਼ਹੀਦ ਬਿਲਾਸ ਅਨੁਸਾਰ ਗੁਰੂ ਤੇਗ ਬਹਾਦਰ ਜੀ ਦਿੱਲੀ ਜਾਣ ਸਮੇਂ ਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਦੇ ਗਏ ਸਨ। -ਵੇਖੋ ਫੁਟ-ਨੋਟ 2, ਪੰਨਾ 11.
2. ਠੀਕਰ ਫੋਰਿ ਦਿਲੀਸ ਸਿਰਿ ਪ੍ਰਭ ਪੁਰਿ ਕੀਯਾ ਪਯਾਨ।
ਤੇਗ ਬਹਾਦੁਰ ਸੀ ਕ੍ਰਿਆ ਕਰੀ ਨ ਕਿਨਹੂੰ ਆਨਿ।੧੫।
ਤੇਗ ਬਹਾਦੁਰ ਕੇ ਚਲਤ ਭਯੋ ਜਗਤ ਕੋ ਸੋਕ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕਿ।੧੬।
-ਬਚਿਤ੍ਰ ਨਾਟਕ 'ਪਾਤਸਾਹੀ ਬਰਨਨੰ' ਅਧਿਆਇ 5
3. ਗੁਰੂਆਂ ਦੇ ਗੁਰੂ ਭਾਵ ਗੁਰੂ ਤੇਗ ਬਹਾਦਰ ਜੀ।

# ਗੁਰ ਬਿਲਾਸ ਪਾਤਸ਼ਾਹੀ-੬

| | |
|---|---|
| ਸਿਰਲੇਖ | : ਗੁਰ ਬਿਲਾਸ ਪਾਤਸ਼ਾਹੀ-੬ |
| ਲੇਖਕ | : ਅਗਿਆਤ[1] |
| ਰਚਨਾ-ਕਾਲ | : ਸੰਮਤ 1775 (ਸੰਨ 1718) |
| ਰਚਨਾ-ਸਥਾਨ | : ਨਾ-ਮਾਲੂਮ |
| ਮੁੱਖ ਵਿਸ਼ਾ | : ਗੁਰੂ ਹਰਿਗੋਬਿੰਦ ਜੀ ਦਾ ਜੀਵਨ-ਬ੍ਰਿਤਾਂਤ। |
| ਖਰੜੇ | : ਭਾਸ਼ਾ ਵਿਭਾਗ ਪੰਜਾਬ, ਪਟਿਆਲਾ ; ਪੰਜਾਬੀ ਯੂਨੀਵਰਸਿਟੀ, ਪਟਿਆਲਾ; ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ; ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ। |
| ਪ੍ਰਕਾਸ਼ਿਤ | : ਮਤਬੈ ਦਬੀਰ ਹਿੰਦ ਪ੍ਰੈਸ, ਸ੍ਰੀ ਅੰਮ੍ਰਿਤਸਰ, 1887; ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼, ਲਾਹੌਰ, 1897 ; ਹਾਜੀ ਚਰਾਗ਼ਦੀਨ ਸਰਾਜਦੀਨ, ਕਸ਼ਮੀਰੀ ਬਾਜ਼ਾਰ, ਲਾਹੌਰ, 1905 ; ਗੁਰੂ ਖਾਲਸਾ ਪ੍ਰੈਸ ਹਾਲ ਬਾਜ਼ਾਰ, ਅੰਮ੍ਰਿਤਸਰ, ਮਿਤੀਹੀਨ ; ਇੰਦਰ ਸਿੰਘ (ਸੰਪਾ.), ਜੀਵਨ ਮੰਦਰ ਪੁਸਤਕਾਲਯ, ਅੰਮ੍ਰਿਤਸਰ, 1968 ; ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970; ਡਾ. ਗੁਰਮੁਖ ਸਿੰਘ (ਸੰਪਾ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1997 ; ਜੋਗਿੰਦਰ ਸਿੰਘ ਵੇਦਾਂਤੀ, ਡਾ. ਅਮਰਜੀਤ ਸਿੰਘ (ਸੰਪਾ.), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1998. |

ਡਾ. ਗੁਰਮੁਖ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 452-455, 638-639 ਅਤੇ 762-770 ਉਪਰ ਵੇਖੀ ਜਾ ਸਕਦੀ ਹੈ।

ਮੁੱਖ ਘਟਨਾਵਾਂ

1. ਸ੍ਰੀ ਤੇਗ ਬਹਾਦਰ ਜੀ ਦੀ ਸਗਾਈ। (ਪੰਨਾ 638-39)
2. ਸ੍ਰੀ ਤੇਗ ਬਹਾਦਰ ਜੀ ਦੇ ਵਿਆਹ (ਜੰਞ ਚੜ੍ਹਨ, ਢੁਕਾਉ, ਲਾਵਾਂ ਅਤੇ ਵਿਦਾਇਗੀ) ਦਾ ਬ੍ਰਿਤਾਂਤ।

---

1. ਇਸ ਗ੍ਰੰਥ ਦੇ ਕਰਤਾ ਬਾਰੇ ਵਿਭਿੰਨ ਹਵਾਲਾ ਮਿਲਦੇ ਹਨ। ਕੁਝ ਵਿਦਵਾਨਾਂ ਨੇ ਇਸ ਗ੍ਰੰਥ ਦਾ ਕਰਤਾ ਕਵੀ ਸੋਹਨ ਨੂੰ ਅਤੇ ਕੁਝ ਨੇ ਭਗਤ ਸਿੰਘ ਨੂੰ ਮੰਨਿਆ ਹੈ।

ਵਿਆਹ ਦੇ ਸੰਮਤ ਸੰਬੰਧੀ ਲਿਖਿਆ ਹੈ- "ਸੰਮਤ ਸੋਰਾਂ ਸੈ ਸੁਖਦ ਔਰ ਉਨਾਨਵੇ[1] ਜਾਨ। ਤੇਗ ਬਹਾਦਰ ਬਿਯਾਹ ਕਰ ਫਗਨ ਗ੍ਰਹ ਅਨੁਮਾਨ।" (ਪੰਨਾ 762-770)

## ਪ੍ਰਕਾਸ਼ ਸੰਬੰਧੀ ਵੇਰਵਾ

ਚੌਪਈ

ਮਾਤ ਨਾਨਕੀ ਕਾ ਮਨ ਪ੍ਰੇਰਿਓ। ਆਇ ਮਾਤ ਗੁਰ ਦਰਸ਼ਨ ਹੇਰਿਓ[2]।
ਹਾਥ ਜੋਰ ਗੁਰ ਪਗ[3] ਲਪਟਾਈ। ਹੁਇ ਅਧੀਨ ਅਤਿ ਬਿਨੈ ਅਲਾਈ[4]।
ਉਘਾਰ ਦ੍ਰਿਗੰਚਲ[5] ਪ੍ਰਭ ਅਲਾਯੋ। ਮਾਂਗੋ ਕਿਆ ਤੁਮਰੇ ਮਨ ਆਯੋ।
ਕਹਾ ਨਾਨਕੀ ਜਾਨਹੁੰ ਸੁਆਮੀ। ਘਟਿ ਘਟਿ ਕੇ ਤੁਮ ਅੰਤਰਜਾਮੀ॥1005॥

ਦੋਹਰਾ

ਮੇਰੇ ਮਨ ਇਛਾ ਪ੍ਰਭੁ ਤੁਮ ਬਚ ਕਹੇ ਉਦਾਰ[6]।
ਰਾਜ ਭਾਗ ਤੁਮਰੇ ਰਹੇ ਤੀਨ ਪੁਤ੍ਰ ਸੰਸਾਰ॥1006॥

ਚੌਪਈ

ਤਾਂਤੇ ਐਸੀ ਕ੍ਰਿਪਾ ਕੀਜੈ। ਸੁਤ[7] ਗੁਰੀਆਈ ਲਾਇਕ ਦੀਜੈ।
ਜਾਂਕੇ ਗ੍ਰਿਹ ਜਗ ਕੀ ਵਡਿਆਈ। ਸੋ ਸਿਯਾਮ ਸੁਤ[8] ਦੇਹ ਗੁਸਾਈ।
ਤਥਾ[9] ਸਤਿਗੁਰ ਮੁਖਹੁੰ ਅਲਾਏ। ਧਰੋ ਧੀਰ[10] ਸੁਤ ਬਲਿ ਉਪਾਏ॥1007॥
ਸਤਿਨਾਮ ਮੰਤਰ ਲਿਖ [ਤਿਹ] ਦੀਨੋ। ਕਰ ਮਜਨ[11] ਚੂਸੋ[12] ਸੁਖ ਲੀਨੋ।
ਗੁਰੁ ਕੀ ਆਇਸ[13] ਮਨ ਮਹਿ ਧਾਰੀ। ਮਾਤ ਨਾਨਕੀ ਹਰਖਤ ਭਾਰੀ[14]॥1008॥

---

1. ਇਸ ਸੰਮਤ ਅਨੁਸਾਰ ਗੁਰੂ ਤੇਗ ਬਹਾਦਰ ਜੀ ਦਾ ਵਿਆਹ 1632 ਈ. ਵਿਚ ਹੋਇਆ ਸੀ। 'ਮਾਤਾ ਗੁਜਰੀ ਜੀ ਦੇ ਪਿਤਾ ਦਾ ਨਾਂ ਸ੍ਰੀ ਲਾਲ ਚੰਦ ਸੀ' ਇਹ ਸੂਚਨਾ ਤਾਂ ਹੋਰ ਗ੍ਰੰਥਾਂ ਵਿਚੋਂ ਵੀ ਮਿਲ ਜਾਂਦੀ ਹੈ, ਪਰ ਇਸ ਗ੍ਰੰਥ ਵਿਚੋਂ ਉਹਨਾਂ ਦੀ ਮਾਤਾ ਦੇ ਨਾਮ ਬਾਰੇ ਵੀ ਸੂਚਨਾ ਮਿਲਦੀ ਹੈ, 'ਬਿਸ਼ਨ ਕੌਰ ਨਿਜ ਸੁਤਾ ਬਹਾਈ। ਗੁਜਰੀ ਨਾਮ ਜਾਂਹਿ ਸੁਖਦਾਈ॥213॥'
2. ਦਰਸ਼ਨ ਕੀਤਾ।
3. ਪੈਰ, ਚਰਨ।
4. ਬੇਨਤੀ ਕੀਤੀ।
5. ਨੇਤਰ ਖੋਲ੍ਹ ਕੇ।
6. ਸ਼ੁਭ ਬਚਨ ਕਹੇ।
7. ਪੁੱਤਰ।
8. ਕ੍ਰਿਸ਼ਨ ਜਿਹਾ ਪੁੱਤਰ।
9. ਠੀਕ ਹੈ।
10. ਧੀਰਜ।
11. ਇਸ਼ਨਾਨ।
12. ਜਪੋ।
13. ਆਗਿਆ।
14. ਮਾਤਾ ਨਾਨਕੀ ਜੀ ਬਹੁਤ ਖੁਸ਼ ਹੋਈ।

ਦੋਹਰਾ॥ ਮਾਤ ਨਾਨਕੀ ਨਾਇ ਕੈ ਗੁਰ ਕੋ ਧਿਆਨ ਧਰਾਇ।
ਸਤਿਨਾਮ ਇਕ ਚਿਤ ਹੁਇ ਚੂਸਿਓ ਪਹਿਰ ਬਿਹਾਇ॥1009॥

ਚੌਪਈ

ਚੂਸਨ ਸਿਉ ਭਯੋ ਗਰਭ ਮਹਾਨਾ। ਇਸਥਿਰ ਪਵਨ ਭਈ ਸੁਖ ਜਾਨਾ।
ਪਾਂਚ ਮਾਸ ਬੀਤੇ ਸੁਖ ਸੰਗਾ। ਕੌਤਕ ਕੀਨੇ ਪ੍ਰਭੂ ਅਭੰਗਾ[1]।...1010॥

ਦੋਹਰਾ...ਸਵਾ ਜਾਮ ਦਿਨ ਜਬ ਰਹਾ ਲਗੋ ਵਿਸਾਖਾ ਆਇ।
ਪਵਨ ਨਿਕਸ ਸੁਤ ਭਵ[2] ਲਯੋ ਸੁੰਦਰ ਸੋਭ ਮੁਹਾਇ[3]॥1033॥

ਚੌਪਈ

ਮਿਲ ਮਿਲ ਤ੍ਰਿਯਾ ਪੁਰੀ ਕੀ ਆਵੈ। ਦੇਤ ਬਧਾਈ ਮੰਗਲ ਗਾਵੈ।
ਭਯੋ ਭੋਰ[4] ਧਰ ਬੰਦਨ ਵਾਰੇ। ਦੀਓ ਦਾਨ ਤਹਿਂ ਵਾਰ ਨਾ ਪਾਰੇ॥1034॥

ਦੋਹਰਾ

ਗ੍ਰਹਿ ਰਿਖ ਆਗਮ ਸਸਿ ਮਿਲੇ ਸੰਮਤ ਮਾਸ ਵਿਸਾਖ।[5]
ਗਏ ਪਾਂਚ ਦਿਨ ਭਵ ਲਯੋ ਭਗਤ ਸਿੰਘ ਚਿਤ ਰਾਖ॥1035॥
ਚੜਿਓ ਦਿਵਸ ਗੁਰ ਜੀ ਸੁਨਯੋ ਜੇਠੇ ਬਿਧੀਏ ਸੰਗ।
ਆਏ ਮਹਲੀ ਗਾਵਹੀ ਤ੍ਰਿਯਾ ਧਾਰ ਆਨੰਦ॥1036॥
ਤਬ ਗੁਰ ਸਿਸ ਕਉ ਬੰਦਨਾ ਕੀਨੀ ਅਤਿ ਹਿਤ ਲਾਇ।
ਬਿਧੀਆ ਕਹਿ ਕਸ ਬੰਦਨ ਕੀ ਕਹੋ ਮੋਹਿ ਸਭ ਭਾਇ॥1037॥
ਤਬ ਗੁਰੁ ਕਹਿ ਇਹ ਗੁਰ ਭਏ ਪਾਂਚ ਸੁਤਨ ਮਹਿ ਜਾਨ।
ਦੀਨ[7] ਰਛ ਸੰਕਟ ਹਰੈ ਸਦਾ ਯਹੀ ਪਹਿਚਾਨ॥1038॥

ਚੌਪਈ

ਤੇਗ ਬਹਾਦਰ ਨਾਮ ਸੁ ਗਾਯੋ। ਤਾਂਹਿ ਨਾਮ ਸ੍ਰੀ ਮੁਖਹੁੰ ਅਲਾਯੋ।
ਸੁਨਤ ਮਾਤ ਸਭ ਹੀ ਹਰਖਾਨੀ। ਨਾਮ ਕਹਿਓ ਗੁਰ ਪੁਲਕਤ ਬਾਨੀ[7]॥1039॥

(ਪੰਨਾ 452-455)

---

1. ਨਾਸ਼-ਰਹਿਤ ਪਰਮਾਤਮਾ।
2. ਪ੍ਰਕਾਸ਼।
3. ਮੂੰਹ, ਮੁੱਖੜਾ।
4. ਸਵੇਰ।
5. ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਵੈਸਾਖ ਵਦੀ 5, ਸੰਮਤ 1678 (1 ਅਪ੍ਰੈਲ, ਸੰਨ 1621) ਦਾ ਮੰਨਿਆ ਜਾਂਦਾ ਹੈ।
6. ਧਰਮ।
7. ਅਨੰਦਿਤ ਕਰਨ ਵਾਲੇ ਬਚਨ।

# ਸਿੱਖਾਂ ਦੀ ਭਗਤਮਾਲਾ

| | |
|---|---|
| ਸਿਰਲੇਖ | : ਸਿੱਖਾਂ ਦੀ ਭਗਤਮਾਲਾ[1] |
| ਲੇਖਕ | : ਭਾਈ ਮਨੀ ਸਿੰਘ[2] |
| ਰਚਨਾ-ਕਾਲ | : ਸੰਨ 1737 ਤੋਂ ਪਹਿਲਾਂ[3] |
| ਮੁੱਖ ਵਿਸ਼ਾ | : ਭਾਈ ਗੁਰਦਾਸ ਜੀ ਦੀ 11ਵੀਂ ਵਾਰ ਦੀ ਵਿਆਖਿਆ ਅਰਥਾਤ ਇਸ ਵਾਰ ਵਿਚ ਜਿਨ੍ਹਾਂ ਸਿੱਖਾਂ ਦੇ ਨਾਮ ਆਏ ਹਨ, ਉਹਨਾਂ ਦਾ ਜੀਵਨ-ਬ੍ਰਿਤਾਂਤ। |
| ਖਰੜੇ | : ਭਾਸ਼ਾ ਵਿਭਾਗ ਪੰਜਾਬ, ਪਟਿਆਲਾ ; ਪੰਜਾਬੀ ਯੂਨੀਵਰਸਿਟੀ, ਪਟਿਆਲਾ; ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ; ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ; ਡਾ. ਤਰਲੋਚਨ ਸਿੰਘ ਬੇਦੀ ਦੀ ਨਿਜੀ ਲਾਇਬ੍ਰੇਰੀ। |
| ਪ੍ਰਕਾਸ਼ਿਤ | : ਭਾਈ ਵੀਰ ਸਿੰਘ, ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, 1912 ਅਤੇ ਖਾਲਸਾ ਸਮਾਚਾਰ, ਅੰਮ੍ਰਿਤਸਰ, 1950[4] ; ਧਰਮ ਚੰਦ ਬਾਤਿਸ਼ (ਸੰਪਾ.), ਲਾਹੌਰ ਬੁਕ |

1. ਇਸਦਾ ਇਕ ਨਾਮ *ਭਗਤ ਰਤਨਾਵਲੀ* ਵੀ ਹੈ।
2. ਆਮ ਤੌਰ 'ਤੇ ਇਸ ਗ੍ਰੰਥ ਦਾ ਕਰਤਾ ਭਾਈ ਮਨੀ ਸਿੰਘ ਨੂੰ ਮੰਨਿਆਂ ਜਾਂਦਾ ਹੈ ਜਿਨ੍ਹਾਂ ਦਾ ਨਾਂ ਇਸ ਲਿਖਤ ਦੇ ਅਰੰਭ ਵਿਚ ਵੇਖਣ ਨੂੰ ਮਿਲ ਜਾਂਦਾ ਹੈ। ਇਸ ਦੇ ਨਾਲ ਹੀ ਇਹ ਵੀ ਜਾਣਕਾਰੀ ਪ੍ਰਾਪਤ ਹੁੰਦੀ ਹੈ ਕਿ ਭਾਈ ਮਨੀ ਸਿੰਘ ਨੇ ਭਾਈ ਗੁਰਦਾਸ ਦੀ ਗਿਆਰਵੀਂ ਵਾਰ ਦੇ ਸਿੱਖਾਂ ਸੰਬੰਧੀ ਜਿਹੜੇ ਵਿਖਿਆਨ ਦਿਤੇ ਸਨ ਉਹਨਾਂ ਨੂੰ ਲਿਖਤ-ਰੂਪ ਕਿਸੇ ਹੋਰ ਨੇ ਦਿਤਾ ਹੈ। ਭਾਈ ਮਨੀ ਸਿੰਘ ਦਸਦੇ ਹਨ, "ਜਿਵੈ ਮੈ ਸਾਹਿਬ (ਗੁਰੂ ਗੋਬਿੰਦ ਸਿੰਘ) ਦੀ ਖਾਸ ਰਸਨਾ ਥੀ ਸੁਣਿਆ ਹੈ ਤਿਵੈ ਮੈ ਤੁਸਾ ਨੂੰ ਵਿਖਿਆਨ ਕਰਦਾ ਹਾ।"
3. ਇਸ ਗ੍ਰੰਥ ਦਾ ਪਹਿਲਾ ਖਰੜਾ ਬਾਬਾ ਕਲਾਧਾਰੀ ਕੋਲ ਮੌਜੂਦ ਸੀ ਜਿਹੜੇ ਕਿ ਸੰਨ 1737 ਵਿਚ ਅਕਾਲ ਚਲਾਣਾ ਕਰ ਗਏ ਸਨ। ਇਸ ਤੋਂ ਪਤਾ ਲਗਦਾ ਹੈ ਕਿ ਇਹ ਗ੍ਰੰਥ 1737 ਤੋਂ ਪਹਿਲਾਂ ਲਿਖਿਆ ਜਾ ਚੁੱਕਾ ਸੀ।
4. ਜ਼ਿਕਰਯੋਗ ਹੈ ਕਿ ਭਾਈ ਵੀਰ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਕੇਵਲ 139 ਸਾਖੀਆਂ ਹਨ, ਜਦੋਂ ਕਿ ਡਾ. ਤਰਲੋਚਨ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਵਾਲੀ ਸਾਖੀ ਦਾ ਨੰਬਰ 154 ਅਤੇ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਵਿਖੇ ਮੌਜੂਦ ਖਰੜੇ ਵਿਚ ਨੰਬਰ 152 ਹੈ। (ਚਲਦਾ)

ਸ਼ਾਪ, ਲੁਧਿਆਣਾ, 1979; ਡਾ. ਗੋਬਿੰਦ ਸਿੰਘ ਲਾਂਬਾ (ਸੰਪਾ.), ਪੈਪਸੂ ਬੁਕ ਡਿਪੋ, ਪਟਿਆਲਾ, 1979 ; ਡਾ. ਤਰਲੋਚਨ ਸਿੰਘ ਬੇਦੀ (ਸੰਪਾ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1994 (ਦੂਜੀ ਵਾਰ).

ਡਾ. ਤਰਲੋਚਨ ਸਿੰਘ ਬੇਦੀ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 144–45 'ਤੇ ਵੇਖੀ ਜਾ ਸਕਦੀ ਹੈ।

## ਮੂਲ-ਪਾਠ

ਸਾਖੀ ਹੋਰ ਚਲੀ॥ ਤਾਂ ਭਾਈ ਮਨੀ ਸਿੰਘ ਜੀ ਹੋਰਾ ਪਾਸ ਸਿੱਖਾ ਪ੍ਰਸਨ ਕੀਤਾ॥ ਸਾਹਿਬ ਨਾਵੀ ਪਾਤਸਾਹੀ ਦਾ ਅਸਵਾਰਾ ਕਿਸ ਪ੍ਰਕਾਰ ਹੋਇਆ॥ ਤਾ ਭਾਈ ਮੰਨੀ ਸਿੰਘ ਜੀ ਹੋਰਾ ਕਹਿਆ॥ ਜੋ ਔਰੰਗਜੇਬ ਸੋ ਸਾਹ ਹੈਸੀ ਸਭ ਸਾਧਾ ਸੰਤਾ ਨਾਲ ਦਵੈਖ ਕਰਦਾ ਹੈਸੀ॥ ਜੋ ਓਨਾ ਦੀ ਕਿਤਾਬ ਵਿਚਿ ਲਿਖਿਆ ਹੈਸੀ॥ ਜੋ ਹਿੰਦੂਆ ਵਿਚ ਔਤਾਰ ਪੈਦੇ ਹੋਵਣਾ ਹੈ ਤੇ ਮਲੇਛਾ ਦੇ ਦੀਨ ਉਤੇ ਬਲ ਕਰਨਾ ਹੈ॥ ਏਸੇ ਵਾਸਤੇ ਸਭ ਹਿੰਦੂਆ ਸਾਧਾ ਪਾਸੋ ਸਦ ਕੇ ਕਰਾਮਾਤ ਪੁਛਦਾ ਹੈਸੀ॥ ਇਕ ਦਿਨ ਉਨਾ ਵੀਚਾਰਿਆ ਏਹੁ ਬ੍ਰਾਹਮਣ ਜੋ ਹੈਨ ਹਿੰਦੂਆ ਨੂ ਏਹੋ ਵਿਦਿਆ ਦੇਂਦੇ ਹੈਨ॥ ਤਾਂ ਉਸਨੇ ਕਹਿਆ ਜੋ ਪਹਿਲਾਂ ਮੈਂ ਬਾਹਮਣਾ ਨੂ ਦੀਨ ਵਿਚ ਲਿਆਵਾ ਤਾ ਸਭ ਹੀ ਹਿੰਦੂ ਧਰਮ ਥੋ ਹੀਣ ਹੋਇ ਕੇ ਆਪੇ ਮੇਰੇ ਮਜਬ ਵਿਚਿ ਆਵਨਗੇ॥ ਤਾ ਬਾਹਮਣਾ ਕਹਿਆ ਜੇ ਤੁਸੀ ਇਕੋ ਮਜਬੁ ਕਰਦੇ ਹੋ ਤਾਂ ਤੁਸੀ ਗੁਰੂ ਤੇਗ ਬਹਾਦਰ ਜੀ ਜਗਤ ਗੁਰੂ ਹੈਨਿ॥ ਓਨਾ ਨੂ ਆਪਣਾ ਦੀਨ ਮਨਾਵਹੁਗੇ ਤਾ ਸਭੇ ਹਿੰਦੂ ਤੁਸਾਡੇ ਕਾਬੂ ਹੋਵਨਗੇ ਤੇ ਆਪ ਸਭ (ਨੇ) ਧਿਆਨ ਕਰਕੇ ਅਰਾਧਨਾ ਕੀਤੀ॥ ਜੋ ਤੁਸਾ ਜੋ ਅਉਤਾਰ ਲੀਤਾ ਹੈ ਗਊ ਬ੍ਰਾਹਮਣ ਦੀ ਰਖਿਆ ਵਾਸਤੇ ਲੀਤਾ ਹੈ॥ ਤਾ ਅਸਾਡਾ ਛਡਾਵਣਾ ਕਰੋ॥ ਅਸਾਡਾ ਧਰਮ ਰਖੋ॥ ਤਾ ਸਾਹਿਬ ਨਾਵੀ ਪਾਤਸਾਹੀ ਨੂ ਸਾਥ ਹੀ ਬਾਹਮਣਾ ਦੀ ਪੜ੍ਹੀ ਭੇਜੀ ਪਹੁਚੀ॥ ਤੇ ਸਾਥ ਹੀ ਬਾਦਸਾਹ ਦਾ ਫੁਰਮਾਨ ਪਹੁਚਿਆ॥ ਤਾ ਸਾਹਿਬ ਦਿਲੀ ਵਿਚ ਜਾਇ ਪ੍ਰਾਪਤਿ ਹੋਇ॥ ਤਾ ਬਾਦਸਾਹ ਨੂ ਖਬਰ ਹੋਈ॥ ਤਾ ਸਾਹਿਬ ਬਚਨ ਕੀਤਾ

---

(ਪਿਛਲੇ ਪੰਨੇ ਦਾ ਬਾਕੀ) ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਵਿਖੇ ਮੌਜੂਦ ਹਥ-ਲਿਖਤ (ਨੰ.16), ਜਿਸ ਵਿਚ *ਸਿੱਖਾਂ ਦੀ ਭਗਤਮਾਲਾ* ਤੋਂ ਪਹਿਲਾਂ ਦੋ ਹੋਰ ਗ੍ਰੰਥ –*ਅਧਆਤਮ ਰਾਮਾਇਣ* ਤੇ *ਜੋਤਕ ਗ੍ਰੰਥ*– ਵੀ ਲਿਖੇ ਹੋਏ ਹਨ, ਵਿਚ 334(ਅ) ਪੱਤਰੇ ਤਕ 150 ਸਾਖੀਆਂ ਲਿਖੀਆਂ ਹਨ ਅਤੇ ਯਾਰਵੀ ਵਾਰ ਦਾ ਟੀਕਾ ਪੂਰਾ ਹੋਣ ਦੀ ਸੂਚਨਾ ਦਿਤੀ ਗਈ ਹੈ, ਪਰ ਇਸੇ ਪੱਤਰੇ ਤੇ 'ਸਾਖੀ ਹੋਰੁ ਚਲੀ' ਲਿਖ ਕੇ ਅਗੇ ਹੋਰ ਸਾਖੀਆਂ ਦਿਤੀਆਂ ਗਈਆਂ ਹਨ ਜੋ ਕਿ ਪੱਤਰਾ ਨੰ. 383(ਅ) ਤਕ ਚਲਦੀਆਂ ਹਨ। ਅੰਤਲੀ ਸਾਖੀ ਦਾ ਨੰ. 160 ਹੈ, ਭਾਵ 11ਵੀਂ ਵਾਰ ਦਾ ਟੀਕਾ ਸਮਾਪਤ ਹੋਣ ਉਪਰੰਤ ਦਸ ਸਾਖੀਆਂ ਹੋਰ ਹਨ, ਜਿਨ੍ਹਾਂ ਵਿਚੋਂ ਜ਼ਿਆਦਾ ਸਾਖੀਆਂ ਨੌਵੇਂ ਤੇ ਦਸਵੇਂ ਪਾਤਸ਼ਾਹ ਨਾਲ ਸੰਬੰਧਿਤ ਹਨ। ਜਾਪਦਾ ਹੈ ਕਿ ਭਾਈ ਵੀਰ ਸਿੰਘ ਨੇ ਕੇਵਲ ਭਾਈ ਗੁਰਦਾਸ ਜੀ ਦੀ 11ਵੀਂ ਵਾਰ ਦੀ ਵਿਆਖਿਆ ਵਾਲੀਆਂ ਸਾਖੀਆਂ ਨੂੰ ਹੀ ਭਾਈ ਮਨੀ ਸਿੰਘ ਦੀ ਰਚਨਾ ਮੰਨਦਿਆਂ ਸੰਪਾਦਿਤ ਕੀਤਾ ਹੋਵੇਗਾ।

ਅਸੀ ਤਾ ਤੁਸਾਡੇ ਪਾਸ ਆਏ ਹਾਂ॥ ਤੁਸੀ ਸਭਨਾ ਬ੍ਰਾਹਮਣਾ ਨੂ ਛੋਡ ਦੇਹੁ॥ ਤਾ ਬਾਹਮਣਾ ਨੂ ਖਲਾਸ ਕਰਾਇਆ॥ ਤੇ ਸਾਹਿਬ ਓਥੇ ਰਹੇ॥ ਤਾ ਬਾਦਸਾਹ ਪੁਛਿਆ ਜੋ ਤੁਸਾ ਤੇਗ ਬਹਾਦਰ ਨਾਉਂ ਰਖਿਆ ਹੈ ਕਿਸ ਜਾਗਾ ਤੇ ਬਹਾਦਰੀ ਕੀਤੀ ਹੈ॥ ਬਚਨ ਹੋਇਆ ਤੇਗ ਬਹਾਦਰ ਪ੍ਰਗਟ ਹੋਇਆ ਹੈ॥ ਅਸੀ ਤੇਗ ਬਹਾਦਰੀ ਦਿਖਲਾਉਂਗੇ॥ ਜੋ ਗਊਂ ਬ੍ਰਾਹਮਣ ਦਾ ਕਸਟ ਦੂਰ ਕਰਾਗਾ॥ ਤੇਰੇ ਨਿਆਊਂ ਦੀ ਜਾਗਾ ਰੋਲਾ ਵਰਤਾਵੋਗਾ ॥ ਤੇਰੇ ਸੋਫੀਆਂ ਦੀ ਜਾਗਾ ਅਮਲੀ ਕਰੋਗਾ॥ ਤੁਸਾਡੀ ਦੀਨ ਰੂਪੀ ਘੋੜੀ ਪਰ ਜੀਨ ਪਾਉਂਗਾ॥ ਇਸ ਸਮੇ ਨੂ ਤੁਸੀ ਪਛੋਤਾਉਗੇ॥ ਤਾ ਬਾਦਸਾਹ ਕਹਿਆ ਏਨਾ ਨੂ ਨਦਰ ਹਵਾਲੇ ਕਰੋ॥ ਅਸਾਨੂ ਕਾਈ ਕਰਾਮਾਤਿ ਵਿਖਾਵੋਗੇ ਤਾ ਛੋਡਾਗੇ॥ ਤਾ ਸਾਹਿਬ ਦੇ ਪਾਸ ਇਕ ਦਰਸਨ ਨੂ ਸਿਖ ਆਇ ਨਿਕਲਿਆ॥ ਤਾ ਕਹਿਆ ਤੇਰੀ ਸਮਰਥਾ ਕਰ ਇਕ ਪਾਰਸ ਹਥ ਲਗਾ ਹੈ॥ ਮੈ ਭੇਟ ਤੁਸਾਡੀ ਆਦਾ ਹੈ ਏਹੁ ਪਾਰਸ ਦੇ ਕੈ ਤੁਸੀ ਆਪਣਾ ਸਰੀਰ ਬਚਾਵਉ॥ ਤਾ ਬਚਨ ਹੋਇਆ ਭਾਈ ਸਿਖਾ ਜੋ ਝੂਠ ਹੈ ਸੋ ਸਚ ਨਹੀ ਜੋ ਸਚ ਹੈ ਸੋ ਝੂਠ ਨਹੀ॥ ਪਾਰਸ ਲੈ ਕੇ ਸਾਹਿਬ ਜਮਨਾ ਵਿਚ ਡਾਲ ਦਿਤਾ॥ ਤਾ ਸਿਖ ਕਹਿਆ ਜੋ ਮੇਰੇ ਕੰਮੋ ਭੀ ਤੁਸਾਂ ਪਾਰਸ ਗਵਾਇਆ॥ ਬਚਨੁ ਹੋਇਆ ਭਾਈ ਸਿਖਾ ਚੁੰਭੀ ਮਾਰ ਕੇ ਬੁਕ ਭਰ ਕਢ॥ ਜਬ ਉਸ ਅੰਜਲੀ ਭਰ ਕਢੀ ਤਾ ਸਾਰੀ ਅੰਜਲੀ ਪਾਰਸਾ ਦੀ ਭਰੀ ਆਈ॥ ਬਚਨ ਹੋਇਆ ਆਪਣਾ ਪਾਰਸ ਚੁਣ ਲੈ॥ ਤਾ ਉਸ ਕਹਿਆ ਇਕ ਪਾਰਸ ਚੁਣ ਲੈਨਾ ਹਾਂ॥ ਮੈਥੋ ਸਿਆਤਾ ਨਹੀ ਜਾਂਦਾ ਫੇਰ ਇਕ ਹੋਰ ਸਿਖ ਸਾਹਿਬ ਦੇ ਪਾਸ ਆਇਆ ਉਸ ਆਖਿਆ ਜੀ ਗਰੀਬ ਨਿਵਾਜ ਜੋ ਮੈਨੁ ਆਗਿਆ ਕਰੋ ਤਾ ਲਾਹੌਰ ਤੇ ਦਿਲੀ ਨੂ ਭਿੜਾ ਦੇਵਾਂ॥ ਬਚਨ ਹੋਇਆ ਭਾਈ ਏਨਾ ਨੂ ਝੂਠਾ ਕਰਕੇ ਵਸਤ ਏਨਾ ਤੋ ਲੈਣੀ ਹੈ॥ ਤੈਨੂ ਸਮੁੰਦ੍ਰ ਵਿਚੋ ਬੂੰਦ ਪ੍ਰਾਪਤਿ ਹੋਈ ਹੈ॥ ਤੂੰ ਏਹੁ ਤਕੜਾ ਕਰ ਰਖ॥ ਦੁਖ ਕਿਸੇ ਦਾ ਨਹੀ ਕਰਨਾ॥ ਜੋ ਵਰਤਦਾ ਹੈ ਸੋ ਵਾਹੁਗੁਰੂ ਕੀ ਆਗਿਆ ਮੈ ਵਰਤਦਾ ਹੈ॥ ਗੁਰੂ ਕੇ ਘਰ ਸਭ ਕਿਛ ਹੈ॥ ਏਨਾ ਸੁਖਾ ਛਕਾਇ ਕੈ ਪਹਿਲੀ ਪਾਤਸਾਹੀ ਥੋ ਰਾਜ ਲਇਆ ਹੈ॥ ਤੇ ਸੀਸ ਦੇ ਕੈ ਏਨਾ ਪਾਸੋ ਰਾਜ ਫੇਰ ਲੈਣਾ ਹੈ॥ ਫੇਰ ਏਹੁ ਸਲੋਕ ਲਿਖ ਕੇ ਸਾਹਿਬ ਦਸਵੀ ਪਾਤਸਾਹੀ ਪਾਸ ਭੇਜਿਆ ॥ਮਃ੯॥ ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥ ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥ ਏਹੁ ਸਲੋਕ ਲਿਖ ਭੇਜਿਆ॥ ਸਾਹਿਬ ਦਸਵੀ ਪਾਤਸਾਹੀ ਪਾਸ ਇਹ ਸਲੋਕ ਪਹੁਤਾ॥ ਤਾ ਬਚਨ ਹੋਇਆ ਸਾਹਿਬ ਨਾਵੀ ਪਾਤਸਾਹੀ ਨੇ ਬਚਨ ਜੋ ਕੀਤਾ ਸੋ ਮਨੁਖਾ ਨਾਟਕ ਕਰ ਕੀਤਾ ਹੈ॥ ਤਾਂ ਸਾਹਿਬ ਸਲੋਕੁ ਲਿਖਿਆ ॥ਮਃ੧੦॥ ਬਲੁ ਹੂਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ॥ ਨਾਨਕ ਸਭੁ ਕਿਛੁ ਤੁਮਰੈ ਹਾਥ ਮਹਿ ਤੁਮ ਹੀ ਹੋਤ ਸਹਾਇ॥[1] ਤਾ ਫੇਰ ਇਕ ਰਾਜਪੂਤ[2] ਨੂ ਆਗਿਆ ਹੋਈ ਤੂੰ ਅਸਾਨੂ ਤਲਵਾਰ ਚਲਾਉ॥ ਤਾਂ ਉਸ ਤਲਵਾਰ ਚਲਾਈ॥ ਤਾ

1. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਦੋਹਰਾ 'ਸਲੋਕ ਮਹਲਾ ੯' ਦੇ ਸਿਰਲੇਖ ਅਧੀਨ ਦਰਜ ਹੈ, ਜਿਸ ਦਾ ਸ਼ੁਧ ਪਾਠ ਇਸ ਤਰ੍ਹਾਂ ਹੈ "ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤੁ ਉਪਾਇ ॥ ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥54॥" -ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1429.

2. ਇਤਿਹਾਸਕ ਤੱਥਾਂ ਦੇ ਅਨੁਕੂਲ ਨਹੀਂ ਹੈ।

ਸਾਹਿਬ ਦਾ ਸਿਰ ਧੜ ਥੀ ਜੁਦਾ ਹੋਇ ਗਇਆ॥ ਸੀਸ ਨਿਆਰਾ ਹੋਇਆ ਭੀ ਰਾਮ ਨਾਮ ਦਾ ਉਚਾਰ ਕੀਤਾ॥ ਉਸ ਜਾਗਾ ਬਾਦਸਾਹ ਰਾਖੇ ਬਹਾਏ॥ ਮੇਰੀ ਪਰਵਾਨਗੀ ਬਿਨਾ ਏਹ ਸੀਸ ਤੇ ਧੜ ਕੋਈ ਨਾ ਲੈ ਜਾਵੈ॥ ਤਾ ਧੜ ਦਾ ਉਥੇ ਸਸਕਾਰ ਹੋਇਆ॥ ਤੇ ਸਿਰ ਜੋ ਹੈਸੀ ਸੋ ਸਾਹਿਬ ਨੇ ਇਕ ਹੋਰ ਸਉਦਾਗਰ ਸਿਖ ਨੂ ਸੁਪਣਾ ਹੋਇਆ॥ ਸੁਪਣੇ ਦੇ ਵਿਚ ਸਾਹਿਬ ਓਸ ਨੂ ਬਚਨ ਕੀਤਾ॥ ਜੋ ਅਸਾਡੀ ਸਿਰ ਤੂੰ ਗਡੀ ਵਿਚ ਪਾਇ ਕੈ ਸਾਹਿਬ ਦਸਵੀ ਪਾਤਸਾਹੀ ਪਾਸ ਪਹੁਚਾਇ ਦੇਉ॥ ਤਾ ਓਸ ਦੇ ਪਾਸ ਮਾਲ ਦੀ ਸੌਦਾਗਰੀ ਹੈਸੀ ਤਾ ਇਕ ਗਡੀ ਅਸਬਾਬ ਦੀ ਵਿਚ ਪਾਇ ਕੇ ਸਿਰ ਭੀ ਸਾਹਿਬ ਦੇ ਹਜੂਰ ਲੈ ਆਇਆ॥ ਤਾ ਸੀਸ ਦਾ ਸਸਕਾਰ ਮਾਖੋਵਾਲ ਹੋਇਆ॥154॥

# ਪਰਚੀਆਂ ਸੇਵਾ ਦਾਸ

ਸਿਰਲੇਖ : ਪਰਚੀਆਂ ਸੇਵਾ ਦਾਸ[1]

ਲੇਖਕ : ਸੇਵਾ ਦਾਸ ਉਦਾਸੀ

ਰਚਨਾ-ਕਾਲ : ਸੰਨ 1733-34

ਰਚਨਾ-ਸਥਾਨ : ਨਾ-ਮਾਲੂਮ

ਮੁੱਖ ਵਿਸ਼ਾ : ਦਸ ਗੁਰੂ ਸਾਹਿਬਾਨ ਦੀਆਂ ਸਾਖੀਆਂ।

ਖਰੜੇ : ਪੰਜਾਬ ਆਰਕਾਈਵਜ਼, ਪਟਿਆਲਾ ; ਪੰਜਾਬੀ ਯੂਨੀਵਰਸਿਟੀ, ਪਟਿਆਲਾ ; ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ; ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ।

ਪ੍ਰਕਾਸ਼ਿਤ : ਪ੍ਰੋ. ਹਰੀ ਸਿੰਘ (ਸੰਪਾ.), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1978 (ਦੂਜੀ ਵਾਰ); ਪ੍ਰੋ. ਪਿਆਰਾ ਸਿੰਘ ਪਦਮ (ਸੰਪਾ.), ਕਲਮ ਮੰਦਿਰ, ਪਟਿਆਲਾ, 1988.

ਪ੍ਰੋ. ਹਰੀ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 82-95 ਤਕ ਮਿਲਦੀ ਹੈ।

ਮੁੱਖ ਘਟਨਾਵਾਂ

1. ਗੁਰੂ ਹਰਿਕ੍ਰਿਸ਼ਨ ਜੀ ਦੁਆਰਾ ਅਗਲੇ ਉਤਰਾਧਿਕਾਰੀ ਦਾ ਬਕਾਲਾ ਵਿਖੇ ਮੌਜੂਦ ਹੋਣ ਬਾਰੇ ਬਚਨ ਕਰਨਾ, ਸੋਲਾਂ ਮੰਜੀਆਂ[2] ਦਾ ਜ਼ਿਕਰ, ਸਿੱਖ ਸੰਗਤ ਦੁਆਰਾ ਗ੍ਰੰਥ ਸਾਹਿਬ (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ) ਜੀ ਵਿਚੋਂ ਹੁਕਮਨਾਮਾ ਲੈ ਕੇ ਗੁਰੂ ਦਾ ਨਾਮ ਪੁਛਣਾ ਅਤੇ 'ਤੇਗ' ਸ਼ਬਦ ਦਾ ਪ੍ਰਗਟ ਹੋਣਾ।[3] ਸੰਗਤ ਦੁਆਰਾ ਗੁਰੂ ਤੇਗ ਬਹਾਦਰ ਜੀ ਨੂੰ ਗੁਰੂ ਮੰਨਣਾ, ਮੱਖਣ ਸ਼ਾਹ ਦੁਆਰਾ ਇਕ ਹਜ਼ਾਰ ਰੁਪਈਏ[4] ਲੈ ਕੇ ਬਾਬਾ ਬਕਾਲਾ ਆਉਣਾ ਅਤੇ ਦੋ-ਦੋ ਰੁਪਈਏ ਰੱਖ ਕੇ ਆਪੋ ਬਣ ਬੈਠੇ ਗੁਰੂਆਂ ਨੂੰ ਮੱਥਾ ਟੇਕਣਾ। ਗੁਰੂ ਤੇਗ ਬਹਾਦਰ ਜੀ ਦੁਆਰਾ ਇਕ ਹਜ਼ਾਰ ਰੁਪਈਆ ਭੇਟ ਕਰਨ

---

1. ਇਸ ਗ੍ਰੰਥ ਦਾ ਇਕ ਹੋਰ ਨਾਂ *ਪਰਚੀ ਪਾਤਸ਼ਾਹੀ ਦਸਵੀਂ ਕੀ* ਹੈ।

2. ਜ਼ਿਆਦਾਤਰ ਗੁਰਮੁਖੀ ਸਰੋਤਾਂ ਵਿਚ ਬਾਈ ਮੰਜੀਆਂ ਦਾ ਵਰਨਨ ਮਿਲਦਾ ਹੈ।

3. ਕਰਤਾ ਨੇ ਉਸ ਸ਼ਬਦ ਦਾ ਜ਼ਿਕਰ ਨਹੀਂ ਕੀਤਾ, ਜਿਸ ਅਧਾਰ 'ਤੇ 'ਤੇਗਾ' ਨਾਮ ਸਾਹਮਣੇ ਆਇਆ ਸੀ।

4. ਸਿੱਖ ਸਰੋਤਾਂ ਵਿਚ ਵਧੇਰੇ ਕਰਕੇ ਪੰਜ ਸੌ ਮੋਹਰਾਂ ਦਾ ਜ਼ਿਕਰ ਆਇਆ ਹੈ।

ਲਈ ਆਖਣਾ ਅਤੇ ਮੱਖਣ ਸ਼ਾਹ ਦੁਆਰਾ 'ਜੋ ਗੁਰੂ ਲਧਾ ਗੁਰੂ ਲਧਾ ਗੁਰੂ ਕਰਣ ਕਾਰਣ ਲਧਾ॥ ਗੁਰੂ ਤੇਗ ਬਹਾਦਰ ਲਧਾ॥ ਹੋਰੁ ਗੁਰੂ ਕੋਈ ਨਾਹੀ ਗੁਰੂ ਤੇਗ ਬਹਾਦਰ ਲਧਾ॥' ਦਾ ਹੋਕਾ ਦੇ ਕੇ ਸਚੇ ਗੁਰੂ ਜੀ ਨੂੰ ਪ੍ਰਗਟ ਕਰਨਾ ਅਤੇ ਹੋਰ ਸਭ ਮੰਜੀਦਾਰਾਂ ਦਾ ਅਲੋਪ ਹੋ ਜਾਣਾ। (ਸਾਖੀ ਪਹਿਲੀ)

2. ਮਾਤਾ (ਨਾਨਕੀ) ਜੀ ਅਤੇ ਮੁਖੀ ਸਿੱਖਾਂ ਵੱਲੋਂ ਮਸੰਦਾਂ ਦੁਆਰਾ ਕੀਤੀ ਜਾਂਦੀ ਬੇਈਮਾਨੀ ਬਾਰੇ ਗੁਰੂ ਤੇਗ ਬਹਾਦਰ ਜੀ ਨੂੰ ਦੱਸਣਾ ਅਤੇ ਮਸੰਦਾਂ ਨੂੰ ਤਾੜਨਾ ਕਰਨ ਲਈ ਬੇਨਤੀ ਕਰਨੀ ਪਰ ਗੁਰੂ ਜੀ ਦੁਆਰਾ ਇਸ ਸ਼ਿਕਾਇਤ 'ਤੇ ਅਮਲ ਕਰਨ ਤੋਂ ਨਿਰਲੇਪ ਰਹਿਣਾ। ਕੁਛ ਸਮੇਂ ਬਾਅਦ ਮਾਤਾ ਜੀ ਅਤੇ ਮੁਖੀ ਸਿੱਖਾਂ ਦੁਆਰਾ ਗੁਰੂ ਜੀ ਨੂੰ ਮੁੜ ਬੇਨਤੀ ਕਰਨਾ ਕਿ ਸ਼ਰੀਕ ਜ਼ੋਰ ਫੜਦੇ ਜਾ ਰਹੇ ਹਨ, ਇਸ ਲਈ ਇਹਨਾਂ ਨੂੰ ਤਾੜਨਾ ਕਰਨ ਦੀ ਲੋੜ ਹੈ ਪਰ ਗੁਰੂ ਜੀ ਦੁਆਰਾ ਬਚਨ ਕਰਨਾ ਕਿ ਉਹਨਾਂ ਦਾ ਉਤਰਾਧਿਕਾਰੀ ਇਹਨਾਂ ਸਭਨਾਂ ਨੂੰ ਸ਼ੁਭ ਮਾਰਗ ਪਾਵੇਗਾ। (ਸਾਖੀ ਦੂਜੀ)

3. ਅਗਲੀ ਸਾਖੀ ਵਿਚ ਗੁਰੂ ਤੇਗ ਬਹਾਦਰ ਜੀ ਨੂੰ ਗੁਰਿਆਈ ਦੀ ਜ਼ੁੰਮੇਵਾਰੀ ਤੋਂ ਉਦਾਸ ਭਾਵਨਾ ਵਾਲਾ ਦਸਿਆ ਗਿਆ ਹੈ। ਗੁਰੂ ਜੀ ਦਾ ਪਰਿਵਾਰ ਅਤੇ ਸੰਗਤ ਨੂੰ ਦੱਸੇ ਬਗ਼ੈਰ ਕਮਾਦ ਦੇ ਖੇਤ ਵਿਚ ਪਈ ਪਰਾਲੀ ਵਿਚ ਛੁਪ ਜਾਣਾ ਅਤੇ ਛੇਵੇਂ ਦਿਨ ਖੇਤ ਦੇ ਮਾਲਕ ਦੁਆਰਾ ਮਾਤਾ ਜੀ ਅਤੇ ਸਿੱਖ ਸੰਗਤ ਨੂੰ ਆ ਕੇ ਦੱਸਣਾ ਅਤੇ ਇਹਨਾਂ ਦੁਆਰਾ ਗੁਰੂ ਜੀ ਨੂੰ ਵਾਪਿਸ ਲੈ ਕੇ ਆਉਣਾ। ਗੁਰੂ ਜੀ ਦਾ ਇਹ ਕਹਿਣਾ- 'ਪੋਟ ਗਉਰੀ ਹੈ ਮੇਰੇ ਚਕਣ ਦੀ ਨਾਹੀ।'[1] (ਸਾਖੀ ਤੀਜੀ)

4. ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨਾਲ ਸੰਬੰਧਿਤ ਸਾਖੀ ਦਾ ਵਰਨਨ ਇਤਿਹਾਸਕ ਤਥਾਂ ਤੋਂ ਕੋਹਾਂ ਦੂਰ ਹੈ। ਇਹ ਸਾਖੀ ਕਪੋਲ ਕਲਪਨਾਵਾਂ ਨਾਲ ਭਰੀ ਪਈ ਹੈ, ਜਿਵੇਂ ਕਿ ਪ੍ਰਮੁੱਖ ਤੌਰ 'ਤੇ ਗੁਰੂ ਜੀ ਨੂੰ ਇਕ ਸਿੱਖ ਦੁਆਰਾ ਸ਼ਹੀਦ ਕਰਨ ਦਾ ਪ੍ਰਸੰਗ ਸਿਰਜਣਾ, ਦੋ ਸਿੱਖਾਂ ਦਾ ਕਰਾਮਤੀ ਢੰਗ ਨਾਲ ਗੁਰੂ ਜੀ ਦਾ ਸਾਥ ਛਡ ਕੇ ਬੰਦੀਖ਼ਾਨੇ ਵਿਚੋਂ ਨਿਕਲ ਜਾਣਾ, ਧੜ ਦਾ ਸਸਕਾਰ ਸ੍ਰੀ ਅਨੰਦਪੁਰ ਸਾਹਿਬ ਅਤੇ ਸੀਸ ਦਾ ਸਸਕਾਰ ਦਿੱਲੀ ਵਿਖੇ ਹੋਇਆ ਦੱਸਣਾ[2], ਆਦਿ। (ਸਾਖੀ ਚੌਥੀ)

---

1. ਇਹ ਸਾਖੀ ਸਿੱਖ-ਸਿਧਾਂਤ, ਇਤਿਹਾਸ ਤੇ ਪਰੰਪਰਾ ਨਾਲ ਮੇਲ ਨਹੀਂ ਖਾਂਦੀ, ਕਲਪਨਾ-ਭਰਪੂਰ ਹੈ। ਹਾਂ, ਇਸ ਸਾਖੀ ਦੀ ਰਚਨਾ ਦਾ ਮਨੋਰਥ ਨਕਲੀ ਗੁਰੂਆਂ ਦਾ ਪਾਜ ਉਘਾੜਨਾ ਹੋ ਸਕਦਾ ਹੈ ਜੋ ਕਿ ਸਚਾਈ ਨੂੰ ਜਾਣਦੇ ਹੋਏ ਵੀ ਉਸ ਸਮੇਂ ਬਕਾਲਾ ਨਗਰ ਵਿਖੇ ਗੁਰੂ ਬਣ ਬੈਠੇ ਸਨ। ਉਸ ਵੇਲੇ ਜਦੋਂ ਹਰ ਕੋਈ ਗੁਰੂ ਹੋਣ ਦਾ ਦਾਅਵਾ ਕਰ ਰਿਹਾ ਸੀ, ਭਾਵ ਖ਼ੁਦ ਨੂੰ ਗੁਰੂ ਅਖਵਾ ਰਿਹਾ ਸੀ, ਉਸ ਵੇਲੇ ਗੁਰੂ ਤੇਗ ਬਹਾਦਰ ਜੀ ਗੁਰੂ ਦੀ ਪਦ-ਪਦਵੀ ਨੂੰ 'ਪੋਟ ਭਾਰੀ' ਆਖ ਕੇ ਚੁੱਕਣ ਤੋਂ ਇਨਕਾਰ ਕਰ ਰਹੇ ਸਨ।
2. ਪ੍ਰਮਾਣਿਕ ਸਿੱਖ ਸਰੋਤਾਂ ਵਿਚ ਗੁਰੂ ਜੀ ਦੇ ਪਵਿਤਰ ਸੀਸ ਦਾ ਸ੍ਰੀ ਅਨੰਦਪੁਰ ਸਾਹਿਬ ਅਤੇ ਪਵਿਤਰ ਧੜ ਦਾ ਦਿੱਲੀ ਵਿਖੇ ਸਸਕਾਰ ਹੋਣਾ ਮੰਨਿਆ ਗਿਆ ਹੈ। -ਹੋਰ ਵੇਖੋ ਫੁਟ-ਨੋਟ 1, ਪੰਨਾ 41.

## ਗੁਰਬਿਲਾਸ ਪਾਤਸ਼ਾਹੀ ੧੦

| | |
|---|---|
| ਸਿਰਲੇਖ | : ਗੁਰਬਿਲਾਸ ਪਾਤਸ਼ਾਹੀ ੧੦ |
| ਲੇਖਕ | : ਕੁਇਰ ਸਿੰਘ |
| ਰਚਨਾ-ਕਾਲ | : ਸੰਮਤ 1808 (ਸੰਨ 1751) |
| ਰਚਨਾ-ਸਥਾਨ | : ਨਾ-ਮਾਲੂਮ |
| ਮੁੱਖ ਵਿਸ਼ਾ | : ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਬ੍ਰਿਤਾਂਤ। |
| ਖਰੜੇ | : ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ; ਮੋਤੀ ਬਾਗ਼ ਪੈਲੇਸ ਲਾਇਬ੍ਰੇਰੀ, ਪਟਿਆਲਾ। |
| ਪ੍ਰਕਾਸ਼ਿਤ | : ਸ਼ਮਸ਼ੇਰ ਸਿੰਘ ਅਸ਼ੋਕ (ਸੰਪਾ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968. |

ਸ਼ਮਸ਼ੇਰ ਸਿੰਘ ਅਸ਼ੋਕ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 19-29 ਅਤੇ 48-60 ਤਕ ਮਿਲਦੀ ਹੈ।

### ਮੁੱਖ ਘਟਨਾਵਾਂ

1. ਗੁਰੂ ਤੇਗ ਬਹਾਦਰ ਜੀ ਦਾ ਪ੍ਰਸੰਗ ਅਰੰਭ ਕਰਦੇ ਹੋਏ, ਸੰਗਤਾਂ ਨੂੰ ਗੁਰੂ ਹਰਿਕ੍ਰਿਸ਼ਨ ਸਾਹਿਬ ਦੁਆਰਾ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਬਾਬਾ ਬਕਾਲਾ ਜਾਣ ਦਾ ਆਦੇਸ਼ ਕਰਨਾ ਅਤੇ ਸੰਗਤਾਂ ਦੁਆਰਾ ਅਗਲੇ ਉਤਰਾਧਿਕਾਰੀ ਦੀ ਭਾਲ ਲਈ ਯਤਨ ਕਰਨੇ- "ਢੂੰਢਤ ਦੇਸ ਸੋ ਸੋਢਨ ਸਾਰੀ॥" (ਅਧਿਆਇ ਪਹਿਲਾ, ਬੰਦ 55-59)
2. ਬਾਬਾ ਬਕਾਲਾ ਵਿਖੇ ਸੋਢੀਆਂ ਦੁਆਰਾ ਮੰਜੀਆਂ ਲਾ ਬੈਠਣਾ, ਇਕ ਲੁਬਾਣੇ[1] ਸਿੱਖ ਦਾ ਜਹਾਜ਼ ਸਮੁੰਦਰ ਵਿਚ ਫਸਣਾ ਅਤੇ ਉਸ ਦੁਆਰਾ ਗੁਰੂ ਨਾਨਕ ਦੇਵ ਜੀ ਦਾ ਧਿਆਨ ਧਰਕੇ ਜਹਾਜ਼ ਬਚ ਨਿਕਲਣ ਲਈ ਪੰਜ ਸੌ ਮੋਹਰਾਂ ਦੀ ਸੁਖਣਾ ਸੁਖਣੀ। ਸੁਖਣਾ ਪੂਰੀ ਕਰਨ ਲਈ ਬਕਾਲਾ ਆਉਣਾ, ਮੰਜੀਆਂ ਲਗੀਆਂ ਹੋਈਆਂ ਵੇਖ ਕੇ ਦੋ-ਦੋ ਮੋਹਰਾਂ ਰੱਖ ਕੇ ਮੱਥਾ ਟੇਕਣਾ ਪਰ ਤਸੱਲੀ ਨਾ ਹੋਣਾ ਅਤੇ ਸ਼ਾਂਤੀ ਨਾ ਮਿਲਣਾ। ਫੇਰ ਸੰਗਤ ਨਾਲ ਮਿਲ ਕੇ ਗ੍ਰੰਥ ਸਾਹਿਬ ਤੋਂ ਵਾਕ ਲੈਣਾ ਅਤੇ 'ਤੇਗਾ' ਸ਼ਬਦ ਸਾਹਮਣੇ ਆਉਣਾ।[2] ਇਸ ਨਾਮ ਵਾਲੇ ਵਿਅਕਤੀ ਦੀ ਭਾਲ ਕਰਦਿਆਂ ਪਤਾ

---

1. ਮੱਖਣ ਸ਼ਾਹ ਲੁਬਾਣਾ।

2. ਕਰਤਾ ਨੇ ਉਸ ਸ਼ਬਦ ਦਾ ਜ਼ਿਕਰ ਨਹੀਂ ਕੀਤਾ, ਜਿਸ ਅਧਾਰ 'ਤੇ 'ਤੇਗਾ' ਨਾਮ ਸਾਹਮਣੇ ਆਇਆ ਸੀ।

ਲਗਣਾ ਕਿ ਇਹ ਇਕਾਂਤ ਵਿਚ ਰਹਿੰਦੇ ਹਨ। ਇਨ੍ਹਾਂ (ਗੁਰੂ ਤੇਗ ਬਹਾਦਰ ਜੀ) ਦੇ ਦਰਸ਼ਨ ਕਰਕੇ ਪੰਜ ਮੋਹਰਾਂ ਭੇਟ ਕਰਨੀਆਂ, ਪਰ ਗੁਰੂ ਜੀ ਦੁਆਰਾ ਪੂਰੀ ਸੁਖਣਾ ਭੇਟ ਕਰਨ ਲਈ ਕਹਿਣਾ। ਇਸ ਘਟਨਾ ਨਾਲ ਗੁਰੂ ਜੀ ਦਾ ਪ੍ਰਗਟ ਹੋਣਾ। (ਅਧਿਆਇ ਪਹਿਲਾ, ਬੰਦ 60–72)

3. ਗੁਰੂ ਜੀ ਦੁਆਰਾ ਧਰਮ-ਪ੍ਰਚਾਰ ਲਈ ਯਾਤਰਾ ਅਰੰਭ ਕਰਨੀ। ਕੁਰੁਕਸ਼ੇਤਰ, ਹਰਿਦਵਾਰ, ਨੇਮਖਾਰ (ਨੀਮਖਾਰ), ਪ੍ਰਯਾਗ, ਕਾਸ਼ੀ, ਆਦਿ ਨਗਰਾਂ ਵਿਚੋਂ ਹੁੰਦੇ ਹੋਏ ਗੁਰੂ ਜੀ ਦਾ ਪਟਨਾ ਸਾਹਿਬ ਪਹੁੰਚਣਾ। (ਅਧਿਆਇ ਪਹਿਲਾ, ਬੰਦ 73–89)
4. ਗੁਰੂ ਜੀ ਦਾ ਰਾਜਾ ਮਾਨ ਸਿੰਘ[1] ਨਾਲ ਮੁਹਿੰਮ ਉਪਰ ਜਾਣਾ ਅਤੇ ਬੰਗਾਲ ਜਿਤ ਕੇ ਵਾਪਿਸ ਪਟਨਾ ਹੁੰਦੇ ਹੋਏ ਪੰਜਾਬ ਪੁਜਣਾ। ਮਾਲਵੇ ਦੇ ਨਾਲ-ਨਾਲ ਮਾਝੇ ਦੀ ਯਾਤਰਾ ਕਰਨ ਉਪਰੰਤ ਗੁਰੂ ਜੀ ਦਾ ਮਾਖੋਵਾਲ ਆਉਣਾ।[2] (ਅਧਿਆਇ ਦੂਜਾ, ਬੰਦ 1–38)
5. ਦੂਰ-ਨੇੜੇ ਦੀ ਸੰਗਤ ਦਾ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕਰਨ ਲਈ ਆਉਣਾ, ਇਕ ਦਿਨ ਕਸ਼ਮੀਰ ਤੋਂ ਆਈ ਸੰਗਤ[3] ਦੁਆਰਾ ਗੁਰੂ ਜੀ ਨੂੰ ਹਿੰਦੂ ਧਰਮ ਦੀ ਰੱਖਿਆ ਲਈ ਬੇਨਤੀ ਕਰਨਾ।

---

1. 'ਗੁਰੂ ਤੇਗ ਬਹਾਦਰ ਜੀ ਰਾਜਾ ਮਾਨ ਸਿੰਘ ਨਾਲ ਅਸਾਮ ਦੀ ਮੁਹਿੰਮ ਉਪਰ ਗਏ ਹੋਣ', ਇਸ ਗੱਲ ਦੀ ਪੁਸ਼ਟੀ ਇਤਿਹਾਸ ਤੱਥਾਂ ਤੋਂ ਨਹੀਂ ਹੁੰਦੀ, ਸੋ ਅਜਿਹਾ ਲਿਖਣਾ ਗ੍ਰੰਥਕਾਰ ਦੀ ਭੁੱਲ ਹੈ। ਇਸ ਨਾਂ ਵਾਲਾ ਕੋਈ ਵੀ ਰਾਜਪੂਤ ਰਾਜਾ ਗੁਰੂ ਤੇਗ ਬਹਾਦਰ ਜੀ ਦਾ ਸਮਕਾਲੀ ਨਹੀਂ ਹੋਇਆ। ਰਾਜਾ ਮਾਨ ਸਿੰਘ ਨਾਂ ਵਾਲੇ ਦੋ ਰਾਜਪੂਤ ਰਾਜਿਆਂ ਦਾ ਇਤਿਹਾਸ ਵਿਚ ਵਰਨਨ ਮਿਲਦਾ ਹੈ। ਪਹਿਲਾ ਹੈ- ਰਾਜਾ ਮਾਨ ਸਿੰਘ ਆਮੇਰ (ਜੈਪੁਰ), ਜਿਸ ਦਾ ਜਨਮ ਪੋਹ ਵਦੀ 13, ਸੰਮਤ 1607 (ਸੰਨ 1550) ਨੂੰ ਭਗਵੰਤ ਦਾਸ ਦੀ ਧਰਮ-ਪਤਨੀ ਪੱਵਾਰਜੀ ਦੀ ਕੁੱਖੋਂ ਆਮੇਰ ਵਿਖੇ ਹੋਇਆ ਸੀ। (*ਜੈਪੁਰ ਕਾ ਇਤਿਹਾਸ* (ਹਿੰਦੀ), ਪੰਨਾ 96.)। ਇਹ ਬਾਦਸ਼ਾਹ ਅਕਬਰ ਦਾ ਪ੍ਰਧਾਨ ਸੈਨਾਪਤੀ ਸੀ। ਇਸ ਦੀ ਮੌਤ 10 ਹਾੜ, ਸੰਮਤ 1671 (ਸੰਨ 1614) ਨੂੰ ਏਲਿਚਪੁਰ (ਵਰਤਮਾਨ ਅਚਲਪੁਰ, ਮਹਾਂਰਾਸ਼ਟਰ) ਵਿਖੇ ਹੋਈ ਸੀ। (*ਉਹੀ,* ਪੰਨਾ 124) ; ਦੂਜਾ ਹੈ- ਰਾਜਾ ਮਾਨ ਸਿੰਘ ਜੋਧਪੁਰ, ਜਿਸ ਦਾ ਜਨਮ ਸੰਨ 1783 ਨੂੰ ਹੋਇਆ ਸੀ। ਉਹ ਗੁਮਾਨ ਸਿੰਘ ਦਾ ਬੇਟਾ ਅਤੇ ਮਹਾਰਾਜਾ ਵਿਜੈ ਸਿੰਘ ਦਾ ਪੋਤਰਾ ਸੀ। (*ਜੋਧਪੁਰ ਕੇ ਮਹਾਰਾਜਾ ਮਾਨ ਸਿੰਘ ਔਰ ਉਨਕਾ ਕਾਲ* (ਹਿੰਦੀ), ਪੰਨਾ 2.)। 17 ਜਨਵਰੀ 1804 ਨੂੰ ਇਹ ਜੋਧਪੁਰ ਦਾ ਰਾਜਾ ਬਣਿਆ ਸੀ। (*ਉਹੀ,* ਪੰਨਾ 23.)। ਸੋ ਇਨ੍ਹਾਂ ਦੋਵਾਂ ਰਾਜਿਆਂ ਵਿਚੋਂ ਕਿਸੇ ਨਾਲ ਵੀ ਗੁਰੂ ਜੀ ਦਾ ਅਸਾਮ ਦੀ ਮੁਹਿੰਮ ਉਪਰ ਜਾਣਾ ਠੀਕ ਸਾਬਿਤ ਨਹੀਂ ਹੁੰਦਾ। ਇਤਿਹਾਸਕ ਹਵਾਲਿਆਂ ਤੋਂ ਰਾਜਾ ਰਾਮ ਸਿੰਘ (ਜੈਪੁਰ) ਨਾਲ ਗੁਰੂ ਤੇਗ ਬਹਾਦਰ ਜੀ ਦੇ ਜਾਣ ਦੀ ਸੂਚਨਾ ਮਿਲਦੀ ਹੈ। -ਵੇਖੋ ਫੁਟ-ਨੋਟ 1, ਪੰਨਾ 80.
2. ਪਟਨਾ ਸਾਹਿਬ ਤੋਂ ਵਾਪਿਸ ਆ ਕੇ ਗੁਰੂ ਜੀ ਦੁਆਰਾ ਮਾਲਵੇ ਦੀ ਯਾਤਰਾ 'ਤੇ ਜਾਣ ਦਾ ਜ਼ਿਕਰ ਤਾਂ ਮਿਲਦਾ ਹੈ, ਪਰ ਮਾਝੇ ਦੀ ਯਾਤਰਾ ਕਰਨ ਦਾ ਹਵਾਲਾ ਕਿਸੇ ਵੀ ਸਰੋਤ ਵਿਚੋਂ ਨਹੀਂ ਮਿਲਦਾ। ਸਿੱਖ ਸਰੋਤ ਦਸਦੇ ਹਨ ਕਿ ਗੁਰੂ ਜੀ ਗੁਰਿਆਈ ਧਾਰਨ ਪਿਛੋਂ ਮਾਝੇ ਦੀ ਪ੍ਰਚਾਰ-ਯਾਤਰਾ 'ਤੇ ਗਏ ਸਨ।
3. ਹਿੰਦੂ ਧਰਮ ਦੀ ਰੱਖਿਆ ਲਈ ਕਸ਼ਮੀਰੀ ਪੰਡਿਤ ਗੁਰੂ ਜੀ ਦੀ ਸ਼ਰਨ ਵਿਚ ਆਏ ਸਨ।

ਗੁਰੂ ਜੀ ਦਾ ਦਿੱਲੀ ਨੇੜੇ ਇਕ ਪਿੰਡ ਵਿਖੇ ਬੇਰੀਆਂ ਦੇ ਬਾਗ਼ ਵਿਚ ਟਿਕਾਣਾ ਕਰਨਾ, ਇਕ ਆਜੜੀ ਨਾਲ ਆਪਣੇ ਸਿੱਖ ਨੂੰ ਮੋਹਰ ਅਤੇ ਸ਼ਾਲ ਦੇ ਕੇ ਮਿਠਾਈ ਲੈਣ ਲਈ ਭੇਜਣਾ[1] ਅਤੇ ਗੁਰੂ ਜੀ ਦੇ ਦਿੱਲੀ ਆਉਣ ਬਾਰੇ ਹਜਰਤ (ਔਰੰਗਜ਼ੇਬ) ਨੂੰ ਪਤਾ ਲਗਣਾ। (ਅਧਿਆਇ ਚੌਥਾ, ਬੰਦ 9-29)

6. ਗੁਰੂ ਜੀ ਦੀ ਗ੍ਰਿਫ਼ਤਾਰੀ ਅਤੇ ਬਾਦਸ਼ਾਹ ਔਰੰਗਜ਼ੇਬ ਨਾਲ ਵਾਰਤਾਲਾਪ ਦਾ ਵਰਨਨ। ਗੁਰੂ ਜੀ ਨੂੰ ਕਰਾਮਾਤ ਵਿਖਾਉਣ ਲਈ ਕਹਿਣਾ ਅਤੇ ਇਨਕਾਰ ਕਰਨ 'ਤੇ ਗੁਰੂ ਜੀ ਨੂੰ ਸਰੀਰਕ ਕਸ਼ਟ ਦੇਣੇ- 'ਥੰਭ ਤਪਾਵਤ ਲੋਹ ਕੇ ਨੀਰ ਦੇਤ ਨਹਿ ਰੰਚਕ। ਤਪਤ ਅਧੋ ਮੁਖ ਕਰਤ ਹੈਂ ਰੇਤ ਤਪਤ ਅਤਿਅੰਤ।...ਵਣ ਕੀ ਛਟੀ ਬ੍ਰਸਾਵੈਂ ਕੈਸੇ। ਲਾਸਾ ਪਰੀ ਗੁਰੂ ਤਨ ਕੈਸੇ।' ਤਿੰਨ ਸਿੱਖਾਂ ਦਾ ਕਰਾਮਾਤੀ ਢੰਗ ਨਾਲ ਗੁਰੂ ਜੀ ਨੂੰ ਛਡ ਕੇ ਚਲੇ ਜਾਣ ਅਤੇ ਇਕ ਸਿੱਖ ਦੁਆਰਾ ਗੁਰੂ ਜੀ ਨੂੰ ਸ਼ਹੀਦ ਕਰਨ ਦਾ ਗ਼ੈਰ-ਇਤਿਹਾਸਕ ਵਰਨਨ।[2] (ਅਧਿਆਇ ਚੌਥਾ, ਬੰਦ 30-124)

ਗੁਰੂ ਤੇਗ ਬਹਾਦਰ ਜੀ ਦੇ ਜੀਵਨ ਦਾ ਸੰਖੇਪ ਹਾਲ ਕਵੀ ਨੇ ਇਸ ਤਰ੍ਹਾਂ ਲਿਖਿਆ ਹੈ :

ਸ੍ਰੀ ਗੁਰ ਦੇਵ ਭਏ ਬਡਿਭਾਗੀ[3]।
ਤੇਗ ਬਹਾਦਰ ਪਰਹਿਤ ਪਾਗੀ[4]।
ਤਾ ਕੀ ਗਾਥ ਅਲੌਕਿਕ[5] ਜਾਨੀ।
ਆਏ ਜਬ ਧਰ ਮੈ[6] ਸੁਖਦਾਨੀ[7]॥[੨੭॥]
ਦੋ ਤਰਕਸ ਭਰ ਆਨੇ ਭਾਰੀ।
ਕਰਾਮਾਤ ਕੋ ਜੋ ਬਲਕਾਰੀ।
ਰਿਧਿ ਸਿਧਿ ਚੇਟਕ ਔਰ ਸਬਾਏ।
ਏਕ ਤੀਰ ਨਹਿ ਸਿਧਿ ਗਵਾਏ॥ [੨੮॥]
ਧਾਰ ਸੁ ਧਰਮ ਸਹੇ ਤਨ ਖੇਦਾ।
ਸੀਸ ਦੀਓ ਪਰ ਦੀਨ ਨ ਭੇਦਾ[8]।

---

1. ਇਹ ਘਟਨਾ ਆਗਰੇ ਨਾਲ ਸੰਬੰਧਿਤ ਮੰਨੀ ਜਾਂਦੀ ਹੈ।
2. ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਸਮਾਂ ਕਵੀ ਨੇ ਇਸ ਤਰ੍ਹਾਂ ਵਰਨਨ ਕੀਤਾ ਹੈ- "ਸਤਰਹ ਸੈ ਬੱਤੀਸ ਮੈਂ, ਮਘਰ ਸੁਦੀ ਸੁ ਪੰਚ। ਵੀਰਵਾਰ ਕੁਛ ਦਿਨ ਚੜੈ, ਜਾਮ ਘੜੀ ਪੁਰ ਸੰਚ॥67॥ [124॥]"
3. ਵਡੇ ਭਾਗਾਂ ਵਾਲੇ।
4. ਪਰਉਪਕਾਰ ਵਿਚ ਪੁਗੇ (ਭਾਵ ਮਗਨ) ਰਹਿਣ ਵਾਲੇ।
5. ਅਦੁਤੀ ਜੀਵਨ-ਕਥਾ।
6. ਜਗਤ ਵਿਚ, ਮਾਤ ਲੋਕ ਵਿਚ।
7. ਸੁਖਾਂ ਦੇ ਦਾਤੇ, ਸੁਖ ਦੇਣ ਵਾਲੇ।
8. ਭੇਦ ਨਹੀਂ ਦਿਤਾ, ਭਾਵ ਭੇਦ ਪ੍ਰਗਟ ਨਹੀਂ ਕੀਤਾ।

ਤਾ ਕੀ ਕਥਾ ਅਨੰਤ ਪ੍ਰਕਾਰੀ।
ਥਕਤ ਸਾਰਦਾ[1] ਮੋ ਮਤਿ ਬਾਰੀ[2]॥[੨੯॥]
ਭਨਤ ਮੋਰ ਹੈ ਅਤੇ ਭਦੇਸਾ।[3]
ਚਾਹਤ ਯਾ ਸੰਤ ਸੁਖ ਲੇਸਾ[4]॥੨੧॥ [੩੦॥][5]
ਦੋਹਰਾ
ਮਨਿ ਗਿਰਿ ਤੇ ਕਨ ਬਰਨ ਹੋ, ਬੂੰਦ ਸਿੰਧੁ ਤੇ ਜਾਨ।[6]
ਧਰ ਆਸ੍ਰਿਤ ਸਤਿ ਸੰਗ ਕੋ, ਅਸਨ ਪੋਤ ਪਰਮਾਨ[7]॥੨੨॥ [੩੧॥]
.....
ਚੌਪਈ।
ਸੰਤ ਬੰਦ[8] ਪ੍ਰਥਮੈ ਮਨ ਧਾਰੀ।
ਕਹੈ ਗਾਥ[9] ਚਿਤ ਸਿੰਘ ਪ੍ਰਕਾਰੀ।
ਸੁਨੋ ਕਾਨ ਦੈ ਕਥਾ ਨਵੀਨੀ।
ਹੋਇ ਵਿਰਕਤ[10] ਤਬ ਇਹ ਰਸ ਦੀਨੀ॥ [੩੫॥]
ਜਬ ਗੁਰ ਦਖਨ[11] ਗਏ ਪ੍ਰਕਾਰੀ[12]।
ਮਯਾਪੁਰੀ[13] ਅਤਿ ਗਯਾ[14] ਸੁਧਾਰੀ।

---

1. ਸਰਸਵਤੀ ਦੇਵੀ।
2. ਮੇਰੀ ਅਲਪ ਬੁਧੀ, ਮੇਰੀ ਬਾਲਕਾਂ ਜਿਹੀ ਬੁਧੀ।
3. ਮੇਰਾ ਕਿਹਾ ਹੋਇਆ ਕਾਵਿ (ਪ੍ਰਸੰਗ) ਅਨਾੜੀਆਂ ਜਿਹਾ ਹੈ।
4. ਇਛਾਵਾਨ ਅਤੇ ਸੰਤ ਜਨ ਇਸ ਤੋਂ ਲਾਹਾ ਪ੍ਰਾਪਤ ਕਰਨਗੇ।
5. ਇਹ ਬੰਦ ਦੋ ਲਾਈਨਾਂ ਦਾ ਹੀ ਹੈ, ਭਾਵ ਸੰਪੂਰਨ ਨਹੀਂ।
6. (ਗੁਰੂ ਜੀ ਦੀ ਮਹਿਮਾ ਦਾ ਕੀਤਾ ਜਾ ਰਿਹਾ ਵਰਨਨ) ਮਣੀਆਂ ਦੇ ਪਹਾੜ ਵਿਚੋਂ ਕਿਣਕਾ ਅਤੇ ਸਮੁੰਦਰ ਵਿਚੋਂ ਬੂੰਦ ਸਮਾਨ ਹੈ।
7. ਸਤਸੰਗ ਦਾ ਆਸਰਾ ਲੈ ਕੇ ਚਿੜੀ ਦੇ ਬੱਚੇ ਦੇ ਭੋਜਨ ਜਿੰਨਾ, ਭਾਵ ਤਿਲ-ਮਾਤਰ ਬਿਆਨ ਕਰ ਰਿਹਾ ਹਾਂ।
8. ਬੰਦਨਾ।
9. ਗਾਥਾ।
10. ਤਿਆਗੀ, ਸਾਧੂ ਸੁਭਾਅ।
11. ਭਾਰਤ ਵਿਚ ਉਸ ਇਲਾਕੇ ਨੂੰ ਕਿਹਾ ਜਾਂਦਾ ਹੈ ਜੋ ਬਿੰਧਯਾ ਪਰਬਤ ਦੇ ਨਾਲ ਅਤੇ ਉਸ ਤੋਂ ਪਾਰ ਹੈ।
12. ਪਰਉਪਕਾਰੀ।
13. ਹਰਿਦਵਾਰ।
14. ਉੱਤਰ ਪ੍ਰਦੇਸ਼ ਵਿਚ ਫਲਗੂ ਨਦੀ ਦੇ ਕੰਢੇ ਹਿੰਦੂਆਂ ਦਾ ਇਕ ਪ੍ਰਸਿੱਧ ਤੀਰਥ।

ਤਾ ਮੈ ਦੇਹਿ ਸੰਕਲਪ ਸੁ ਕੀਨੀ।
ਪੁਨਿ ਕਾਸੀ ਪਟਨੇ ਮਤਿ ਭੀਨੀ॥ [੩੬॥]
ਮਾਨ ਸਿਘ ਕੇ ਸਾਥ ਸਿਧਾਇਸ।
ਪੀਛੇ ਜਨਮ ਭਯੋ ਗੁਰ ਭਾਯਸ[1]।
ਜੀਤ ਬੰਗਾਲਾ ਦੇਸ ਪੰਜਾਬ।
ਪੁਨਿ ਆਏ ਕੀਰਤਪੁਰ ਦੁਆਬ॥ [੩੭॥]
ਆਨੰਦਪੁਰ ਅਤਿ ਨਗਰ ਸੁ ਜਾਨਾ।
ਤਾ ਮੈ ਸਤਿਗੁਰੁ ਕਾ ਮਨ ਮਾਨਾ।
ਦਸਮ ਗੁਰੂ ਕਾ ਦਰਸਨ ਕੀਨਾ।
ਪੁਨਿ ਦਿਲੀ ਮੈ ਦਰਸ ਸੁ ਭੀਨਾ॥ [੩੮॥]
ਸੀਸ ਦੀਨ ਅਰ ਧਰਮ ਨ ਦੀਨਾ।
ਤੁਰਕਨ ਕਾ ਅਤਿ ਰਾਜ ਸੁ ਲੀਨਾ।
ਪੁਨਿ ਭਏ ਦਸਮ ਅਵਤਾਰੀ।
ਔਰੇ ਰੀਤ ਜਗਤ ਬਿਸਤਾਰੀ॥ [੩੯॥]

1. ਭਾਣੇ ਵਿਚ, ਕੁਦਰਤ ਦੇ ਨਿਯਮ ਅਨੁਸਾਰ।

# ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ

| | |
|---|---|
| ਸਿਰਲੇਖ | : ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ |
| ਲੇਖਕ | : ਕੇਸਰ ਸਿੰਘ ਛਿਬਰ |
| ਰਚਨਾ-ਕਾਲ | : ਸੰਨ 1769 |
| ਰਚਨਾ-ਸਥਾਨ | : ਜੰਮੂ। |
| ਮੁੱਖ ਵਿਸ਼ਾ | : ਦਸ ਗੁਰੂ ਸਾਹਿਬਾਨ ਦਾ ਜੀਵਨ-ਬ੍ਰਿਤਾਂਤ।[1] |
| ਖਰੜੇ | : ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ; ਖਾਲਸਾ ਕਾਲਜ, ਅੰਮ੍ਰਿਤਸਰ; ਪ੍ਰੋ. ਪ੍ਰੀਤਮ ਸਿੰਘ ਦੀ ਲਾਇਬ੍ਰੇਰੀ।[2] |
| ਪ੍ਰਕਾਸ਼ਿਤ | : ਡਾ. ਰਤਨ ਸਿੰਘ ਜੱਗੀ (ਸੰਪਾ.), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972 ; ਪਿਆਰਾ ਸਿੰਘ ਪਦਮ (ਸੰਪਾ.), ਸਿੰਘ ਬ੍ਰਦਰਜ਼, ਅੰਮ੍ਰਿਤਸਰ, 1997 ; ਰਾਇਜਸਬੀਰ ਸਿੰਘ (ਸੰਪਾ.), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2001. |

ਰਾਇਜਸਬੀਰ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 53, 56 ਅਤੇ 65-75 ਤਕ ਵੇਖੀ ਜਾ ਸਕਦੀ ਹੈ।

ਮੁੱਖ ਘਟਨਾਵਾਂ

1. ਵਿਚਾਰਧੀਨ ਗ੍ਰੰਥ ਵਿਚ (ਗੁਰੂ) ਤੇਗ ਬਹਾਦਰ ਜੀ ਦੇ ਪ੍ਰਕਾਸ਼ ਸੰਬੰਧੀ ਵੇਰਵਾ ਦੋ ਥਾਵਾਂ 'ਤੇ ਮਿਲਦਾ ਹੈ, ਪਹਿਲਾਂ ਗੁਰੂ ਹਰਿਗੋਬਿੰਦ ਜੀ ਅਤੇ ਫੇਰ ਗੁਰੂ ਤੇਗ ਬਹਾਦਰ ਜੀ ਵਾਲੇ ਅਧਿਆਇ ਵਿਚ, ਜਿਨ੍ਹਾਂ ਅਨੁਸਾਰ ਗੁਰੂ ਜੀ ਦਾ ਪ੍ਰਕਾਸ਼ 19 ਮਾਘ, ਵੈਸਾਖਾ ਨਿੱਛਤਰ, ਸੰਮਤ 1678 ਨੂੰ ਰਾਮਦਾਸਪੁਰ (ਅੰਮ੍ਰਿਤਸਰ ਸਾਹਿਬ) ਵਿਖੇ ਹੋਇਆ।[1] ਸੰਮਤ 1686

1. ਭਾਵੇਂ ਕਿ ਪ੍ਰਮੁੱਖ ਤੌਰ 'ਤੇ ਇਹ ਰਚਨਾ ਦਸ ਗੁਰੂ ਸਾਹਿਬਾਨ ਦੇ ਜੀਵਨ-ਬ੍ਰਿਤਾਂਤ ਹੀ ਪੇਸ਼ ਕਰਦੀ ਹੈ, ਪਰ ਇਸ ਵਿਚ ਬਾਬਾ ਬੰਦਾ ਸਿੰਘ ਬਹਾਦਰ, ਮਾਤਾ ਸੁੰਦਰੀ ਜੀ ਦੇ ਪਾਲਕ ਪੁੱਤਰ ਅਜੀਤ ਸਿੰਘ, ਮਾਤਾ ਸਾਹਿਬ ਦੇਵੀ ਅਤੇ ਪੰਥ ਦੇ ਸਮਾਚਾਰ ਵੀ ਵੇਖਣ ਨੂੰ ਮਿਲਦੇ ਹਨ।
2. ਇਹ ਲਾਇਬ੍ਰੇਰੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੂੰ ਸੌਂਪ ਦਿਤੀ ਗਈ ਹੈ।
3. ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਵੈਸਾਖ ਵਦੀ 5, ਸੰਮਤ 1678 (1 ਅਪ੍ਰੈਲ, ਸੰਨ 1621) ਦਾ ਮੰਨਿਆ ਜਾਂਦਾ ਹੈ।

ਵਿਚ ਉਹਨਾਂ ਦਾ ਵਿਆਹ ਮਾਤਾ ਗੁਜਰੀ ਜੀ ਨਾਲ ਵਿਆਹ ਹੋਇਆ।[1] (ਪੰਨੇ 53, 56, 65)

2. ਸੰਮਤ 1713 ਨੂੰ ਗੁਰੂ ਜੀ ਦਾ ਪਰਿਵਾਰ ਸਹਿਤ ਤੀਰਥਾਂ 'ਤੇ ਜਾਣਾ ਅਤੇ 5 ਸਾਲ ਤਕ ਤੀਰਥ ਰਟਨ ਕਰਨੇ।[2] (ਪੰਨਾ 65)
3. ਪਟਨਾ ਵਿਖੇ ਗੁਰੂ ਹਰਿ ਰਾਇ ਜੀ ਦੇ ਜੋਤੀ-ਜੋਤਿ ਸਮਾਉਣ ਦਾ ਸਮਾਚਾਰ ਮਿਲਣਾ ਅਤੇ ਗੁਰੂ ਤੇਗ ਬਹਾਦਰ ਜੀ ਦਾ ਪੰਜਾਬ ਵੱਲ ਵਾਪਸ ਆਉਣਾ। ਰਸਤੇ ਵਿਚ ਰਾਮ ਰਾਇ ਕੋਲੋਂ ਇਹ ਖ਼ਬਰ ਮਿਲਣੀ ਕਿ ਗੁਰਿਆਈ ਗੁਰੂ ਹਰਿਕ੍ਰਿਸ਼ਨ ਜੀ ਨੂੰ ਮਿਲ ਗਈ ਹੈ, ਗੁਰੂ ਜੀ ਦਾ ਬਕਾਲਾ ਵਿਖੇ ਆ ਟਿਕਣਾ। (ਪੰਨਾ 65-66)
4. ਅਠਵੇਂ ਪਾਤਸ਼ਾਹ ਦਾ ਆਪਣਾ ਅਗਲਾ ਉਤਰਾਧਿਕਾਰੀ 'ਬਾਬਾ ਬਕਾਲਾ' ਵਿਖੇ ਕਹਿ ਕੇ ਜੋਤੀ-ਜੋਤਿ ਸਮਾਉਣਾ ਅਤੇ ਧੀਰਮਲ ਦਾ ਗੁਰੂ ਬਣ ਬੈਠਣਾ। ਦਿੱਲੀ ਦੀ ਸੰਗਤ ਦਾ ਬਕਾਲਾ ਵਿਖੇ ਆਉਣਾ ਅਤੇ ਦਰਘਾ ਮੱਲ ਦੇ ਕਹਿਣ ਉਤੇ ਗੁਰੂ ਤੇਗ ਬਹਾਦਰ ਜੀ ਨੂੰ ਗੁਰੂ ਕਰਕੇ ਮੰਨਣਾ। ਭਾਈ ਸਤੀ ਦਾਸ ਅਤੇ ਭਾਈ ਮਤੀ ਦਾਸ ਦੇ ਕਹਿਣ ਉਪਰ ਗੁਰੂ ਜੀ ਦਾ ਚੇਤੋ ਅਤੇ ਗੋਂਦਾ ਨਾਮੀ ਮਸੰਦਾਂ ਕੋਲ ਕਾਬਲ ਵਿਖੇ ਸਿਰਪਾਉ ਭੇਜਣਾ, ਰੀਸ ਵਿਚ ਧੀਰਮਲ ਦਾ ਵੀ ਸਿਰਪਾਉ ਭੇਜਣਾ। "ਭਾਈ ਗੁਰੂ ਕੀ ਧਾਰਨਾ ਹੈ ਭਾਰੀ, ਗੁਰੂ ਹੈ ਇਕ" ਅਨੁਸਾਰ ਦੋਵਾਂ ਸਿਰਪਾਉ ਵਾਲੀਆਂ ਗਠੜੀਆਂ ਨੂੰ ਤੱਕੜੀ ਵਿਚ ਰੱਖ ਕੇ ਤੋਲਣਾ ਅਤੇ ਗੁਰੂ ਜੀ ਦੀ ਧਾਰਨਾ ਭਾਰੀ ਹੋਣ ਕਰਕੇ ਸੰਗਤ ਵੱਲੋਂ ਗੁਰੂ ਤੇਗ ਬਹਾਦਰ ਜੀ ਨੂੰ ਗੁਰੂ ਮੰਨਣਾ। (ਪੰਨਾ 66-68)
5. ਸੰਗਤ ਦਾ ਫੈਸਲਾ ਸੁਣ ਕੇ ਧੀਰਮਲ ਦਾ ਦੁਸ਼ਮਣ ਬਣ ਬੈਠਣਾ, ਗੁਰੂ ਜੀ ਉਪਰ ਗੋਲੀ ਚਲਵਾਉਣਾ, ਉਪਰੰਤ ਧੀਰਮਲ ਦਾ ਕਰਤਾਰਪੁਰ ਅਤੇ ਗੁਰੂ ਜੀ ਦਾ ਮਾਖੋਵਾਲ ਜਾਣਾ। (ਪੰਨਾ 68)
6. ਔਰੰਗਜ਼ੇਬ ਦੁਆਰਾ ਪੀਰਾਂ, ਫਕੀਰਾਂ ਆਦਿ ਨੂੰ ਆਪਣੇ ਗੁਨਾਹਾਂ ਦੀ ਮਾਫ਼ੀ ਲਈ ਕੈਦ ਕਰਨਾ ਅਤੇ ਇਸੇ ਮਕਸਦ ਤਹਿਤ ਗੁਰੂ ਤੇਗ ਬਹਾਦਰ ਜੀ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਜਾਰੀ ਕਰਨਾ।[3] (ਪੰਨਾ 68-69))
7. ਗੁਰੂ ਜੀ ਦਾ ਬਸੀ ਪਠਾਣਾਂ ਵਿਖੇ ਜਾਣਾ, ਗ੍ਰਿਫ਼ਤਾਰੀ ਉਪਰੰਤ ਪਹਿਲਾਂ ਸਰਹੰਦ ਤੇ ਫਿਰ ਦਿੱਲੀ ਵਿਖੇ ਬੰਦ ਰਹਿਣਾ।[4] (ਪੰਨਾ 69-70)

---

1. ਇਸ ਸੰਮਤ ਅਨੁਸਾਰ ਗੁਰੂ ਜੀ ਦਾ ਵਿਆਹ 8 ਸਾਲ ਦੀ ਉਮਰ ਵਿਚ ਹੋ ਗਿਆ ਸੀ। ਇਸ ਸੰਮਤ ਦੇ ਮੁਕਾਬਲੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਵਾਲਾ ਸੰਮਤ (1689) ਵਧੇਰੇ ਠੀਕ ਜਾਪਦਾ ਹੈ। -ਵੇਖੋ ਫੁਟ-ਨੋਟ 1, ਪੰਨਾ 4.
2. ਇਸ ਸਰੋਤ ਅਨੁਸਾਰ ਗੁਰੂ ਜੀ ਗੁਰਿਆਈ ਧਾਰਨ ਕਰਨ ਤੋਂ ਪਹਿਲਾਂ ਸੰਮਤ 1713 (ਸੰਨ 1656) ਵਿਚ ਪੂਰਬ ਦੀ ਪ੍ਰਚਾਰ-ਯਾਤਰਾ 'ਤੇ ਗਏ ਸਨ।
3. ਇਹ ਬ੍ਰਿਤਾਂਤ ਇਤਿਹਾਸਕ ਤੱਥਾਂ ਦੇ ਅਨੁਕੂਲ ਨਹੀਂ ਹੈ।
4. ਕਈ ਸਰੋਤਾਂ ਵਿਚ ਗੁਰੂ ਜੀ ਗ੍ਰਿਫ਼ਤਾਰੀ ਆਗਰਾ ਵਿਖੇ ਹੋਈ ਦੱਸੀ ਗਈ ਹੈ।

8. ਜੇਲ੍ਹ ਵਿਚੋਂ ਆਪਣੇ ਪੁੱਤਰ (ਗੋਬਿੰਦ ਰਾਇ) ਨੂੰ ਗੁਰੂ ਪਦ ਦਾ ਅਧਿਕਾਰੀ ਜਾਣ ਕੇ ਪੰਜ ਪੈਸੇ ਨਲੀਏਰ ਭੇਜਣਾ।[1] (ਪੰਨਾ 71)
9. ਗੁਰੂ ਜੀ ਨੂੰ ਛੁਡਾਉਣ ਲਈ ਸਿੱਖਾਂ ਦੁਆਰਾ ਔਰੰਗਜ਼ੇਬ ਨੂੰ ਟਕੇ (ਧਨ) ਦੇਣ ਦਾ ਵਿਚਾਰ ਗੁਰੂ ਜੀ ਅਗੇ ਰਖਣਾ ਅਤੇ ਇਕ ਕਾਲਪਨਿਕ ਕਥਾ ਸਿਰਜ ਕੇ ਗੁਰੂ ਜੀ ਦੁਆਰਾ ਇਨਕਾਰ ਕਰਨ ਦਾ ਗ਼ੈਰ-ਇਤਿਹਾਸਕ ਵਿਵਰਣ। (ਪੰਨਾ 71-72)
10. ਮੱਘਰ ਸੁਦੀ ਪੰਚਮੀ, ਸੰਮਤ 1732 ਨੂੰ ਗੁਰੂ ਤੇਗ ਬਹਾਦਰ ਜੀ ਦੁਆਰਾ ਕਰਾਮਤ ਨਾ ਦਿਖਾਉਣ ਦੇ ਸੰਕਲਪ ਰਾਹੀਂ ਆਪ ਕੌਤਕ ਵਰਤਾ ਕੇ ਸ਼ਹਾਦਤ ਦੇਣ ਦਾ ਬ੍ਰਿਤਾਂਤ।[2] (ਪੰਨਾ 74-75)
11. ਰਚਨਾਕਾਰ ਦੁਆਰਾ ਭਾਈ ਸਤੀ ਦਾਸ ਤੇ ਭਾਈ ਮਤੀ ਦਾਸ ਦੀ ਸ਼ਹਾਦਤ ਦਾ ਵਰਨਨ, ਪਰ ਭਾਈ ਦਿਆਲ ਦਾਸ ਦੀ ਸ਼ਹਾਦਤ ਸੰਬੰਧੀ ਕੋਈ ਜਾਣਕਾਰੀ ਨਾ ਦੇਣਾ। ਏਸੇ ਤਰ੍ਹਾਂ ਗੁਰੂ ਜੀ ਦਾ

---

1. *ਸ਼ਹੀਦ ਬਿਲਾਸ* ਅਨੁਸਾਰ ਗੁਰੂ ਤੇਗ ਬਹਾਦਰ ਜੀ ਦਿੱਲੀ ਜਾਣ ਸਮੇਂ ਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਦੇ ਗਏ ਸਨ। -ਵੇਖੋ ਫੁਟ-ਨੋਟ 2, ਪੰਨਾ 11.

2. ਅਉਰੰਗੇ ਕਹਿਆ ਕੁਛ ਅਜਮਤ ਦਿਖਾਈਐ।
ਬਚਨ ਕੀਤਾ ਅਜਮਤ ਹੈ ਕਹਰਿ ਨ ਅਜਮਾਈਏ।
ਪਰ ਇਕ ਧਾਗਾ ਹਮ ਉਰ ਮੋ ਡਾਰੈ।
ਰੋਮ ਨ ਕਟੀਐ ਲਖ ਲਗੇ ਤਲਵਾਰੈ।-120
ਜਾਇ ਅਉਰੰਗੇ ਨੂੰ ਤਿਨਾ ਭਨਾ।
ਹੁਕਮੁ ਕੀਤਾ ਕੋਈ ਚੋਟ ਲਗਾਵੈ ਸੂਰਾ ਜਨਾ।
ਸਭ ਲਗੇ ਆਪਨ ਮੈਂ ਸਲਾਹ।
ਏਹ ਕਰਦਾ ਹੈ ਜਾਦੂ ਸਿਹਰਿ ਜੇ ਚੋਟ ਇਸ ਕੋ ਲਗੇ ਹੀ ਨਾਹ।-121
ਇਕ ਪੂਰਬੀਆ ਆਹਾ ਬਡਾ ਜੁਆਨ।
ਸਭਨਾ ਤਿਸ ਨੂੰ ਕਹਿਆ ਤੂੰ ਕਰਿ ਸਟਿ ਲਾਇ ਸਾਰਾ ਤਾਨੁ।
ਤਬ ਤਿਨ ਸਾਹਿਬ ਕੋ ਚੋਟ ਚਲਾਈ।
ਅਗੇ ਹੀ ਸਾਹਿਬ ਤਿਸ ਕੋ ਕਹਿਆ ਥਾ ਸਮਝਾਈ।- 122
ਲਾਗਤਿ ਚੋਟ ਸੀਸ ਗਿਰ ਪਰਿਆ।
ਆਪ ਸਾਹਿਬ ਏਹ ਕਉਤਕ ਕਰਿਆ।
ਜੋ ਐਸਾ ਛਲ ਕਰੁ ਸਾਹਿਬ ਸੀਸ ਨ ਦੇਤੇ।
ਤਉ ਤੁਰਕ ਹੁਜਤਾਂ ਕਰਤ ਅਨੇਕੇ।-123
ਹਿੰਦੂ ਜਗ ਮੋ ਰਹਿਣ ਨ ਦੇਤਾ ਕੋਈ।
ਤੁਰਕ ਸੀ ਪਕਾ ਵੈਰੀ ਧਰਮੁ ਦਾ ਸੋਈ।...-124

ਪਵਿਤਰ ਸੀਸ ਉਠਾ ਕੇ ਸ੍ਰੀ ਅਨੰਦਪੁਰ ਸਾਹਿਬ ਲਿਆਉਣ ਵਾਲੇ ਸਿੱਖਾਂ ਵਿਚੋਂ ਕੇਵਲ ਭਾਈ ਨਾਨੋ ਛੀਂਬੇ ਦਾ ਜ਼ਿਕਰ ਕਰਨਾ, ਪਰ ਭਾਈ ਜੈਤਾ ਜੀ ਬਾਰੇ ਕੋਈ ਜਾਣਕਾਰੀ ਨਾ ਦੇਣਾ। (ਪੰਨਾ 69-70)

ਪ੍ਰਕਾਸ਼ ਸੰਬੰਧੀ ਵੇਰਵੇ

ਸੰਮਤੁ ਸੋਲਾ ਸੈ ਅਠਤ੍ਰ ਬੀਤੇ।
ਗੁਰ ਤੇਗ ਬਹਾਦਰ ਮਾਤਾ ਨਾਨਕੀ ਦੇ ਉਦਰੋਂ[1] ਜਨਮੁ ਲੀਤੇ।
ਸ੍ਰੀ ਰਾਮਦਾਸਪੁਰ[2] ਵਿਚਿ ਜਨਮੁ ਧਾਰੇ।
ਪੰਜਵੇਂ ਏਹੁ ਨਿਕੜੇ ਵਡੇ ਅਗੇ ਚਾਰੇ।-107

(ਪੰਨਾ 53)

ਸੰਮਤੁ ਸੋਲਾ ਸੈ ਅਠਤ੍ਰ ਸੇ ਗਏ।
ਦਿਨ ਮੰਘਰ ਉਨੀ ਥੇ ਭਏ।
ਕਿਸਨਾ ਪਖ[3] ਰੈਨ[4] ਰਹੀ ਡੇਢ ਜਾਮ[5]।
ਬਿਸਾਖਾ ਨਿਖਤ੍ਰ ਜਨਮ ਸੀ ਤੇਗ ਬਹਾਦਰ ਨਾਮ।-1
ਆਪ ਸੋਢੀ ਨਾਨਕੇ ਲੰਮ।
ਮਦਰ ਦੇਸ[6] ਰਮਦਾਸਪੁਰ ਜਨੰਮ।
ਚਾਰ ਬਡੇ ਏਹ ਸਭਨਾ ਤੇ ਨਿਕੇ ਭਾਈ।
ਸੁਰਤ ਬੁਧਿ ਸਮਾਲੀ ਕਰਤਾਰਪੁਰੇ ਜਾਈ।-2

(ਪੰਨਾ 65)

---

1. ਪੇਟੋਂ।
2. ਮੌਜੂਦਾ ਸਮੇਂ ਇਹ ਨਗਰ ਅੰਮ੍ਰਿਤਸਰ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੈ।
3. ਹਨੇਰਾ ਪੱਖ, ਵਦੀ।
4. ਰਾਤ।
5. ਪਹਿਰ।
6. ਪੰਜਾਬ।

# ਮਹਿਮਾ ਪ੍ਰਕਾਸ਼ (ਵਾਰਤਕ)

ਸਿਰਲੇਖ : ਮਹਿਮਾ ਪ੍ਰਕਾਸ਼ (ਵਾਰਤਕ)

ਲੇਖਕ : ਕ੍ਰਿਪਾਲ ਸਿੰਘ ਭੱਲਾ[1]

ਰਚਨਾ-ਕਾਲ : ਸੰਨ 1739 (ਪ੍ਰੋ. ਹਰੀ ਰਾਮ ਗੁਪਤਾ), ਸੰਨ 1741 (ਭਾਈ ਵੀਰ ਸਿੰਘ, ਡਾ. ਗੰਡਾ ਸਿੰਘ), ਸੰਨ 1773 (ਪ੍ਰੋ. ਕਿਰਪਾਲ ਸਿੰਘ)

ਰਚਨਾ-ਸਥਾਨ : ਨਾ-ਮਾਲੂਮ

ਮੁੱਖ ਵਿਸ਼ਾ : ਦਸ ਗੁਰੂ ਸਾਹਿਬਾਨ ਦੀਆਂ ਸਾਖੀਆਂ।

ਖਰੜੇ : ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ; ਖਾਲਸਾ ਕਾਲਜ, ਅੰਮ੍ਰਿਤਸਰ।

ਪ੍ਰਕਾਸ਼ਿਤ : ਡਾ. ਕੁਲਵਿੰਦਰ ਸਿੰਘ 'ਬਾਜਵਾ' (ਸੰਪਾ.), ਸਿੰਘ ਬ੍ਰਦਰਜ਼, ਅੰਮ੍ਰਿਤਸਰ, 2004.

ਡਾ. ਕੁਲਵਿੰਦਰ ਸਿੰਘ 'ਬਾਜਵਾ' ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 171-176 ਤਕ ਵੇਖੀ ਜਾ ਸਕਦੀ ਹੈ।

ਮੁੱਖ ਘਟਨਾਵਾਂ

1. ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਜੋਤੀ-ਜੋਤਿ ਸਮਾਉਣ ਪਿਛੋਂ ਬਕਾਲਾ ਵਿਚ ਧੀਰਮਲ ਆਦਿ ਸੋਢੀਆਂ ਦੁਆਰਾ ਮੰਜੀਆਂ ਲਗਾ ਕੇ ਬੈਠਣਾ, ਸੰਗਤ ਦੁਆਰਾ ਆਦਿ ਗ੍ਰੰਥ ਸਾਹਿਬ ਵਿਚੋਂ ਹੁਕਮਨਾਮਾ ਲੈ ਕੇ "ਜਦੋਂ ਗਰੰਥ ਜੀ ਸੋ ਗੁਰੂ ਜੀ ਕਾ ਨਾਮ ਪੁਛਿਆ। ਤਬ ਗਰੰਥ ਜੀ ਤੇਗਾ ਕਹ ਦੀਆ"[2] ਸੁਣ ਕੇ ਸੰਗਤਾਂ ਦਾ ਗੁਰੂ ਤੇਗ ਬਹਾਦਰ ਜੀ ਨੂੰ ਪ੍ਰਗਟ ਹੋਣ ਲਈ ਕਹਿਣਾ, ਉਸੇ ਸਮੇਂ ਮੱਖਣ ਸ਼ਾਹ ਦੁਆਰਾ ਸਭ ਸੋਢੀਆਂ ਅਗੇ "ਜਬ ਗੁਰੂ ਜੀ ਮੁਝ ਸਿਉ ਆਪ ਮਾਂਗ ਲੇਵੈਗਾ ਤਬ ਉਸੀ ਕੋ ਮੈ ਗੁਰੂ ਜਾਨਊਗਾ" ਪ੍ਰਣ ਤਹਿਤ ਦੋ-ਦੋ ਮੋਹਰਾਂ ਰੱਖ ਕੇ ਮੱਥਾ ਟੇਕਣਾ ਅਤੇ ਗੁਰੂ ਤੇਗ ਬਹਾਦਰ ਜੀ ਦੁਆਰਾ ਹਜ਼ਾਰ ਰੁਪਈਆ ਭੇਟਾ ਚੜ੍ਹਾਉਣ ਲਈ ਆਖਣਾ। ਨਿਸ਼ਚਾ ਹੋਣ ਉਪਰੰਤ ਮੱਖਣ ਸ਼ਾਹ ਦੁਆਰਾ ਕਪੜਾ ਫੇਰ ਕੇ "ਜੋ ਗੁਰੂ ਲਧਾ ਗੁਰੂ ਕਰਨ ਕਾਰਨ ਲਧਾ। ਗੁਰੂ ਤੇਗ ਬਹਾਦਰ ਲਧਾ" ਦਾ ਢੰਡੋਰਾ ਦੇਣਾ।

---

1. ਇਸ ਨਾਂ ਬਾਰੇ ਵਿਦਵਾਨ ਇਕ-ਮਤ ਨਹੀਂ ਹਨ।

2. ਕਰਤਾ ਨੇ ਉਸ ਸ਼ਬਦ ਦਾ ਜ਼ਿਕਰ ਨਹੀਂ ਕੀਤਾ, ਜਿਸ ਅਧਾਰ 'ਤੇ 'ਤੇਗਾ' ਨਾਮ ਸਾਹਮਣੇ ਆਇਆ ਸੀ।

2. ਸੰਗਤਾਂ ਦੁਆਰਾ ਗੁਰੂ ਸਾਹਿਬ ਕੋਲ ਸ਼ਿਕਾਇਤ ਕਰਨਾ ਕਿ ਮਸੰਦ ਸੰਗਤਾਂ ਕੋਲੋਂ ਰੁਪਏ ਲਿਆਉਂਦੇ ਹਨ ਪਰ ਪਹੁੰਚਾਉਂਦੇ ਨਹੀਂ। ਸਰੀਕ (ਧੀਰਮਲ ਆਦਿ) ਬਲ ਪਾ ਰਹੇ ਹਨ ਇਨ੍ਹਾਂ ਨੂੰ ਰੋਕਣਾ ਚਾਹੀਦਾ ਹੈ ਪਰ ਗੁਰੂ ਜੀ ਦੁਆਰਾ ਉਨ੍ਹਾਂ ਨੂੰ ਸ਼ਾਂਤ ਰਹਿਣ ਦਾ ਉਪਦੇਸ਼ ਦੇਣਾ।
3. 'ਪੋਟ ਗਉਰੀ[1] ਹੈ, ਮੇਰੇ ਚਕਣੇ ਕੀ ਨਾਹੀ' ਰਾਹੀਂ ਗੁਰਿਆਈ ਦੇ ਪਦ ਨੂੰ ਪ੍ਰਗਟ ਕਰਨਾ।
4. ਗੁਰੂ ਤੇਗ ਬਹਾਦਰ ਜੀ ਦਾ ਆਗਰੇ ਤੋਂ ਆਪ ਗ੍ਰਿਫ਼ਤਾਰ ਹੋ ਕੇ ਸ਼ਹਾਦਤ ਦੇਣ ਲਈ ਜਾਣਾ ਅਤੇ ਹਕੂਮਤ ਦਾ ਅਨੇਕਾਂ ਤਸੀਹੇ ਤੇ ਲਾਲਚ ਦੇ ਕੇ ਗੁਰੂ ਜੀ ਨੂੰ ਮੁਸਲਮਾਨ ਬਣਨ ਲਈ ਆਖਣਾ। ਗੁਰੂ ਜੀ ਦੀ ਸ਼ਹਾਦਤ ਸੰਬੰਧੀ 'ਇਕ ਸਿੱਖ ਕੋਲੋਂ ਆਪ ਹੀ ਸੀਸ ਕਟਵਾਉਣ' ਦਾ ਆਖੇਪਕ ਪ੍ਰਸੰਗ[2] ਅਤੇ 'ਗੁਰੂ ਜੀ ਦੀ ਧੜ ਦਾ ਅਨੰਦਪੁਰ ਸਾਹਿਬ ਤੇ ਸੀਸ ਦਾ ਦਿੱਲੀ ਵਿਖੇ ਸੰਸਕਾਰ ਕਰਨ ਦਾ'[3] ਗ਼ੈਰ-ਇਤਿਹਾਸਕ ਬ੍ਰਿਤਾਂਤ।

---

1. ਭਾਰੀ।
2. ਕਰਤਾ ਦੁਆਰਾ ਗੈਰ-ਇਤਿਹਾਸਕ ਤੱਥ ਪੇਸ਼ ਕੀਤਾ ਗਿਆ ਹੈ।
3. ਪ੍ਰਮਾਣਿਕ ਸਿੱਖ ਸਰੋਤਾਂ ਵਿਚ ਗੁਰੂ ਜੀ ਦੇ ਪਵਿਤਰ ਸੀਸ ਦਾ ਅਨੰਦਪੁਰ ਸਾਹਿਬ ਅਤੇ ਪਵਿਤਰ ਧੜ ਦਾ ਦਿੱਲੀ ਵਿਖੇ ਸਸਕਾਰ ਹੋਣਾ ਮੰਨਿਆ ਗਿਆ ਹੈ। -ਹੋਰ ਵੇਖੋ ਫੁਟ-ਨੋਟ 1, ਪੰਨਾ 41.

# ਮਹਿਮਾ ਪ੍ਰਕਾਸ਼

| | |
|---|---|
| ਸਿਰਲੇਖ | : ਮਹਿਮਾ ਪ੍ਰਕਾਸ਼[1] |
| ਲੇਖਕ | : ਸਰੂਪ ਦਾਸ ਭੱਲਾ |
| ਰਚਨਾ-ਕਾਲ | : ਸੰਮਤ 1833 (ਸੰਨ 1776) |
| ਰਚਨਾ-ਸਥਾਨ | : ਨਾ-ਮਾਲੂਮ |
| ਮੁੱਖ ਵਿਸ਼ਾ | : ਦਸ ਗੁਰੂ ਸਾਹਿਬਾਨ ਦਾ ਜੀਵਨ-ਬ੍ਰਿਤਾਂਤ ਅਤੇ ਮਹਿਮਾ। |
| ਖਰੜੇ | : ਭਾਸ਼ਾ ਵਿਭਾਗ ਪੰਜਾਬ, ਪਟਿਆਲਾ ; ਪੰਜਾਬ ਆਰਕਾਈਵਜ਼, ਪਟਿਆਲਾ; ਸਿੱਖ ਰੈਫਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ ; ਗਿਆਨੀ ਪਰਾਕਰਮ ਸਿੰਘ ਸੰਗਰੂਰ ; ਸਾਹਿਤ ਅਕਾਦਮੀ, ਲੁਧਿਆਣਾ ; ਖਾਲਸਾ ਕਾਲਜ, ਅੰਮ੍ਰਿਤਸਰ ; ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ। |
| ਪ੍ਰਕਾਸ਼ਿਤ | : ਗੋਬਿੰਦ ਸਿੰਘ ਲਾਂਬਾ ਅਤੇ ਖਜ਼ਾਨ ਸਿੰਘ (ਸੰਪਾ.), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971 ; ਡਾ. ਉਤਮ ਸਿੰਘ ਭਾਟੀਆ (ਸੰਪਾ.), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1999. |

ਗੋਬਿੰਦ ਸਿੰਘ ਲਾਂਬਾ ਅਤੇ ਖਜ਼ਾਨ ਸਿੰਘ ਦੁਆਰਾ ਸੰਪਾਦਿਤ ਗ੍ਰੰਥ (ਭਾਗ-ਦੂਜਾ, ਖੰਡ-2) ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 439[2] ਅਤੇ 651-748 ਤਕ ਮਿਲਦੀ ਹੈ।

**ਮੁੱਖ ਘਟਨਾਵਾਂ**

1. ਗੁਰੂ ਹਰਿਕ੍ਰਿਸ਼ਨ ਸਾਹਿਬ ਦੁਆਰਾ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਸੰਗਤ ਨੂੰ ਅਗਲੇ ਜਾਮੇ ਵਿਚ ਬਾਬਾ ਬਕਾਲਾ ਵਿਖੇ ਦਰਸ਼ਨ ਕਰਨ ਲਈ ਆਦੇਸ਼ ਕਰਨਾ। ਸੰਗਤ ਦਾ ਬਾਬਾ ਬਕਾਲਾ ਵਿਖੇ ਆਉਣਾ, ਧੀਰਮਲ ਦਾ ਸੰਗਤ ਤੋਂ ਪੂਜਾ-ਭੇਟਾਵਾਂ ਲੈਣਾ, ਗੁਰੂ ਤੇਗ ਬਹਾਦਰ ਜੀ ਦਾ ਸੰਗਤ

---

1. ਭਾਸ਼ਾ ਵਿਭਾਗ ਪੰਜਾਬ ਵੱਲੋਂ ਇਹ ਪੋਥੀ ਤਿੰਨ ਭਾਗਾਂ ਵਿਚ ਛਪੀ ਹੋਈ ਮਿਲਦੀ ਹੈ। *ਗੁਰੂ ਨਾਨਕ ਮਹਿਮਾ* ਇਸ ਦਾ ਪਹਿਲਾ ਭਾਗ ਹੈ ਅਤੇ ਇਸ ਦਾ ਦੂਜਾ ਭਾਗ *ਮਹਿਮਾ ਪ੍ਰਕਾਸ਼* ਸਿਰਲੇਖ ਅਧੀਨ ਖੰਡ-1 ਤੇ ਖੰਡ-2 ਦੋ ਭਾਗਾਂ ਵਿਚ ਛਪਿਆ ਹੋਇਆ ਮਿਲਦਾ ਹੈ।
2. ਇਸ ਪੰਨੇ ਉਪਰ ਸਿਰਫ਼ ਇਨ੍ਹਾਂ ਹੀ ਪਾਠ ਹੈ- "ਸ੍ਰੀ ਤੇਗ ਬਹਾਦਰ ਗਿਆਨ ਸਰੂਪ॥ ਪਰਮ ਵੈਰਾਗੀ ਰਾਜ ਸਰੂਪ॥ ਧੀਰਜਵਾਨ ਅਤ ਪਰਮ ਉਦਾਰ॥ ਸਤਗੁਰ ਸੰਤ ਨਿਤ ਚੜ੍ਹੇ ਸਿਕਾਰ॥"

ਤੋਂ ਨਿਰਲੇਪ ਰਹਿਣਾ, ਗੁਰੂ ਅਮਰਦਾਸ ਜੀ ਦੀ ਅੰਸ਼ ਵਿਚੋਂ ਭਾਈ ਗੜੀਆ ਜੀ ਦਾ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਲਈ ਆਉਣਾ ਅਤੇ ਗੁਰਿਆਈ ਦੀ ਰਸਮ ਕਰਨੀ।[1] ਉਪਰੰਤ ਬਹੁਤ ਸਾਰੀ ਸੰਗਤ ਦਾ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨਾਂ ਲਈ ਆਉਣਾ- "ਸੁਨ ਸੁਨ ਸੰਗਤ ਦਰਸਨ ਆਈ। ਕਰ ਦਰਸਨ ਭ੍ਰਮ ਗਨਤ ਮਿਟਾਈ। ਸਤਿਗੁਰ ਕੋ ਦਰਸਨ ਜਿਨ ਕੀਨਾ। ਮਿਟ ਗਇਓ ਭ੍ਰਮ ਮਨ ਚਰਨ ਆਧੀਨਾ॥30॥" (ਸਾਖੀ 1, ਪੰਨਾ 652-657)

2. ਗੁਰੂ ਤੇਗ ਬਹਾਦਰ ਜੀ ਦੇ ਗੁਣਾਂ ਦਾ ਵਰਨਨ, ਜਿਵੇਂ- "ਅਤਿ ਨਿਮ੍ਰਭੂਤ ਬੀਰ-ਗਤ ਦਿਆਲ। ਰਾਜ ਬੇਖ[2] ਵੈਰਾਗ ਬਿਸਾਲ। ਹਿਰਦੇ ਸੁਨ ਸਭ ਜਗ ਬਿਉਹਾਰ। ਸਹਜ ਸਮਾਧਿ ਏਕ ਲਿਵਤਾਰ॥2॥" (ਪੰਨਾ 658-659)
3. ਗੁਰੂ ਜੀ ਦੀ ਉਪਮਾ, ਧੀਰਮਲ ਦਾ ਗੱਦੀ ਲਾ ਕੇ ਬੈਠਣਾ, ਮੱਖਣ ਸ਼ਾਹ ਲੁਬਾਣਾ ਦਾ ਆਉਣਾ, ਪੰਜ-ਪੰਜ ਮੋਹਰਾਂ ਭੇਟ ਕਰਨੀਆਂ, ਗੁਰੂ ਤੇਗ ਬਹਾਦਰ ਜੀ ਦੁਆਰਾ ਪੂਰੀ ਸੁਖਣਾ ਭੇਟ ਕਰਨ ਲਈ ਆਖਣਾ ਅਤੇ ਭਾਈ ਮੱਖਣ ਸ਼ਾਹ ਦੁਆਰਾ 'ਆਵੋ ਗੁਰਸਿਖ ਮੈ ਸਤਿਗੁਰ ਲਾਧਾ' ਦਾ ਹੋਕਾ ਦੇਣਾ। ਸੰਗਤ ਦਾ ਗੁਰੂ ਜੀ ਦੇ ਦਰਸ਼ਨਾਂ ਲਈ ਆਉਣਾ- "ਜਿਉ ਸਰਤਾ ਸਭ ਦੀਪ ਕੀ ਪਰੇਂ ਸਿੰਧ ਮੋ ਜਾਇ। ਤਿਉ ਸਭ ਸੰਗਤ ਦੇਸ ਕੀ ਗੁਰ ਦਰਸਨ ਲਾਗੀ ਧਾਇ।[3]" (ਸਾਖੀ 3, ਪੰਨਾ 660-664)
4. ਧੀਰਮਲ ਦਾ ਈਰਖ਼ਾ-ਵਸ ਔਰੰਗਜ਼ੇਬ ਕੋਲ ਫ਼ਰਿਆਦੀ ਹੋਣਾ, ਗੁਰੂ ਜੀ ਦਾ ਮਾਲਵੇ ਦੀ ਯਾਤਰਾ ਕਰਦਿਆਂ ਧਮਤਾਨ ਪਹੁੰਚਣਾ ਅਤੇ ਭਾਈ ਮੇਂਹੇ ਨੂੰ ਨਿਸ਼ਾਨ ਦੇ ਕੇ ਗੁਰਮਤਿ ਪ੍ਰਚਾਰ ਲਈ ਭੇਜਣਾ।[4] (ਸਾਖੀ 4, ਪੰਨਾ 665-670)
5. ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਅਨੁਸਾਰ ਗੁਰੂ ਤੇਗ ਬਹਾਦਰ ਜੀ ਨੂੰ ਧਮਤਾਨ ਤੋਂ ਗ੍ਰਿਫ਼ਤਾਰ ਕਰਕੇ ਅਗੇ ਦਿੱਲੀ ਲੈ ਕੇ ਜਾਣਾ ਅਤੇ ਬਾਦਸ਼ਾਹ ਦੁਆਰਾ ਗੁਰੂ ਜੀ ਨੂੰ ਕਰਾਮਾਤ ਵਿਖਾਉਣ ਲਈ ਕਹਿਣਾ ਪਰ ਗੁਰੂ ਜੀ ਦੁਆਰਾ ਬਾਦਸ਼ਾਹ ਨੂੰ ਪਰਮਾਤਮਾ ਦੀ ਰਜ਼ਾ ਵਿਚ ਰਹਿਣ ਲਈ ਉਪਦੇਸ਼ ਦੇਣਾ- "ਜੋ ਰਬ ਰਜਾਇ ਅੰਤ ਸੋ ਹੋਇ। ਬਿਨ ਹੁਕਮ ਰਬ ਦੇ ਕਰੇ ਨ ਕੋਇ॥...27॥" (ਸਾਖੀ 5, ਪੰਨਾ 671-675)
6. ਬਾਦਸ਼ਾਹ ਦੁਆਰਾ ਇਕ ਮੌਲਾਨਾ ਗੁਰੂ ਜੀ ਕੋਲ ਭੇਜਣਾ, ਜਿਸ ਦਾ ਗੁਰੂ ਜੀ ਨੂੰ ਕਰਾਮਾਤ

---

1. ਗੁਰਿਆਈ ਦੀ ਰਸਮ ਬਾਬਾ ਬੁੱਢਾ ਜੀ ਦੀ ਅੰਸ਼ ਵਿਚੋਂ ਬਾਬਾ ਗੁਰਦਿਤਾ ਜੀ ਵਲੋਂ ਕੀਤੀ ਗਈ ਸੀ। -ਵੇਖੋ ਫੁਟ-ਨੋਟ 2, ਪੰਨਾ 27.
2. ਭੇਖ, ਲਿਬਾਸ।
3. ਜਿਵੇਂ ਸਮੂਹ ਦੀਪਾਂ ਦੀਆਂ ਨਦੀਆਂ ਸਮੁੰਦਰ ਵਿਚ ਜਾ ਮਿਲਦੀਆਂ ਹਨ, ਤਿਵੇਂ ਹੀ ਦੂਰ-ਨੇੜੇ (ਦੇਸ-ਵਿਦੇਸ਼) ਦੀਆਂ ਸੰਗਤਾਂ ਗੁਰੂ ਜੀ ਦਰਸ਼ਨ ਲਈ ਆਉਣ ਲਗੀਆਂ।
4. ਇਕ ਦਖਨੀ ਬੈਲ ਗੁਰ ਕੇ ਰਹੇ ਸੇਵਕ ਬਡਾ ਪੁਰਾਨ। ਤਿਸ ਦੀਆ ਨਗਾਰਾ ਨਾਮ ਕਾ ਝੰਡਾ ਗੁਰ ਸਬਦ ਪ੍ਰਮਾਨ॥33॥

ਦਿਖਾਉਣ ਲਈ ਕਹਿਣਾ, ਪਰ ਗੁਰੂ ਜੀ ਦਾ ਇਨਕਾਰ ਕਰ ਦੇਣਾ। ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰ ਕੇ ਸ਼ਹੀਦ ਕਰਨ ਦਾ ਵਰਨਨ।[1] (ਸਾਖੀ 6, ਪੰਨਾ 676-680)

7. ਪੂਰਬ ਦੇਸ ਦੀ ਸੰਗਤ ਦੁਆਰਾ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਦੀ ਆਸ ਕਰਨਾ। ਬਾਦਸ਼ਾਹ ਅਕਬਰ ਸਮੇਂ ਰਾਜਾ ਮਾਨ ਸਿੰਘ ਦਾ ਕਾਮਰੂ ਦੇਸ਼ ਜਿਤਣ ਦੀ ਪ੍ਰਤਿਗਿਆ ਸਹਿਤ ਫ਼ੌਜ ਲੈ ਕੇ ਜਾਣਾ, ਪਰ ਕਾਮਰੂ-ਪਤਿ ਦੁਆਰਾ ਜਾਦੂ ਨਾਲ ਉਸ ਨੂੰ ਕਮਲਾ ਕਰ ਕੇ ਮਾਰ ਦੇਣਾ। ਫੇਰ ਔਰੰਗਜ਼ੇਬ ਦੇ ਸਮੇਂ ਤਕ ਕਿਸੇ ਵੀ ਸੈਨਾਪਤੀ ਦਾ ਇਸ ਦੇਸ ਵੱਲ ਡਰਦਿਆਂ ਮੂੰਹ ਨਾ ਕਰਨਾ। ਰਾਜਾ ਮਾਨ ਸਿੰਘ ਦੇ ਨਾਤੀ[2] ਦਾ (ਆਪਣੀ) ਰਾਣੀ ਦੁਆਰਾ ਦਿਤੇ ਮਿਹਣੇ ਕਾਰਨ, ਗੁਰੂ ਤੇਗ ਬਹਾਦਰ ਜੀ ਨੂੰ ਔਰੰਗਜ਼ੇਬ ਤੋਂ ਰਿਹਾ ਕਰਵਾ ਕੇ ਅਸਾਮ ਦੀ ਮੁਹਿੰਮ ਉਪਰ ਲੈ ਕੇ ਜਾਣਾ।[3] (ਸਾਖੀ 7, ਪੰਨਾ 681-688)

8. ਅੱਠਵੀਂ ਸਾਖੀ ਵਿਚ ਗੁਰੂ ਤੇਗ ਬਹਾਦਰ ਜੀ ਦਾ ਪੂਰਬ ਦੀ ਉਦਾਸੀ ਸਮੇਂ ਉੱਤਰ-ਪ੍ਰਦੇਸ਼ ਵਿਖੇ ਇਲਾਹਾਬਾਦ ਦੇ ਨੇੜੇ ਕੜਾ ਮਾਨਕਪੁਰ ਪਿੰਡ ਵਿਚ ਸੰਤ ਮਲੂਕ ਦਾਸ ਨਾਲ ਵਿਚਾਰ-ਚਰਚਾ ਕਰਨ ਅਤੇ ਸੰਤ ਮਲੂਕ ਦਾਸ ਦਾ ਗੁਰੂ ਜੀ ਦੇ ਦਰਸ਼ਨ ਤੇ ਬਚਨ ਸੁਣ ਕੇ ਪ੍ਰਸੰਨ ਹੋਣ ਦਾ ਵਰਨਨ ਹੈ।[4] (ਪੰਨਾ 689-692)

9. ਕੜਾ ਮਾਨਕਪੁਰ ਤੋਂ ਗੁਰੂ ਜੀ ਦਾ ਪ੍ਰਯਾਗ ਵਿਖੇ ਆਉਣਾ, ਮਾਤਾ ਨਾਨਕੀ ਜੀ ਦੁਆਰਾ ਪੋਤਰੇ ਦੀ ਇਛਾ ਪ੍ਰਗਟ ਕਰਨੀ, ਉਪਰੰਤ ਬਨਾਰਸ ਪਹੁੰਚਣਾ, ਜਿਥੇ ਜੌਨਪੁਰ ਦੀ ਸੰਗਤ ਦੇ ਭਾਈ ਗੁਰਬਖ਼ਸ਼ ਦੁਆਰਾ ਗੁਰੂ ਜੀ ਨੂੰ ਰਸ-ਭਿੰਨਾ ਕੀਰਤਨ ਸ੍ਰਵਣ ਕਰਾਉਣਾ ਅਤੇ ਬਖ਼ਸ਼ਿਸ਼ਾਂ ਪ੍ਰਾਪਤ ਕਰਨੀਆਂ। ਬਨਾਰਸ ਤੋਂ ਗੁਰੂ ਜੀ ਦਾ ਸਾਸਾਰਾਮ ਵਿਖੇ ਪੁੱਜਣਾ, ਜਿਥੋਂ ਦੇ ਗੁਰਸਿੱਖ ਚਾਚਾ ਫੱਗੂ ਮੱਲ ਦੁਆਰਾ ਗੁਰੂ ਜੀ ਦੀ ਸੇਵਾ ਕਰਨਾ। (ਸਾਖੀ 9, ਪੰਨਾ 693-697)

10. ਕਾਸ਼ੀ ਤੋਂ ਗੁਰੂ ਤੇਗ ਬਹਾਦਰ ਜੀ ਦਾ ਮਿਰਜਾਪੁਰ ਵਿਖੇ ਆਉਣਾ ਅਤੇ ਕਰਮਨਾਸਾ ਨਦੀ ਵਿਚ

---

1. ਗੁਰੂ ਜੀ ਦੀ ਪੂਰਬ ਦੀ ਯਾਤਰਾ ਸਮੇਂ ਭਾਈ ਮਤੀ ਦਾਸ ਨੂੰ ਸ਼ਹੀਦ ਕਰਨ ਦਾ ਬ੍ਰਿਤਾਂਤ ਸਹੀ ਨਹੀਂ ਹੈ। ਇਹਨਾਂ ਨੂੰ ਸੰਨ 1675 ਵਿਚ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਭਾਈ ਸਤੀ ਦਾਸ ਤੇ ਭਾਈ ਦਿਆਲਾ ਜੀ ਨਾਲ ਸ਼ਹੀਦ ਕੀਤਾ ਗਿਆ ਸੀ।

2. ਗ੍ਰੰਥ-ਕਰਤਾ ਨੇ ਰਾਜਾ ਮਾਨ ਸਿੰਘ ਦੇ ਨਾਤੀ ਦਾ ਨਾਂ ਅਗੇ ਜਾ ਕੇ 'ਰਾਜਾ ਬਿਸ਼ਨ ਸਿੰਘ' ਲਿਖਿਆ ਹੈ। -ਸਾਖੀ 11, ਬੰਦ 13; ਸਾਖੀ 17, ਬੰਦ 28 ; ਇਤਿਹਾਸਕ ਸਰੋਤਾਂ ਵਿਚ ਰਾਜਾ ਰਾਮ ਸਿੰਘ ਦਾ ਗੁਰੂ ਤੇਗ ਬਹਾਦਰ ਜੀ ਨੂੰ ਬੇਨਤੀ ਕਰਕੇ ਅਸਾਮ ਦੀ ਮੁਹਿੰਮ ਉਤੇ ਲਿਜਾਣ ਦਾ ਵਰਨਨ ਹੈ। -ਵੇਖੋ ਫੁਟ-ਨੋਟ 1, ਪੰਨਾ 80.

3. ਬਾਦਸ਼ਾਹ ਔਰੰਗਜ਼ੇਬ ਵੱਲੋਂ ਜੈਪੁਰ ਦੇ ਰਾਜੇ ਨੂੰ ਅਸਾਮ ਦੀ ਮੁਹਿੰਮ 'ਤੇ ਭੇਜਣ ਸਮੇਂ ਗੁਰੂ ਤੇਗ ਬਹਾਦਰ ਜੀ ਦਿੱਲੀ ਵਿਖੇ ਮੌਜੂਦ ਨਹੀਂ ਸਨ।

4. ਗੁਰ-ਦਰਸਨ ਦੇਖ ਮਲੂਕ ਦਾਸ ਭਏ ਮਨ ਮਗਨ ਪ੍ਰਸੰਨ। ਬੀਰ ਬੇਖ ਰਾਜੇਸੁਰਹ ਹੀਏ ਅਕਾਸ ਵਤ ਸੁੰਨ*॥25॥ *ਰਾਜਿਆਂ ਤੇ ਸੂਰਬੀਰਾਂ ਵਾਲਾ ਭੇਖ ਵੇਖ ਕੇ ਵਿਚਾਰ-ਹੀਨ ਹੋ ਗਿਆ।

ਇਸ਼ਨਾਨ ਕਰਨਾ। ਫਿਰ ਸਾਸਾਰਾਮ[1] ਵਿਖੇ ਚਾਚਾ ਫੱਗੂ ਮੱਲ ਦੇ ਘਰ ਪੁੱਜਣਾ ਅਤੇ ਸੰਗਤ ਦੁਆਰਾ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਉਣਾ। ਇਕ ਮਾਈ ਦੁਆਰਾ ਬੇਰੀ ਦੀਆਂ ਗਿਟਕਾਂ ਭੇਟ ਕਰਨੀਆਂ ਅਤੇ ਗੁਰੂ ਜੀ ਦੁਆਰਾ ਇਕ ਗਿਟਕ ਨੂੰ ਧਰਤੀ ਵਿਚ ਬੀਜ ਦੇਣਾ ਜਿਹੜੀ ਕਿ ਸਮਾਂ ਪਾ ਕੇ ਇਕ ਵਿਸ਼ਾਲ ਰੁਖ ਦੇ ਰੂਪ ਵਿਚ ਪ੍ਰਗਟ ਹੋਈ।[2] (ਸਾਖੀ 10, ਪੰਨਾ 698-703)

11. ਸਾਸਾਰਾਮ ਤੋਂ ਗੁਰੂ ਜੀ ਦਾ ਗਇਆ ਤੀਰਥ ਵਿਖੇ ਜਾਣਾ, ਫਲਗੂ ਨਦੀ ਵਿਚ ਇਸ਼ਨਾਨ ਕਰਨਾ ਅਤੇ ਬ੍ਰਾਹਮਣਾਂ ਨੂੰ ਲੋਭ ਛਡ ਕੇ ਸੰਤੋਖ ਧਾਰਨ ਕਰਨ ਦਾ ਉਪਦੇਸ਼ ਕਰਨਾ। ਰਾਜਾ ਬਿਸ਼ਨ ਸਿੰਘ ਦਾ ਗੁਰੂ ਜੀ ਦੇ ਨਾਲ ਹੋਣਾ, ਆਦਿ। (ਸਾਖੀ 11, ਪੰਨਾ 704-706)

12. ਗਇਆ ਤੋਂ ਗੁਰੂ ਜੀ ਦਾ ਪਟਨਾ ਵਿਖੇ ਪਹੁੰਚਣਾ ਅਤੇ ਇਸ ਨਗਰ ਵਿਖੇ ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ) ਜੀ ਦਾ ਪ੍ਰਕਾਸ਼ ਹੋਣਾ- "ਦਸਮ ਰੂਪ ਨਾਨਕ ਗੁਰੂ ਸੁਭ ਪਟਨੇ ਨਗ੍ਰ ਪ੍ਰਕਾਸ। ਘਰ ਘਰ ਆਨੰਦ ਛਾਇਓ ਜਿਮ ਬਾਵਨ ਬਨਹ ਸੁਬਾਸ॥13॥" (ਸਾਖੀ 12, ਪੰਨਾ 707-709)

13. ਪਟਨਾ ਵਿਖੇ ਗੁਰੂ ਤੇਗ ਬਹਾਦਰ ਜੀ ਦਾ ਸਭ ਤੋਂ ਪਹਿਲਾਂ ਆਲਮਗੰਜ ਦੇ ਵਸਨੀਕ ਭਾਈ ਜੈਤਾ ਸੇਠ ਨੂੰ ਦਰਸ਼ਨ ਦੇਣੇ, ਗੁਰੂ ਜੀ ਦੁਆਰਾ ਭਾਈ ਜੈਤੇ ਨੂੰ ਨਾਮ, ਦਾਨ, ਇਸ਼ਨਾਨ ਦੀ ਸਿੱਖਿਆ ਦ੍ਰਿੜ ਕਰਵਾਉਣੀ। (ਸਾਖੀ 13, ਪੰਨਾ 710-712)

14. ਪਟਨਾ ਸਾਹਿਬ ਤੋਂ ਮੁੰਗੇਰ, ਰਾਜ-ਮਹਲ, ਮਾਲਦਾ ਆਦਿ ਨਗਰਾਂ ਤੋਂ ਹੁੰਦੇ ਹੋਏ ਗੁਰੂ ਜੀ ਦਾ ਢਾਕੇ ਪਹੁੰਚਣਾ ਅਤੇ ਮਸੰਦ ਬਲਾਕੀ ਦਾਸ ਦੇ ਘਰ ਨਿਵਾਸ ਕਰਨਾ। ਮਸੰਦ ਬਲਾਕੀ ਦਾਸ ਦੀ ਮਾਤਾ ਦੁਆਰਾ ਗੁਰੂ ਜੀ ਨੂੰ ਬਸਤ੍ਰ ਭੇਟ ਕਰਨਾ ਅਤੇ ਗੁਰੂ ਜੀ ਦਾ ਉਸ ਨੂੰ ਮੁਕਤ-ਫਲ ਪ੍ਰਦਾਨ ਕਰਨਾ। (ਸਾਖੀ 14, ਪੰਨਾ 713-716)

15. ਢਾਕਾ ਵਿਖੇ ਸੰਗਤ ਦਾ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਉਣਾ ਅਤੇ ਗੁਰੂ ਜੀ ਦਾ ਢਾਕੇ ਦੀ ਸੰਗਤ 'ਤੇ ਬਖ਼ਸ਼ਿਸ਼ ਕਰਦੇ ਹੋਏ ਬਚਨ ਕਰਨਾ- "ਮਮ ਸਿਖੀ ਕਾ ਕੋਠਾ ਢਾਕਾ॥" ਇਸੇ ਨਗਰ ਵਿਖੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਭੇਜੇ ਅਲਮਸਤ ਫਕੀਰ ਦੇ ਇਕ ਚੇਲੇ ਭਾਈ ਨੱਥਾ ਦਾ ਨਿਵਾਸ ਕਰਨਾ ਅਤੇ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕਰਨ ਲਈ ਆਉਣਾ। ਮਸੰਦ ਬੁਲਾਕੀ ਦਾਸ ਵੱਲੋਂ ਭਾਈ ਨੱਥਾ ਜੀ ਦੁਆਰਾ ਦੁਰਬਚਨ ਬੋਲਣ ਦੀ ਸ਼ਿਕਾਇਤ ਕਰਨਾ, ਪਰ ਗੁਰੂ ਜੀ ਦਾ ਇਸ ਨੂੰ ਨਿਸ਼ਕਪਟ ਅਤੇ ਗੁਰੂ-ਘਰ ਦਾ ਪ੍ਰੇਮੀ ਦੱਸਣਾ। ਮਸੰਦ ਬੁਲਾਕੀ ਦਾਸ ਦੀ ਮਾਤਾ ਦੁਆਰਾ ਗੁਰੂ ਜੀ ਦੀ ਤਸਵੀਰ ਤਿਆਰ ਕਰਵਾਉਣਾ ਅਤੇ ਗੁਰੂ ਜੀ ਦਾ ਇਥੋਂ ਰਾਜੇ ਨਾਲ ਅਗੇ ਚਲੇ ਜਾਣਾ। (ਸਾਖੀ 15, ਪੰਨਾ 717-720)

---

1. ਮਿਰਜਾਪੁਰ ਤੋਂ ਗੁਰੂ ਜੀ ਦਾ ਸਾਸਾਰਾਮ ਵਿਖੇ ਆਉਣਾ ਸੰਭਵ ਨਹੀਂ ਜਾਪਦਾ। ਗੁਰੂ ਜੀ ਬਨਾਰਸ ਹੁੰਦੇ ਹੋਏ ਇਸ ਨਗਰ ਵਿਖੇ ਪੁੱਜੇ ਸਨ।
2. ਮੌਜੂਦਾ ਸਮੇਂ ਵਿਚ ਵੀ ਇਸ ਬੇਰੀ ਨੂੰ ਸੰਭਾਲ ਕੇ ਰੱਖਿਆ ਹੋਇਆ ਹੈ ਅਤੇ ਸੰਗਤ ਇਸ ਦੇ ਬੇਰਾਂ ਨੂੰ ਪ੍ਰਸ਼ਾਦ ਰੂਪ ਵਿਚ ਗ੍ਰਹਿਣ ਕਰਦੀ ਹੈ। ਸ਼ਰਧਾਲੂਆਂ ਵਿਚ ਇਸ ਦੀ ਬਹੁਤ ਮਾਨਤਾ ਹੈ।

16. ਢਾਕੇ ਤੋਂ ਗੁਰੂ ਸਾਹਿਬ ਦਾ ਬ੍ਰਹਮਪੁੱਤਰ ਨਦੀ ਦੇ ਪਾਰ ਰੰਗਾਮਾਟੀ ਵਿਖੇ ਪਹੁੰਚਣਾ, ਨਦੀ ਦੇ ਕੰਢੇ ਇਕ ਉਚੇ ਸਥਾਨ 'ਤੇ ਗੁਰੂ ਜੀ ਦੁਆਰਾ ਆਸਣ ਲਗਾਉਣਾ, ਕਾਮਰੂ-ਦੇਸ[1] ਦੇ ਰਾਜੇ ਦੁਆਰਾ ਸ਼ਾਹੀ ਫ਼ੌਜਾਂ 'ਤੇ ਹਮਲਾ ਕਰਨਾ ਅਤੇ ਸ਼ਾਹੀ ਫ਼ੌਜਾਂ ਦੇ ਰਾਜੇ ਦਾ ਗੁਰੂ ਜੀ ਦੀ ਸਰਨ ਆਉਣਾ। ਕਾਮਰੂ-ਦੇਸ ਦੇ ਰਾਜੇ ਦੁਆਰਾ ਭੇਜੀ ਇਕ ਧੋਬਣ ਜਾਦੂਗਰਨੀ ਦੁਆਰਾ ਗੁਰੂ ਜੀ 'ਤੇ ਬ੍ਰਿਛ ਸੁੱਟਣਾ, ਪਰ ਗੁਰੂ ਜੀ ਦਾ ਕੋਈ ਨੁਕਸਾਨ ਨਾ ਹੋਣਾ। ਕਾਮਰੂ-ਦੇਸ ਦੇ ਰਾਜੇ ਦਾ ਚਿੰਤਤ ਹੋਣਾ। (ਸਾਖੀ 16, ਪੰਨਾ 721-726)
17. ਕਾਮਰੂ-ਦੇਸ ਦੇ ਰਾਜੇ ਦਾ ਗੁਰੂ ਜੀ ਦੀ ਅਧਿਆਤਮਕ ਸ਼ਕਤੀ ਅਗੇ ਝੁਕਣਾ, ਗੁਰੂ ਜੀ ਦੁਆਰਾ ਰਾਜਾ ਬਿਸ਼ਨ ਸਿੰਘ ਅਤੇ ਕਾਮਰੂ ਦੇਸ਼ ਦੇ ਰਾਜੇ ਵਿਚ ਸੁਲਾਹ ਕਰਵਾਉਣੀ ਅਤੇ ਪਟਨਾ ਸਾਹਿਬ ਵਾਪਸ ਆਉਣਾ।[2] (ਸਾਖੀ 17, ਪੰਨਾ 727-733)
18. ਇਸ ਸਾਖੀ ਵਿਚ ਗੁਰੂ ਤੇਗ ਬਹਾਦਰ ਜੀ ਦੇ ਪਟਨਾ ਸਾਹਿਬ ਪਹੁੰਚਣ, ਬਾਲ ਗੋਬਿੰਦ ਰਾਇ ਅਤੇ ਸੰਗਤ ਨੂੰ ਦਰਸ਼ਨ ਦੇਣ ਦੇ ਨਾਲ-ਨਾਲ ਗੋਬਿੰਦ ਰਾਇ ਜੀ ਨੂੰ ਗੁਰਿਆਈ ਬਖ਼ਸ਼ਣ ਦਾ ਜ਼ਿਕਰ ਮਿਲਦਾ ਹੈ।[3] ਇਸ ਸਾਖੀ ਦੇ ਵਧੇਰੇ ਬੰਦ ਬਾਲ ਗੋਬਿੰਦ ਰਾਇ ਜੀ ਦੀ ਮਹਿਮਾ ਦਾ ਵਰਨਨ ਕਰਦੇ ਹਨ। (ਸਾਖੀ 18, ਪੰਨਾ 734-739)
19. ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ[4] ਨਾਲ ਸੰਬੰਧਿਤ ਇਸ ਅੰਤਿਮ ਸਾਖੀ ਵਿਚ ਇਤਿਹਾਸਕ ਘਟਨਾਵਾਂ ਦਾ ਵਰਨਨ ਕਰਦਿਆਂ ਗੰਭੀਰ ਉਕਾਈਆਂ ਪ੍ਰਗਟ ਹੁੰਦੀਆਂ ਹਨ, ਜਿਵੇਂ- ਗੁਰੂ ਜੀ ਦਾ ਰਾਜੇ (ਬਿਸ਼ਨ ਸਿੰਘ) ਨਾਲ ਦਿੱਲੀ ਆਉਣਾ, ਧਰਮ ਦੇ ਕਾਰਜ ਲਈ ਸ਼ਹਾਦਤ ਦੇਣ ਸਮੇਂ ਪਰਿਵਾਰ ਅਤੇ ਗੋਬਿੰਦ ਰਾਇ ਜੀ ਦਾ ਪਟਨਾ ਸਾਹਿਬ ਵਿਖੇ ਮੌਜੂਦ ਹੋਣਾ, ਆਦਿ। (ਸਾਖੀ 19, ਪੰਨਾ 740-748)

---

1. ਕਿਤੇ ਕਿਤੇ ਕਾਵਰੂ-ਦੇਸ ਵੀ ਲਿਖਿਆ ਮਿਲਦਾ ਹੈ।
2. ਇਸ ਸਾਖੀ ਵਿਚ ਕਾਮਾਖਿਆ ਦੇਵੀ ਦੇ ਪ੍ਰਗਟ ਹੋਣ ਦਾ ਪੌਰਾਣਿਕ ਪ੍ਰਭਾਵ ਵਾਲਾ ਪ੍ਰਸੰਗ ਵੀ ਸਿਰਜਿਆ ਗਿਆ ਹੈ।
3. ਇਹ ਸਾਖੀ ਘਟਨਾਵਾਂ ਅਤੇ ਥਾਵਾਂ ਦਾ ਸਪਸ਼ਟ ਵਰਨਨ ਨਹੀਂ ਕਰਦੀ। ਗੁਰੂ ਤੇਗ ਬਹਾਦਰ ਜੀ ਦੇ ਪਟਨਾ ਤੋਂ ਸ੍ਰੀ ਅਨੰਦਪੁਰ ਸਾਹਿਬ ਵਾਪਸ ਆਉਣ, ਮਾਲਵੇ ਦੀ ਪ੍ਰਚਾਰ-ਯਾਤਰਾ ਕਰਨ ਅਤੇ ਕਸ਼ਮੀਰੀ ਪੰਡਿਤਾਂ ਦੇ ਗੁਰੂ ਜੀ ਦੀ ਸਰਨ ਆਉਣ ਦਾ ਇਸ ਸਾਖੀ ਵਿਚ ਕੋਈ ਜ਼ਿਕਰ ਨਹੀਂ ਮਿਲਦਾ।
4. ਸਾਖੀਕਾਰ ਗੁਰੂ ਜੀ ਦੀ ਸ਼ਹਾਦਤ ਦਾ ਵਰਨਨ ਕਰਦਾ ਹੋਇਆ ਲਿਖਦਾ ਹੈ-

   ਦੋਹਰਾ॥ ਸੋਢੀ ਹਰਗੋਬਿੰਦ ਗੁਰ ਪਿਤਾ ਬਹੁੜਿ ਨਾਨਕੀ ਮਾਤ। ਤੇਗ ਬਹਾਦਰ ਗੁਜਰੀ ਪਤਿ ਗੁਰ ਗੋਬਿੰਦ ਸਿੰਘ ਤਾਤ। ॥ਸੰਮਤ 1732॥ ॥ਮਿਤੀ ਮਘਰ ਸੁਦੀ 5॥ ਵੀਰਵਾਰ ਦੁਇ ਪਹਰ ਇਕ ਘੜੀ ਦਿਨ ਚੜੇ। ਸ੍ਰੀ ਗੁਰੂ ਤੇਗ ਬਹਾਦਰ ਸਮਾਣੇ ਦਿਲੀ ਵਿਚ ਸਾਂਗੁ ਹੋਇਆ। 17 ਬਰਸ 7 ਮਹੀਨੇ ਇਕੀ ਦਿਨ 21 ਗੁਰਿਆਈ ਵਿਚ ਸਰੀਰੁ ਰਖਿਆ॥ (ਪੰਨਾ 748)

ਨੋਟ : ਗੁਰੂ ਤੇਗ ਬਹਾਦਰ ਜੀ ਦਾ ਗੁਰਿਆਈ-ਕਾਲ ਲਗ-ਪਗ 11 ਸਾਲ ਮੰਨਿਆ ਜਾਂਦਾ ਹੈ।

## ਗੁਰਰਤਨਾਵਲੀ

ਸਿਰਲੇਖ : ਗੁਰਰਤਨਾਵਲੀ

ਲੇਖਕ : ਤੋਲਾ ਸਿੰਘ 'ਭੱਲਾ'

ਰਚਨਾ-ਕਾਲ : ਸੰਮਤ 1833 (ਸੰਨ 1776)

ਰਚਨਾ-ਸਥਾਨ : ਨਾ-ਮਾਲੂਮ

ਮੁੱਖ ਵਿਸ਼ਾ : ਗੁਰੂ ਸਾਹਿਬਾਨ ਦੀ ਉਸਤਤੀ।

ਖਰੜੇ : ਡਾ. ਦੇਵਿੰਦਰ ਸਿੰਘ ਵਿਦਿਆਰਥੀ ਦੀ ਨਿਜੀ ਲਾਇਬ੍ਰੇਰੀ[1] ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ; ਭਾਸ਼ਾ ਵਿਭਾਗ ਪੰਜਾਬ, ਪਟਿਆਲਾ; ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ।[2]

ਪ੍ਰਕਾਸ਼ਿਤ : ਡਾ. ਮਨਵਿੰਦਰ ਸਿੰਘ (ਸੰਪਾ./ਪ੍ਰਕਾਸ਼ਕ), ਅੰਮ੍ਰਿਤਸਰ, 1995.

ਡਾ. ਮਨਵਿੰਦਰ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 122-131 ਤਕ ਮਿਲਦੀ ਹੈ।

ਮੁੱਖ ਘਟਨਾਵਾਂ

ਇਸ ਰਚਨਾ ਦਾ ਮੁੱਖ ਵਿਸ਼ਾ ਗੁਰੂ ਸਾਹਿਬਾਨ ਦੀ ਉਸਤਤੀ ਹੈ, ਇਸ ਕਰਕੇ ਘਟਨਾਵਾਂ ਦਾ ਜ਼ਿਕਰ ਨਾਮ-ਮਾਤ੍ਰ ਹੀ ਹੈ। ਗੁਰੂ ਤੇਗ ਬਹਾਦਰ ਜੀ ਦੀ ਉਸਤਤੀ ਤੋਂ ਇਲਾਵਾ ਇਸ ਰਚਨਾ ਵਿਚ ਤਿੰਨ ਦੋਹਰੇ ਹੀ ਅਜਿਹੇ ਹਨ, ਜਿਨ੍ਹਾਂ ਵਿਚ ਇਤਿਹਾਸਕ ਹਵਾਲੇ ਮਿਲਦੇ ਹਨ :

ਦੋਹਰਾ॥

ਸੋਢੀ ਹਰਿਗੋਬਿੰਦ ਗੁਰ ਪਿਤਾ ਨਾਨਕੀ ਮਾਤ॥

ਤੇਗ ਬਹਾਦਰ ਗੁਜਰੀ ਪਤਿ ਗੁਰ ਗੋਬਿੰਦ ਸਿੰਘ ਤਾਤ[3]॥੬੪॥

---

1. ਇਹ ਲਾਇਬ੍ਰੇਰੀ ਹੁਣ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਚ ਸੁਰੱਖਿਅਤ ਦਸੀ ਜਾਂਦੀ ਹੈ।

2. ਹੁਣ ਉਪਲਬਧ ਨਹੀਂ।

3. ਪਿਤਾ।

ਦੋਹਰਾ॥

ਪਾਚ ਮਾਸ ਅਰ ਵਰਖਿ ਦਸਿ ਇਕੀ ਦਿਨ ਸੁਭ ਜੋਇ॥

ਤੇਗ ਬਹਾਦਰਿ ਰਾਜ ਗੁਰ ਕੀਆ ਭਗਤਿ ਯੁਇ ਹੋਇ॥੯੫॥

ਦੋਹਰਾ॥

ਸਤਾਰਾਂ ਸੈ ਬਤੀ ਸੱਮਤੁ ਵੀਰਵਾਰ ਕੋ ਨਾਇ॥

ਮਘਰਿ ਸੁਦੀ ਥਿਤ ਪੰਚਮੀ ਤੇਗ ਬਹਾਦਰ ਸਮਾਇ॥੯੬॥

(ਪੰਨਾ 131)

# ਗੁਰੂ ਕੀਆਂ ਸਾਖੀਆਂ

ਸਿਰਲੇਖ : ਗੁਰੂ ਕੀਆਂ ਸਾਖੀਆਂ

ਲੇਖਕ : ਸ੍ਵਰੂਪ ਸਿੰਘ ਕੌਸ਼ਿਸ਼

ਗੁਰਮੁਖੀ ਅਨੁ. : ਛੱਜੂ ਸਿੰਘ ਭੱਟ (ਸੰਨ 1870)

ਰਚਨਾ-ਕਾਲ : ਸੰਨ 1790

ਰਚਨਾ-ਸਥਾਨ : ਵਖ-ਵਖ ਸਾਖੀਆਂ ਵਿਭਿੰਨ ਸਥਾਨਾਂ 'ਤੇ ਰਚੀਆਂ ਗਈਆਂ ਹਨ।

ਮੁੱਖ ਵਿਸ਼ਾ : ਗੁਰੂ ਹਰਿਗੋਬਿੰਦ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ ਦੀਆਂ ਸਾਖੀਆਂ।

ਖਰੜੇ : ਪਿਆਰਾ ਸਿੰਘ ਪਦਮ ਦੀ ਨਿਜੀ ਲਾਇਬ੍ਰੇਰੀ ; ਸੰਤ ਗੁਰਦਿਤ ਸਿੰਘ ਦੇ ਡੇਰੇ ਵਿਚ, ਦੱਬ ਵਾਲੀ ਮਲਕੋਂ, ਜ਼ਿਲ੍ਹਾ ਫਿਰੋਜ਼ਪੁਰ[1]।

ਪ੍ਰਕਾਸ਼ਿਤ : ਪਿਆਰਾ ਸਿੰਘ ਪਦਮ (ਸੰਪਾ.), ਸਿੰਘ ਬ੍ਰਦਰਜ਼, ਅੰਮ੍ਰਿਤਸਰ, 2008 (ਅਠਵੀਂ ਵਾਰ).

ਪਿਆਰਾ ਸਿੰਘ ਪਦਮ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 66-86 ਤਕ ਵੇਖੀ ਜਾ ਸਕਦੀ ਹੈ।

ਮੁੱਖ ਘਟਨਾਵਾਂ

1. ਅਠਵੇਂ ਪਾਤਸ਼ਾਹ ਦੇ ਜੋਤੀ-ਜੋਤਿ ਸਮਾਉਣ ਪਿਛੋਂ ਦਿੱਲੀ ਤੋਂ ਮਾਤਾ ਬੱਸੀ, ਗੋਇੰਦਵਾਲ ਤੋਂ ਗੁਰੂ ਅਮਰਦਾਸ ਜੀ ਦੀ ਅੰਸ਼ ਵਿਚੋਂ ਬਾਬਾ ਅਰਜਾਨੀ ਸਾਹਿਬ ਆਪਣੇ ਬੇਟੇ ਦਵਾਰਕਾ ਦਾਸ ਨਾਲ, ਰਾਮਦਾਸ ਨਗਰੀ ਤੋਂ ਬਾਬਾ ਬੁੱਢਾ ਸਾਹਿਬ ਦੇ ਭਾਈ ਗੁਰਦਿੱਤਾ 'ਰੰਧਾਵਾ', ਕੀਰਤਪੁਰ ਤੋਂ ਭਾਈ ਨੰਦ ਚੰਦ ਨੂੰ ਲੈ ਕੇ ਬਾਬਾ ਦੀਪ ਚੰਦ ਅਤੇ ਗੜ੍ਹਵਾਲ ਦੇਸ਼ ਤੋਂ ਭਾਈ ਬਹਿਲੋ ਦੇ ਪੁੱਤਰ ਗੁਰਦਾਸ ਨੂੰ ਨਾਲ ਲੈ ਕੇ ਬਾਬਾ ਰਾਮ ਰਾਇ, ਦਾ ਗੁਰੂ ਦਰਸ਼ਨਾਂ ਲਈ ਬਕਾਲਾ ਸਾਹਿਬ ਵਿਖੇ ਆਉਣਾ। ਮਾਤਾ ਬੱਸੀ ਦੀ ਆਗਿਆ ਅਨੁਸਾਰ ਦੀਵਾਨ ਦਰਘਾ ਮੱਲ ਵੱਲੋਂ ਗੁਰਿਆਈ ਦੀ ਵਸਤੂ ਗੁਰੂ ਤੇਗ ਬਹਾਦਰ ਜੀ ਅਗੇ ਰੱਖਣੀ ਅਤੇ ਭਾਈ ਗੁਰਦਿਤਾ ਜੀ ਦੁਆਰਾ ਉਨ੍ਹਾਂ ਨੂੰ ਗੁਰਿਆਈ ਦਾ ਤਿਲਕ ਲਗਾਉਣਾ। (ਸਾਖੀ 19)

1. ਹੁਣ ਉਪਲਬਧ ਨਹੀਂ ਹੈ।।

2. ਸੰਮਤ 1721 ਨੂੰ ਦੀਵਾਲੀ ਮੌਕੇ ਮੱਖਣ ਸ਼ਾਹ ਦੁਆਰਾ ਆਪਣੀ ਸੁਖਣਾ ਦੀਆਂ 100 ਮੋਹਰਾਂ[1] ਲੈ ਕੇ ਆਉਣਾ, ਪਹਿਲਾਂ ਧੀਰਮਲ ਨੂੰ ਪੰਜ ਮੋਹਰਾਂ ਭੇਟ ਕਰਨਾ ਅਤੇ ਫਿਰ ਗੁਰੂ ਤੇਗ ਬਹਾਦਰ ਜੀ ਨੂੰ ਵੀ ਪੰਜ ਮੋਹਰਾਂ ਰੱਖ ਕੇ ਨਮਸਕਾਰ ਕਰਨਾ, ਪਰ ਗੁਰੂ ਜੀ ਦੁਆਰਾ ਪੂਰੀ ਭੇਟਾ ਅਰਪਿਤ ਕਰਨ ਲਈ ਕਹਿਣਾ। ਇਸ ਘਟਨਾ ਪਿਛੋਂ ਮੱਖਣ ਸ਼ਾਹ ਦੁਆਰਾ "ਭੂਲੀਏ ਸੰਗਤੇ ! ਗੁਰੂ ਲਾਧੋ ਰੇ" ਦਾ ਹੋਕਾ ਦੇਣਾ। (ਸਾਖੀ 20)
3. ਗੁਰੂ ਤੇਗ ਬਹਾਦਰ ਜੀ ਦੇ ਕੀਰਤਪੁਰ, ਅੰਮ੍ਰਿਤਸਰ, ਘੁਕੇਆਲੀ, ਨਿਝਰਆਲਾ, ਤਰਨ ਤਾਰਨ, ਖਡੂਰ ਸਾਹਿਬ, ਗੋਇੰਦਵਾਲ ਸਾਹਿਬ, ਖੇਮਕਰਨ, ਚੋਲਾ, ਜ਼ੀਰਾ, ਮੋਗਾ ਅਤੇ ਡਰੌਲੀ ਜਾਣ ਦਾ ਸੰਖੇਪ ਵੇਰਵਾ। ਅੰਮ੍ਰਿਤਸਰ ਸਾਹਿਬ ਬਾਰੇ ਲਿਖਿਆ ਹੈ, "ਸਤਿਗੁਰਾਂ ਪਿਤਾ ਗੁਰੂ ਜੀ ਦੇ ਅਸਥਾਨ ਅਕਾਲ ਬੁੰਗੇ ਕੈ ਪਾਸ ਜਾਇ ਡੇਰਾ ਕੀਆ। ਸਿੱਖ ਸੰਗਤਾਂ ਗੁਰੂ ਤੇਗ ਬਹਾਦਰ ਜੀ ਕਾ ਗੁਰੂ ਕੀ ਨਗਰੀ ਆਨਾਂ ਸੁਨ ਦਰਸ਼ਨ ਪਾਨੇਂ ਆਈਆਂ। ਬਾਬਾ ਹਰਿ ਜੀ ਬੇਟੇ ਕਵਲ ਨੈਨ (ਕੌਲ) ਕੋ ਗੈਲ ਲੈ ਕੇ ਆਇ, ਪਰਸਪਰ ਆਪਸ ਮੇਂ ਚਰਨ-ਬੰਦਨਾ ਕਰ ਕੇ ਇੱਕ ਦੂਜੇ ਸੇ ਕੁਸਲ ਖੇਮ ਪੂਛੀ। ਗੁਰੂ ਜੀ ਨੇ ਮੱਖਨ ਸ਼ਾਹ ਆਦਿ, ਮੁਖੀ ਸਿੱਖਾਂ ਕੋ ਗੈਲ ਲੈ ਸ੍ਰੀ ਹਰਿਮੰਦਰ ਜੀ ਕਾ ਦਰਸ਼ਨ ਪਾਇਆ।"[2] (ਸਾਖੀ 21)
4. ਗੁਰੂ ਜੀ ਦੁਆਰਾ ਸਾਬੋ ਕੀ ਤਲਵੰਡੀ ਵਿਖੇ 'ਗੁਰੂ ਸਰ' ਸਰੋਵਰ ਤਿਆਰ ਕਰਵਾਉਣਾ। (ਸਾਖੀ 22)
5. (ਧਮਤਾਨ ਵਿਖੇ) ਭਾਈ ਸੰਗਤੀਆ ਤੇ ਭਾਈ ਰਾਮਦੇਵ ਨੂੰ ਬਖ਼ਸ਼ਿਸ਼ਾਂ ਪ੍ਰਦਾਨ ਕਰਨੀਆਂ। (ਸਾਖੀ 23)
6. ਰਾਣੀ ਚੰਪਾ ਦੀ ਬੇਨਤੀ ਅਨੁਸਾਰ ਗੁਰੂ ਜੀ ਦੁਆਰਾ ਮਾਖੋਵਾਲ ਵਿਖੇ ਮੋੜ੍ਹੀ ਗੱਡ ਕੇ 'ਚੱਕ ਨਾਨਕੀ' ਨਗਰ ਵਸਾਉਣਾ।[3] ਇਥੋਂ ਚਲ ਕੇ ਰੋਪੜ, ਬਨੂੜ, ਰਾਜਪੁਰਾ, ਸੈਫਾਬਾਦ (ਹੁਣ ਬਹਾਦਰਗੜ੍ਹ), ਢੋਡਾ (ਹੁਣ ਭਵਾਨੀਗੜ੍ਹ), ਸੁਨਾਮ, ਛਾਜਲੀ, ਲਹਿਰਾਗਾਗਾ ਆਦਿ ਨਗਰਾਂ ਰਾਹੀਂ ਧਮਤਾਨ ਸਾਹਿਬ ਜਾਣਾ ਅਤੇ ਦਿਵਾਲੀ ਦਾ ਪੁਰਬ ਮਨਾਉਣਾ। ਭਾਈ ਦੱਗੋ ਦੁਆਰਾ ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਮਨਾਉਣ ਲਈ ਗੁਰੂ ਤੇਗ ਬਹਾਦਰ ਜੀ ਨੂੰ ਬੇਨਤੀ ਕਰਕੇ ਰੋਕ ਲੈਣਾ। (ਸਾਖੀ 24)

---

1. ਜ਼ਿਆਦਾਤਰ ਸਰੋਤਾਂ ਵਿਚ 500 ਮੋਹਰਾਂ ਦਾ ਜ਼ਿਕਰ ਆਇਆ ਹੈ।
2. ਇਤਿਹਾਸਿਕ ਸਰੋਤਾਂ ਤੋਂ ਇਹ ਤੱਥ ਸਾਹਮਣੇ ਆਇਆ ਹੈ ਕਿ ਗੁਰੂ ਤੇਗ ਬਹਾਦਰ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਕਰਨ ਲਈ ਗਏ ਤਾਂ ਪੁਜਾਰੀਆਂ ਨੇ ਇਸਦੇ ਦਰਵਾਜ਼ੇ ਬੰਦ ਕਰ ਲਏ ਸਨ। ਗੁਰੂ ਜੀ ਜਿਸ ਸਥਾਨ 'ਤੇ ਆ ਕੇ ਬੈਠੇ ਸਨ, ਉਹ ਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਸਜੇ ਹੱਥ ਮੌਜੂਦ ਹੈ। ਇਸ ਸਥਾਨ 'ਤੇ ਗੁਰਦੁਆਰਾ ਥੜ੍ਹਾ ਸਾਹਿਬ ਸੁਸ਼ੋਭਿਤ ਹੈ।
3. ਗੁਰੂ ਤੇਗ ਬਹਾਦਰ ਜੀ ਨੇ ਮੁੱਲ ਜ਼ਮੀਨ ਖ਼ਰੀਦ ਕੇ ਇਹ ਨਗਰ ਵਸਾਇਆ ਸੀ, ਜਿਹੜਾ ਕਿ ਮੌਜੂਦਾ ਸਮੇਂ ਵਿਚ ਸ੍ਰੀ ਅਨੰਦਪੁਰ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੈ।

7. ਧਮਤਾਨ ਸਾਹਿਬ ਤੋਂ ਗੁਰੂ ਜੀ ਦਾ ਬਾਦਸ਼ਾਹੀ ਹੁਕਮਾਂ ਅਨੁਸਾਰ ਦਿੱਲੀ ਵਿਖੇ ਜਾਣਾ, ਬਾਦਸ਼ਾਹ ਦੁਆਰਾ ਗੁਰੂ ਜੀ ਨੂੰ ਕਤਲ ਕਰਨ ਦਾ ਹੁਕਮ ਦੇਣਾ, ਪਰ ਬਾਅਦ ਵਿਚ ਦੋ ਮਹੀਨੇ ਤਿੰਨ ਦਿਨ ਬੰਦੀਖ਼ਾਨੇ ਵਿਚ ਰੱਖਕੇ ਸੰਮਤ 1722 ਨੂੰ ਛਡ ਦੇਣਾ ਅਤੇ ਗੁਰੂ ਜੀ ਦਾ ਮਥੁਰਾ, ਆਗਰਾ, ਇਟਾਵਾ, ਪ੍ਰਯਾਗਰਾਜ, ਬਨਾਰਸ, ਸਾਸਾਰਾਮ, ਗਯਾ ਆਦਿ ਤੀਰਥਾਂ 'ਤੇ ਪ੍ਰਚਾਰ-ਯਾਤਰਾ ਕਰਦੇ ਹੋਏ ਪਟਨਾ ਸਾਹਿਬ ਪਹੁੰਚਣਾ। (ਸਾਖੀ 25)
8. ਗੁਰੂ ਜੀ ਦਾ ਰਾਜਾ ਰਾਮ ਸਿੰਘ ਨਾਲ ਅਸਾਮ ਜਾਣਾ, ਸੰਮਤ 1726 ਨੂੰ ਰਾਜਾ ਰਾਮ ਸਿੰਘ ਦੁਆਰਾ ਅਸਾਮੀਆਂ ਨੂੰ ਜਿਤਣਾ ਅਤੇ ਗੁਰੂ ਜੀ ਦੁਆਰਾ ਦੋਹਾਂ ਦੀ ਸੁਲਾਹ ਕਰਵਾਉਣਾ। ਰਾਜਾ ਰਾਮ ਸਿੰਘ ਦੁਆਰਾ ਗੁਰੂ ਜੀ ਦੇ ਨਾਮ ਉਪਰ ਜਗ੍ਹਾ ਬਣਵਾਉਣਾ ਅਤੇ ਅਸਾਮ-ਪਤੀ ਰਾਜਾ ਸੁੱਗਦੇਉ[1] ਨੂੰ ਗੁਰੂ ਜੀ ਦੁਆਰਾ ਪੁੱਤਰ ਦੀ ਦਾਤ ਦੇਣੀ। (ਸਾਖੀ 25)
9. ਪਰਿਵਾਰ ਨੂੰ ਪਟਨਾ ਸਾਹਿਬ ਤੋਂ ਲਖਨੌਰ ਭੇਜਣ ਉਪਰੰਤ ਗੁਰੂ ਜੀ ਦਾ ਅਸਾਮ ਤੋਂ ਦਿੱਲੀ, ਰੋਹਤਕ, ਕੁਰਖੇਤਰ (ਕੁਰੁਕਸ਼ੇਤਰ), ਪਹੋਵਾ ਆਦਿ ਥਾਂਵਾਂ ਤੋਂ ਹੁੰਦੇ ਹੋਏ ਆਪਣੇ ਸਹੁਰੇ ਘਰ ਲਖਨੌਰ ਪਹੁੰਚਣਾ ਅਤੇ ਇਥੋਂ ਸੈਫਾਬਾਦ, ਲਹਿਲ (ਪਟਿਆਲਾ), ਲੰਗ, ਮੂਲੋਵਾਲ, ਸੇਖਾ, ਠੀਕਰੀਵਾਲ ਹੁੰਦੇ ਹੋਏ ਆਪਣੀ ਭੈਣ ਬੀਬੀ ਵੀਰੋ ਦੇ ਘਰ ਮੱਲ੍ਹਾ ਪਿੰਡ ਪਹੁੰਚਣਾ। ਇਥੋਂ ਕਰਤਾਰਪੁਰ ਹੁੰਦੇ ਹੋਏ ਬਕਾਲਾ ਸਾਹਿਬ ਵਿਖੇ ਜਾਣਾ। (ਸਾਖੀ 26)
10. ਬਕਾਲਾ ਸਾਹਿਬ ਵਿਖੇ ਡੇਢ ਸਾਲ[2] ਰਹਿਣ ਪਿਛੋਂ ਸੰਮਤ 1729 ਦੇ ਅਰੰਭ ਵਿਚ ਚੱਕ ਨਾਨਕੀ ਵਿਖੇ ਪਹੁੰਚ ਕੇ ਵਿਸਾਖੀ ਦਾ ਪੁਰਬ ਮਨਾਉਣਾ ਅਤੇ ਇਥੋਂ ਤਿੰਨ ਦਿਨਾਂ ਲਈ ਰਾਣੀ ਚੰਪਾ ਦੇ ਸੁਨੇਹੇ 'ਤੇ ਬਿਲਾਸਪੁਰ ਜਾਣਾ। (ਸਾਖੀ 27)
11. ਚੱਕ ਨਾਨਕੀ ਵਿਖੇ ਜੇਠ ਮਾਸ ਦੀ ਪੰਦਰਸ, ਸੰਮਤ 1730 ਨੂੰ (ਗੁਰੂ) ਗੋਬਿੰਦ ਦਾਸ ਦਾ ਵਿਆਹ ਹਰਿਜਸ ਸੁਭਿਖੀ ਦੀ ਪੁੱਤਰੀ (ਬੀਬੀ) 'ਜੀਤਾ' ਨਾਲ ਕਰਨਾ। (ਸਾਖੀ 28)
12. ਸੰਮਤ 1732 ਨੂੰ ਭਾਈ ਅੜੂ ਦੱਤ ਮਟਨ ਨਿਵਾਸੀ ਦੇ ਪੁੱਤਰ ਕ੍ਰਿਪਾ ਰਾਮ ਦਾ 16 ਬ੍ਰਾਹਮਣਾਂ ਸਮੇਤ ਕਸ਼ਮੀਰ ਤੋਂ ਗੁਰੂ ਜੀ ਕੋਲ ਚੱਕ ਨਾਨਕੀ ਵਿਖੇ ਆ ਫ਼ਰਿਆਦੀ ਹੋਣਾ ਅਤੇ ਹਿੰਦੂ ਧਰਮ ਦੀ ਰੱਖਿਆ ਲਈ ਬੇਨਤੀ ਕਰਨਾ। (ਗੁਰੂ) ਗੋਬਿੰਦ ਦਾਸ ਜੀ ਨੂੰ 'ਸੰਮਤ ਸਤਾਰਾ ਸੈ ਬਤੀਸ ਸਾਵਨ ਪ੍ਰਵਿਸ਼ਟੇ ਅੱਠੇ ਕੇ ਦਿਹੁੰ' ਗੁਰੂ ਤੇਗ ਬਹਾਦਰ ਜੀ ਦੁਆਰਾ ਗੁਰਿਆਈ ਸੌਂਪਣਾਂ ਅਤੇ ਆਪ ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਦਿਆਲ ਦਾਸ ਨੂੰ ਲੈ ਕੇ ਦਿੱਲੀ ਵੱਲ ਰਵਾਨਾ ਹੋਣਾ। (ਸਾਖੀ 28)
13. ਸਰਹੰਦ ਦੇ ਹਾਕਮ ਦੁਆਰਾ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਜਾਰੀ ਕਰਨਾ, ਭਾਈ ਨਗਾਹੀਏ ਦੇ ਘਰੋਂ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ ਪਹਿਲਾਂ ਰੋਪੜ ਅਤੇ ਫੇਰ ਅਗਲੇ ਦਿਨ 'ਸੰਮਤ

---

1. ਸਾਖੀ ਪੰਨਾ 95 ਉਪਰ ਇਸ ਨੂੰ ਰਤਨ ਰਾਏ ਦਾ ਪਿਤਾ ਦੱਸਿਆ ਹੈ ਜਿਹੜਾ ਕਿ ਪ੍ਰਸਾਦੀ ਹਾਥੀ ਸਮੇਤ ਕਈ ਅਨਮੋਲ ਵਸਤੂਆਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਕੋਲ ਸ੍ਰੀ ਅਨੰਦਪੁਰ ਸਾਹਿਬ ਆਇਆ ਸੀ।
2. ਇਹ ਗੱਲ ਇਤਿਹਾਸਕ ਤੱਥਾਂ ਦੇ ਅਨੁਕੂਲ ਨਹੀਂ ਹੈ।

ਸਤਾਰਾਂ ਸੈ ਬਤੀਸ ਪ੍ਰਵਿਸ਼ਟੇ ਤੇਰਾਂ' ਨੂੰ ਸਰਹੰਦ ਦੇ ਹਾਕਮ ਕੋਲ ਪੇਸ਼ ਕਰਨਾ। ਗੁਰੂ ਜੀ ਨੂੰ ਤਿੰਨ ਮਹੀਨੇ ਬਸੀ ਪਠਾਣਾਂ ਦੇ ਬੰਦੀਖ਼ਾਨੇ ਵਿਚ ਰਖਣ ਉਪਰੰਤ ਦਿੱਲੀ ਭੇਜਣਾ[1] ਅਤੇ ਗੁਰੂ ਜੀ ਦਾ 'ਸੰਮਤ ਸਤਾਰਾਂ ਸੈ ਬਤੀਸ ਮੰਗਸਰ (ਮੱਘਰ) ਵਦੀ ਤ੍ਰੋਦਸੀ ਵੀਰਵਾਰ ਕੇ ਦਿਹੁੰ ਦਿੱਲੀ ਪਹੁੰਚਣਾ। (ਸਾਖੀ 29)

14. ਦਿੱਲੀ ਦੇ ਸੂਬੇਦਾਰ ਵੱਲੋਂ ਗੁਰੂ ਜੀ ਨੂੰ ਦਰਬਾਰ ਵਿਚ ਸੱਦ ਕੇ ਰਾਮ ਰਾਇ ਵਾਂਗ ਕਰਾਮਾਤ ਦਿਖਾਉਣ ਲਈ ਕਹਿਣਾ, ਪਰ ਗੁਰੂ ਜੀ ਦੁਆਰਾ ਸਾਫ਼ ਜਵਾਬ ਦੇਣਾ। ਅਗਲੇ ਦਿਨ ਸੂਬੇਦਾਰ ਵੱਲੋਂ ਗੁਰੂ ਜੀ ਅਗੇ ਤਿੰਨ ਸ਼ਰਤਾਂ- 1. ਪ੍ਰਿਥਮੇਂ ਅਜ਼ਮਤ ਦਿਖਾਨਾ, 2. ਇਸਲਾਮ ਕਬੂਲ ਕਰਨਾ, 3. ਮਰਨੇਂ ਕੇ ਲੀਏ ਤਿਆਰ ਹੋਨਾ, ਰੱਖਣਾ ਅਤੇ ਗੁਰੂ ਜੀ ਦਾ ਤੀਸਰੀ ਸ਼ਰਤ ਮਨਜ਼ੂਰ ਕਰਨਾ। (ਸਾਖੀ 29)
15. ਗੁਰੂ ਜੀ ਦੇ ਸੀਸ ਵਿਚ ਗਰਮ ਰੇਤ ਪਾਉਣਾ, ਤਪਦੇ ਥੰਮ ਨਾਲ ਉਲਟਾ ਕਰਕੇ ਬੰਨਣਾ ਆਦਿ ਕਸ਼ਟ ਦੇਣੇ[2] ਪਿਛੋਂ ਭਾਈ ਦਿਆਲ ਦਾਸ ਨੂੰ ਦੇਗ ਵਿਚ ਉਬਾਲ ਕੇ, ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰ ਕੇ ਅਤੇ ਭਾਈ ਸਤੀ ਦਾਸ ਨੂੰ ਰੂੰ ਵਿਚ ਲਪੇਟ ਕੇ ਜ਼ਿੰਦਾ ਜਲਾਉਣ ਜਿਹੀਆਂ ਅਣ-ਮਨੁਖੀ ਸਜ਼ਾਵਾਂ ਗੁਰੂ ਜੀ ਦੇ ਸਾਹਮਣੇ ਦੇਣੀਆਂ। (ਸਾਖੀ 30)
16. ਗੁਰੂ ਜੀ ਦੁਆਰਾ ਸ਼ਹਾਦਤ ਦੇਣ ਹਿਤ ਕਰਾਮਾਤ ਦਾ ਬਹਾਨਾ ਬਣਾ ਕੇ ਆਪਣੇ ਗਲ ਉਪਰ ਧਾਗਾ ਬੰਨ ਕੇ ਇਹ ਐਲਾਨ ਕਰਨਾ ਕਿ ਮੇਰੀ ਗਰਦਨ ਨੂੰ ਤਲਵਾਰ ਨਹੀਂ ਕਟ ਸਕਦੀ। ਜਲਾਦ ਦੁਆਰਾ ਤਲਵਾਰ ਚਲਾਉਣ 'ਤੇ ਗੁਰੂ ਜੀ ਦੇ ਸੀਸ ਦਾ ਧੜ ਤੋਂ ਅਲਗ ਹੋ ਜਾਣਾ। (ਸਾਖੀ 31)
17. ਭਾਈ ਲੱਖੀ ਦਾਸ ਦੀ ਮਦਦ ਨਾਲ ਭਾਈ ਨਾਨੂੰ ਰਾਇ, ਭਾਈ ਆਗਿਆ, ਭਾਈ ਜੈਤਾ ਤੇ ਭਾਈ ਊਦਾ ਦੁਆਰਾ ਗੁਰੂ ਜੀ ਦਾ ਸੀਸ ਉਠਾ ਕੇ ਭਾਈ ਜੈਤੇ ਦੇ ਘਰ ਪਹੁੰਚਣਾ ਅਤੇ ਭਾਈ ਲੱਖੀ ਦਾਸ ਦਾ ਆਪਣੇ ਪੁੱਤਰ ਨਗਾਹੀਏ ਆਦਿ ਦੀ ਸਹਾਇਤਾ ਨਾਲ ਧੜ ਚੁੱਕ ਕੇ ਆਪਣੇ ਘਰ ਲਿਆਉਣਾ ਅਤੇ ਘਰ ਨੂੰ ਅੱਗ ਲਗਾ ਕੇ ਗੁਰੂ ਜੀ ਦਾ ਸਸਕਾਰ ਕਰਨਾ। ਭਾਈ ਜੈਤੇ ਦੁਆਰਾ ਗੁਰੂ ਜੀ ਦਾ ਪਵਿਤਰ ਸੀਸ ਮਾਖੋਵਾਲ ਲੈ ਆਉਣਾ ਅਤੇ ਸਸਕਾਰ ਹੋਣਾ, ਪਿਛੋਂ ਭਾਈ ਲੱਖੀ ਦਾਸ ਦੁਆਰਾ ਅਸਤੀਆਂ ਲੈ ਕੇ ਮਾਖੋਵਾਲ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਪਹੁੰਚਣਾ। (ਸਾਖੀ 32-33)

---

1. ਕਈ ਗੁਰਮੁਖੀ ਸਰੋਤਾਂ ਵਿਚ ਗੁਰੂ ਜੀ ਦੀ ਗ੍ਰਿਫ਼ਤਾਰੀ ਆਗਰਾ ਤੋਂ ਹੋਣ ਦੀ ਸੂਚਨਾ ਮਿਲਦੀ ਹੈ।
2. ਗੁਰੂ ਜੀ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਤਸੀਹੇ ਦੇਣ ਦਾ ਜ਼ਿਕਰ ਹੋਰਨਾਂ ਸਰੋਤਾਂ ਵਿਚ ਵੀ ਵੇਖਣ ਨੂੰ ਮਿਲਦਾ ਹੈ, ਜਿਵੇਂ- "ਥੰਭ ਤਪਾਵਤ ਲੋਹ ਕੇ ਨੀਰ ਦੇਤ ਨਹਿ ਰੰਚਤ। ਤਪਤ ਅਧੋ ਮੁਖ ਕਰਤ ਹੈ, ਰੇਤ ਤਪਤ ਅਤਜੰਤ॥31॥ [61॥] -ਭਾਈ ਕੁਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10,* ਪੰਨਾ 54.

# ਗੁਰਬਿਲਾਸ ਪਾਤਸਾਹੀ ੧੦

| | | |
|---|---|---|
| ਸਿਰਲੇਖ | : | ਗੁਰਬਿਲਾਸ ਪਾਤਸਾਹੀ ੧੦ |
| ਲੇਖਕ | : | ਸੁੱਖਾ ਸਿੰਘ |
| ਰਚਨਾ-ਕਾਲ | : | ਸੰਮਤ 1854 (ਸੰਨ 1797) |
| ਰਚਨਾ-ਸਥਾਨ | : | ਤਖ਼ਤ ਸ੍ਰੀ ਕੇਸਗੜ੍ਹ ਸਾਹਿਬ (ਸ੍ਰੀ ਅਨੰਦਪੁਰ ਸਾਹਿਬ) |
| ਮੁੱਖ ਵਿਸ਼ਾ | : | ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਬ੍ਰਿਤਾਂਤ। |
| ਖਰੜੇ | : | ਭਾਸ਼ਾ ਵਿਭਾਗ ਪੰਜਾਬ, ਪਟਿਆਲਾ ; ਮੋਤੀ ਬਾਗ ਪੈਲੇਸ, ਪਟਿਆਲਾ ; ਪੰਜਾਬ ਆਰਕਾਈਵਜ਼, ਪਟਿਆਲਾ ; ਪੰਜਾਬੀ ਯੂਨੀਵਰਸਿਟੀ, ਪਟਿਆਲਾ; ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ; ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ; ਖਾਲਸਾ ਕਾਲਜ, ਅੰਮ੍ਰਿਤਸਰ, ਆਦਿ। |
| ਪ੍ਰਕਾਸ਼ਿਤ | : | ਲਾਲਾ ਰਾਮਚੰਦ ਮਾਨਕਟਾਹਲਾ, ਲੁਹਾਰੀ ਦਰਵਾਜ਼ਾ, ਲਾਹੌਰ, ਸੰਮਤ 1969 ਬਿ. (1912 ਈ.) ; ਡਾ. ਗੁਰਸ਼ਰਨ ਕੌਰ ਜੱਗੀ (ਸੰਪਾ.), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1989 (ਦੂਜੀ ਵਾਰ); ਡਾ. ਮਨਵਿੰਦਰ ਸਿੰਘ (ਸੰਪਾ.) ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2019 ; ਡਾ. ਹਰਦੇਵ ਸਿੰਘ (ਸੰਪਾ.), ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਹਿਗੜ੍ਹ ਸਾਹਿਬ, 2019 ; ਡਾ. ਜਯ ਭਗਵਾਨ ਗੋਇਲ (ਹਿੰਦੀ ਅਨੁਵਾਦ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1989. |

ਡਾ. ਗੁਰਸ਼ਰਨ ਕੌਰ ਜੱਗੀ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 7-29 ਅਤੇ 62-67 ਤਕ ਦੇਖੀ ਜਾ ਸਕਦੀ ਹੈ।

ਮੁੱਖ ਘਟਨਾਵਾਂ

1. ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਜੋਤੀ-ਜੋਤਿ ਸਮਾਉਣ ਪਿਛੋਂ ਬਕਾਲਾ ਵਿਖੇ 22 ਸੋਢੀਆਂ ਦਾ ਮੰਜੀਆਂ ਲਗਾ ਕੇ ਗੁਰੂ ਬਣ ਬੈਠਨਾ ਅਤੇ ਮੱਖਣ ਸ਼ਾਹ ਨਾਮੀ ਵਾਪਾਰੀ ਦਾ ਦਰਸ਼ਨਾਂ ਲਈ ਆਉਣਾ। 'ਆਤਮ ਦਰਸੀ ਗੁਰੂ ਜੁ ਹੋਇ। ਮਾਂਗ ਲੇਇਗੋ ਮੁਖ ਤੇ ਸੋਇ।' ਦੇ ਵਿਸ਼ਵਾਸ ਤਹਿਤ ਉਸ ਦੁਆਰਾ ਸਭਨਾਂ ਅਗੇ ਪੰਜ-ਪੰਜ ਮੋਹਰਾਂ ਦੀ ਭੇਟਾ ਰੱਖਣਾ ਅਤੇ ਗੁਰੂ ਤੇਗ ਬਹਾਦਰ ਜੀ

ਦੁਆਰਾ ਪੂਰੀ ਭੇਟਾ ਅਰਪਿਤ ਕਰਨ ਲਈ ਕਹਿਣਾ। ਮੱਖਣ ਸ਼ਾਹ ਦੁਆਰਾ ਪੂਰੀ ਭੇਟਾ ਅਰਪਿਤ ਕਰਨ ਉਪਰੰਤ 'ਲਾਧਾ ਗੁਰੂ ਸੰਗਤਿ ਜੀ' ਦਾ ਹੋਕਾ ਦੇ ਕੇ ਸੰਗਤਾਂ ਨੂੰ ਅਸਲ ਗੁਰੂ ਦਾ ਭੇਤ ਦੱਸਣਾ ਅਤੇ ਸੰਗਤ ਦਾ ਗੁਰੂ ਦਰਸ਼ਨਾਂ ਲਈ ਆਉਣਾ। (ਪੰਨਾ 7–11)

2. ਧੀਰਮਲ ਦਾ ਗੁਰੂ ਜੀ ਨਾਲ ਈਰਖਾ ਕਰਨਾ, ਧੱਕੇ ਨਾਲ ਗੁਰੂ ਜੀ ਦੀ ਭੇਟਾ ਲੈ ਜਾਣਾ ਅਤੇ ਸੰਗਤਾਂ ਦਾ ਰੋਹ ਵਿਚ ਆ ਕੇ ਧੀਰਮਲ ਨੂੰ ਲੁੱਟ ਲਿਆਉਣਾ, ਪਰ ਗੁਰੂ ਸਾਹਿਬ ਦੁਆਰਾ ਆਦਿ ਗ੍ਰੰਥ ਸਾਹਿਬ ਸਮੇਤ ਸਾਰਾ ਸਮਾਨ ਧੀਰਮਲ ਨੂੰ ਵਾਪਸ ਕਰਨ ਲਈ ਕਹਿਣਾ। (ਪੰਨਾ 11–12)
3. ਗੁਰੂ ਤੇਗ ਬਹਾਦਰ ਜੀ ਦਾ ਕੀਰਤਪੁਰ ਸਾਹਿਬ ਆ ਕੇ ਨਿਵਾਸ ਕਰਨਾ ਅਤੇ ਜਗ੍ਹਾ ਖ਼ਰੀਦ ਕੇ, ਉਥੋਂ ਮਾਖੋ ਦੈਂਤ ਨੂੰ ਕਢ ਕੇ ਸ੍ਰੀ ਅਨੰਦਪੁਰ ਸਾਹਿਬ ਵਸਾਉਣਾ। (ਪੰਨਾ 13–16)
4. 'ਤਾਰਨੇ ਸੰਸਾਰ ਸਾਗਰ' ਦੇ ਮਿਸ਼ਨ ਤਹਿਤ ਗੁਰੂ ਜੀ ਦਾ ਕੁਰੁਕਸ਼ੇਤਰ, ਹਰਿਦਵਾਰ, ਗੋਰਖ ਮਤਾ, ਨਾਨਕ ਮਤਾ, ਨੀਮਖਾਰ, ਪ੍ਰਯਾਗ (ਇਲਾਹਾਬਾਦ), ਬਨਾਰਸ, ਆਦਿ ਵਖ–ਵਖ ਤੀਰਥਾਂ ਉਪਰ ਪ੍ਰਚਾਰ–ਯਾਤਰਾ ਹਿਤ ਜਾਣਾ। ਪੂਰਬ ਦੀ ਪ੍ਰਚਾਰ–ਯਾਤਰਾ ਦੌਰਾਨ ਪਟਨਾ ਸਾਹਿਬ ਪਹੁੰਚਣਾ ਅਤੇ ਬੰਗਾਲ ਦੀ ਮੁਹਿੰਮ ਉਪਰ ਆਏ ਰਾਜਾ ਮਾਨ ਸਿੰਘ[1] ਦਾ ਗੁਰੂ ਜੀ ਪਾਸ ਆਉਣਾ ਅਤੇ ਉਨ੍ਹਾਂ ਨੂੰ ਆਪਣੇ ਨਾਲ ਬੰਗਾਲ ਲੈ ਜਾਣਾ।[2] (ਪੰਨਾ 17–29)
5. 'ਭਾਰਥ ਖੰਡ ਕੋ ਜਾਤ ਰਸਾਤਲ ਰਾਖ ਲਯੋ ਜਹ ਸੀਸ ਚਢਾਈ' ਦੇ ਉਦੇਸ਼ ਤਹਿਤ ਗੁਰੂ ਜੀ ਦਾ ਦਿੱਲੀ ਜਾਣਾ, ਇਕ ਆਜੜੀ ਨੂੰ ਅਸ਼ਰਫੀ ਦੇ ਕੇ ਮਿਠਾਈ ਲੈਣ ਭੇਜਣਾ ਅਤੇ ਇਸ ਤਰ੍ਹਾਂ ਆਪ ਗ੍ਰਿਫ਼ਤਾਰ ਹੋਣ ਦੀ ਖੇਡ ਰਚਾਉਣੀ, ਸਿੱਖਾਂ ਸਮੇਤ ਗ੍ਰਿਫ਼ਤਾਰ ਹੋਣਾ। ਗੁਰੂ ਜੀ ਨੂੰ ਇਸਲਾਮ ਧਾਰਨ ਕਰਨ ਲਈ ਕਹਿਣਾ ਪਰ ਗੁਰੂ ਜੀ ਦਾ ਇਨਕਾਰ ਕਰ ਦੇਣਾ। ਇਕ ਸਿੱਖ ਤੋਂ ਇਲਾਵਾ ਬਾਕੀ ਸਿੱਖਾਂ ਦਾ ਕਰਾਮਾਤੀ ਢੰਗ ਨਾਲ ਬੰਦੀਖ਼ਾਨੇ ਵਿਚੋਂ ਚਲੇ ਜਾਣਾ, ਗੁਰੂ ਜੀ ਦੁਆਰਾ ਇਕ ਸਿੱਖ ਕੋਲੋਂ ਹੀ ਆਪਣਾ ਸੀਸ ਕਟਵਾ ਲੈਣਾ ਅਤੇ ਗੁਰੂ ਜੀ ਦੇ ਪਵਿਤਰ ਸੀਸ ਦਾ ਦਿੱਲੀ ਅਤੇ ਪਵਿਤਰ ਧੜ ਦਾ ਸਸਕਾਰ ਅਨੰਦਪੁਰ ਸਾਹਿਬ ਹੋਣਾ[3], ਕੁਝ ਗ਼ੈਰ–ਸਿਧਾਂਤਕ ਅਤੇ ਗ਼ੈਰ–ਇਤਿਹਾਸਕ ਪ੍ਰਸੰਗਾਂ ਦਾ ਵਰਨਨ। (ਪੰਨਾ 62–67)

---

1. ਵੇਖੋ ਫੁਟ–ਨੋਟ 1, ਪੰਨਾ 104.
2. "ਬਿਬਿਧ ਭਾਂਤ ਬਿਨਤੀ ਤਿਨ ਪਾਈ। ਪਲ ਮੈ ਸਤਿਗੁਰ ਲਏ ਰਿਝਾਈ।
ਪੂਰਬ ਗਯੋ ਤਬੈ ਵਹ ਰਾਜਾ। ਲੀਨੇ ਸਾਥ ਗਰੀਬ ਨਿਵਾਜਾ।143।
ਕਾਮ ਰੂਪ ਔ ਦੇਸ ਬੰਗਾਲਾ। ਬਿਜੈ ਕਰਿਯੋ ਤਿਨ ਆਨੰਦ ਨਾਲਾ।
ਮਰਦਾਨਾ ਕੀਨੋ ਜਿਹ ਮੇਢਾ। ਵਹੈ ਦੇਸ ਜੀਤਯੋ ਤਿਨ ਟੇਢਾ।144।"
3. ਵੇਖੋ ਫੁਟ–ਨੋਟ 7, ਪੰਨਾ 40.

## ਸਿੰਘ ਸਾਗਰ

ਸਿਰਲੇਖ : ਸਿੰਘ ਸਾਗਰ

ਲੇਖਕ : ਵੀਰ ਸਿੰਘ ਬਲ

ਰਚਨਾ-ਕਾਲ : ਸੰਮਤ 1884 (ਸੰਨ 1827)

ਰਚਨਾ-ਸਥਾਨ : ਪਟਿਆਲਾ

ਮੁੱਖ ਵਿਸ਼ਾ : ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਬ੍ਰਿਤਾਂਤ।

ਖਰੜੇ : ਮੋਤੀ ਬਾਗ਼ ਪੈਲੇਸ ਲਾਇਬ੍ਰੇਰੀ, ਪਟਿਆਲਾ ; ਕ੍ਰਿਸ਼ਨਾ ਕੁਮਾਰੀ ਬਾਂਸਲ ਦੀ ਨਿਜੀ ਲਾਇਬ੍ਰੇਰੀ।

ਪ੍ਰਕਾਸ਼ਿਤ : ਕ੍ਰਿਸ਼ਨਾ ਕੁਮਾਰੀ ਬਾਂਸਲ (ਸੰਪਾ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998 (ਦੂਜੀ ਵਾਰ).

ਕ੍ਰਿਸ਼ਨਾ ਕੁਮਾਰੀ ਬਾਂਸਲ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 17-46 ਤਕ ਅੰਕਿਤ ਹੈ।

ਮੁੱਖ ਘਟਨਾਵਾਂ

1. ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਸਮੇਂ ਗੁਰੂ ਤੇਗ ਬਹਾਦਰ ਜੀ ਦੁਆਰਾ ਯਗ ਕਰਨ ਅਤੇ ਪੰਡਿਤਾਂ ਨੂੰ ਦਾਨ ਦੇਣ ਦਾ ਗ਼ੈਰ-ਇਤਿਹਾਸਕ ਪ੍ਰਸੰਗ। (ਪੰਨਾ 17-20)
2. ਸਾਸਾਰਾਮ ਤੋਂ ਕਾਸ਼ੀ (ਬਨਾਰਸ) ਪਹੁੰਚਣਾ ਅਤੇ ਉਥੋਂ ਦੇ ਰਾਜੇ ਦਾ ਗੁਰੂ ਜੀ ਦੇ ਚਰਨਾਂ ਵਿਚ ਆਉਣਾ, ਇਸੇ ਤਰ੍ਹਾਂ ਗੁਰੂ ਜੀ ਦਾ ਬਰਮਾਬ੍ਰਤ[1] ਰੁਕਣਾ ਅਤੇ ਉਥੋਂ ਦੇ ਰਾਜੇ ਦਾ ਦਰਸ਼ਨਾਂ ਲਈ ਆਉਣਾ। ਇਥੋਂ ਲਖਨੌਰ ਅਤੇ ਫਿਰ ਕੀਰਤਪੁਰ ਸਾਹਿਬ ਆਉਣਾ। ਕਹਿਲੂਰ ਦੇ ਰਾਜੇ ਤੋਂ ਤੀਹ ਹਜ਼ਾਰ ਵਿਚ ਤੀਹ ਹਜ਼ਾਰ ਘੁਮਾਂਉਂ ਜ਼ਮੀਨ ਮੁੱਲ ਲੈ ਕੇ (ਚੱਕ ਨਾਨਕੀ) ਨਗਰ ਵਸਾਉਣਾ। (ਪੰਨਾ 22-25; 30-33)

---

1. ਗਿਆਨੀ ਗਿਆਨ ਸਿੰਘ ਅਨੁਸਾਰ 'ਬ੍ਰਹਮਾਵਰਤ' ਇਕ ਤੀਰਥ ਹੈ ਜੋ ਕਾਹਨਪੁਰ ਤੋਂ ਪੰਜ ਕੋਹ ਦੂਰ ਗੰਗਾ ਦੇ ਕਿਨਾਰੇ ਉਪਰ ਹੈ। ਇਥੇ ਗੁਰੂ ਜੀ ਬਠੂਰ ਬਸਤੀ ਕੋਲ ਤਿੰਨ ਦਿਨ ਠਹਿਰੇ ਸਨ। - *ਤਵਾਰੀਖ਼ ਗੁਰੂ ਖ਼ਾਲਸਾ* (ਭਾਗ ਪਹਿਲਾ), ਪੰਨਾ 777.

3. ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਮਨੋਰਥ 'ਜਨੂੰ (ਜਨੇਊ) ਟਿਕੇ ਲਾਜ ਹਿੰਦਾਨ ਰਖੀਜੀਏ।' ਦਸਦੇ ਹੋਏ, ਗੁਰੂ ਜੀ ਦੁਆਰਾ ਔਰੰਗਜ਼ੇਬ ਨੂੰ 'ਕਰਾਮਾਤ ਹਮਰੀ ਇਹੈ ਤੂੰ ਨਿਸਚੈ ਜੀਯ ਧਾਰੁ। ਧਾਵੈਂ ਕੇਸੀ ਤੇਗ ਵੈ ਕਰੇ ਨ ਬ੍ਰਹਮ ਪ੍ਰਹਾਰ।' ਆਖ ਕੇ ਆਪਣੇ ਸੀਸ ਦਾ ਬਲੀਦਾਨ ਦੇਣ ਲਈ ਆਪ ਹੀ ਢੰਗ ਰਚਣ ਦਾ ਪ੍ਰਸੰਗ, ਪਰ ਇਸ ਸਾਰੀ ਘਟਨਾ ਨੂੰ ਵਧਾ-ਚੜ੍ਹਾ ਕੇ ਪੇਸ਼ ਕਰਦਿਆਂ ਸਨਾਤਨੀ ਰੰਗ ਦੇਣਾ। (ਪੰਨਾ 39-43)

# ਗੁਰਕੀਰਤ ਪ੍ਰਕਾਸ਼

ਸਿਰਲੇਖ : ਗੁਰਕੀਰਤ ਪ੍ਰਕਾਸ਼

ਲੇਖਕ : ਵੀਰ ਸਿੰਘ ਬਲ

ਰਚਨਾ-ਕਾਲ : ਸੰਮਤ 1891 (ਸੰਨ 1834)

ਰਚਨਾ-ਸਥਾਨ : ਪਟਿਆਲਾ

ਮੁੱਖ ਵਿਸ਼ਾ : ਦਸ ਗੁਰੂ ਸਾਹਿਬਾਨ ਦਾ ਜੀਵਨ-ਬ੍ਰਿਤਾਂਤ।

ਖਰੜੇ : ਪੰਜਾਬ ਆਰਕਾਈਵਜ਼, ਪਟਿਆਲਾ ; ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਪ੍ਰਕਾਸ਼ਿਤ : ਡਾ. ਗੁਰਬਚਨ ਕੌਰ (ਸੰਪਾ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986.

ਡਾ. ਗੁਰਬਚਨ ਕੌਰ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 161-62 ਅਤੇ 241-246 ਤਕ ਵੇਖੀ ਜਾ ਸਕਦੀ ਹੈ।

ਮੁੱਖ ਘਟਨਾਵਾਂ

1. ਬਾਬਾ ਬਕਾਲਾ ਵਿਖੇ 22 ਮੰਜੀਆਂ ਲਗਾ ਕੇ ਸੋਢੀਆਂ ਦਾ ਗੁਰੂ ਬਣ ਬੈਠਣਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲੈ ਕੇ ਧੀਰਮਲ ਦਾ ਵੀ ਬਾਬਾ ਬਕਾਲਾ ਵਿਖੇ ਆ ਟਿਕਣਾ। ਡੁਬਦੇ ਜਹਾਜ਼ ਨੂੰ ਬਚਾਉਣ ਦਾ ਸ਼ੁਕਰਾਨਾ ਕਰਨ ਹਿਤ ਮੱਖਣ ਸਿੰਘ[1] ਦਾ ਬਕਾਲਾ ਵਿਖੇ ਆਉਣਾ, ਪਰ ਬਹੁਤ ਜ਼ਿਆਦਾ ਆਪੋ ਬਣੇ ਗੁਰੂ ਵੇਖ ਕੇ ਚਕ੍ਰਿਤ ਹੋ ਜਾਣਾ। ਪਿਛੋਂ 'ਜੋ ਮੋ ਤੇ ਮਾਂਗ ਅਮਾਂਨਾਂ' ਦੇ ਵਿਸ਼ਵਾਸ ਤਹਿਤ ਸਭ ਅਗੇ ਦੋ-ਦੋ ਮੋਹਰਾਂ ਰੱਖ ਕੇ ਮੱਥਾ ਟੇਕਣਾ ਅਤੇ ਗੁਰੂ ਤੇਗ ਬਹਾਦਰ ਜੀ ਦੁਆਰਾ 'ਮੁਹਿਰ ਪਾਂਚ ਸੈ ਕਿਉਂ ਗਹਿ ਰਾਖੀ' ਆਖ ਕੇ ਪੂਰੀ ਭੇਟਾ ਅਰਪਿਤ ਕਰਨ ਲਈ ਕਹਿਣਾ। ਗੁਰੂ ਸਾਹਿਬ ਕੋਲੋਂ ਇਹ ਬਚਨ ਸੁਣ ਕੇ ਮੱਖਣ ਸਿੰਘ ਦੁਆਰਾ 'ਗੁਰੂ ਲਾਧਾ ਗੁਰੂ ਲਾਧਾ' ਦਾ ਊਚੇ ਚੜ੍ਹਕੇ ਹੋਕਾ ਦੇਣਾ ਅਤੇ ਸੰਗਤ ਦਾ ਗੁਰੂ ਚਰਨਾਂ ਵਿਚ ਆਉਣਾ। (ਪੰਨਾ 241-42)
2. ਭਾਈ ਗੁਰਦਿਤਾ[2] ਜੀ ਦੁਆਰਾ ਗੁਰੂ ਜੀ ਨੂੰ ਗੁਰਿਆਈ ਦਾ ਤਿਲਕ ਲਗਾਉਣਾ। ਧੀਰਮਲ ਦਾ ਵਿਰੋਧੀ ਬਣ ਬੈਠਣਾ ਅਤੇ ਗੁਰੂ ਜੀ ਉਪਰ ਗੋਲੀ ਚਲਵਾਉਣਾ[3] ਅਤੇ ਕਾਰ-ਭੇਟਾ ਲੁਟ ਕੇ ਲੈ

1. ਇਸ ਸਿੱਖ ਦਾ ਨਾਂ ਮੱਖਣ ਸ਼ਾਹ ਸੀ।

2. ਇਹ ਬਾਬਾ ਬੁੱਢਾ ਜੀ ਦੇ ਵੰਸ਼ਜ ਸਨ।

3. ਧੀਰਮਲ ਦੇ ਮਸੰਦ ਸ਼ੀਹੇਂ ਦੁਆਰਾ ਗੁਰੂ ਜੀ ਉਪਰ ਗੋਲ਼ੀ ਚਲਾਈ ਗਈ ਸੀ।

ਜਾਣਾ ਪਰ ਸਿੱਖਾਂ ਦੁਆਰਾ ਉਸ ਦੇ ਸਥਾਨ 'ਤੇ ਹਮਲਾ ਕਰਕੇ ਸਾਰਾ ਸਮਾਨ ਵਾਪਸ ਲੈ ਆਉਣਾ ਅਤੇ ਆਦਿ ਬੀੜ (ਸ੍ਰੀ ਗੁਰੂ ਗ੍ਰੰਥ ਸਾਹਿਬ) ਸਮੇਤ ਧੀਰਮਲ ਦਾ ਵੀ ਬਹੁਤ ਸਮਾਨ ਨਾਲ ਲੈ ਆਉਣਾ। ਗੁਰੂ ਜੀ ਦੁਆਰਾ ਸਿੱਖਾਂ ਨੂੰ ਧੀਰਮਲ ਦਾ ਸਾਰਾ ਸਮਾਨ ਵਾਪਸ ਕਰਨ ਲਈ ਆਖਣਾ। (ਪੰਨਾ 242-43)

3. ਗੁਰੂ ਜੀ ਦਾ ਚੱਕ ਗੁਰੂ (ਸ੍ਰੀ ਅੰਮ੍ਰਿਤਸਰ ਸਾਹਿਬ) ਜਾਣ ਪਿਛੋਂ ਮਾਖੋਵਾਲ[1] ਆ ਟਿਕਣਾ। ਇਥੋਂ ਸੈਫਾਵਾਦ, ਲੰਗ, ਸੀਂਬੜੋ, ਸਮਾਣਾ, ਮੂਲੋਵਾਲ, ਜਵੰਧੇ, ਸੇਖੇ, ਕੋਟਲੀ, ਹੇਰਾਂ, ਸਾਬੋ ਕੀ ਤਲਵੰਡੀ, ਬਰ੍ਹੇ, ਖੀਵਾ, ਭਿਖੀ, ਲੇਲ੍ਹ, ਬੱਲਰਾ, ਆਦਿ ਹੁੰਦੇ ਹੋਏ ਗੁਰੂ ਜੀ ਦਾ ਧਮਤਾਨ ਸਾਹਿਬ ਪੁਜਣਾ। ਉਥੋਂ ਕੁਰੁਕਸ਼ੇਤਰ, ਤ੍ਰਿਬੈਣੀ (ਇਲਾਹਾਬਾਦ) ਆਦਿ ਤੀਰਥਾਂ ਤੋਂ ਹੁੰਦੇ ਹੋਏ ਪਟਨਾ ਸਾਹਿਬ ਪਹੁੰਚਣਾ ਅਤੇ ਉਥੇ ਦਸਵੇਂ ਪਾਤਸ਼ਾਹ ਦਾ ਪ੍ਰਕਾਸ਼ ਹੋਣਾ। ਪੂਰਬ ਵੱਲ ਪੰਜ ਸਾਲ ਰਹਿਣ ਪਿਛੋਂ ਪਹਿਲਾਂ ਲਖਨੌਰ ਅਤੇ ਫਿਰ ਮਾਖੋਵਾਲ ਆ ਬਿਰਾਜਣਾ। (ਪੰਨਾ 243-45)

4. ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਪ੍ਰਸੰਗ ਲਿਖਣ ਲਗਿਆਂ ਕਵੀ ਨੇ ਸੂਚਨਾ ਦਿਤੀ ਹੈ ਕਿ ਇਸ ਸੰਬੰਧੀ ਜਾਣਕਾਰੀ ਲਈ ਉਸ ਦੁਆਰਾ ਲਿਖਿਆ ਗ੍ਰੰਥ 'ਸਿੰਘ ਸਾਗਰ' ਵੇਖਿਆ ਜਾਵੇ-

ਧਰਮੁ ਹਿੰਦ ਕਾ ਰਾਖਣ ਹੇਤ। ਕ੍ਰਿਪਾ ਸਿੰਧ[2] ਗੁਰ ਹੋਇ ਸੁਚੇਤ।੬੪।
ਜੈਸੇ ਸ੍ਰੀ ਗੁਰੁ ਸਾਂਗੁ ਵ੍ਰਤਾਇਯਾ। ਸਿੰਧ ਸਾਗਰ[3] ਮੈਂ ਸਰਬ ਅਲਾਇਯਾ।
ਸਿੰਘ ਸਾਗਰ ਕੇ ਚੌਥੇ ਧਿਆਇ। ਸਰਬ ਕਥਾ ਕਵਿ ਲਿਖੀ ਬਨਾਇ।੬੫।
ਦੋਹਰਾ :
ਰਾਜ ਕੀਯਾ ਦਸ ਬਰਸ ਗੁਰ ਦਿਨ ਇਕੀਸ ਸੱਤ ਮਾਸੁ।
ਸਤ੍ਰਾਂਸ ਪੈਂਹਿੰਟਸ[4] ਮੈਂ ਕੀਓ ਬੈਕੁੰਠੈਂ ਬਾਸ।੬੬।" (ਪੰਨਾ 245-46)

---

1. ਇਹ ਨਗਰ ਗੁਰੂ ਜੀ ਨੇ ਆਪ ਵਸਾਇਆ ਸੀ, ਜਿਹੜਾ ਕਿ ਸ੍ਰੀ ਅਨੰਦਪੁਰ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੈ।
2. ਕ੍ਰਿਪਾ ਦੇ ਸਾਗਰ।
3. ਸਿੰਘ ਸਾਗਰ।
4. ਕਵੀ ਨੂੰ ਭੁਲੇਖਾ ਲਗਿਆ ਹੈ, ਦਰਅਸਲ ਗੁਰੂ ਤੇਗ ਬਹਾਦਰ ਜੀ ਨੂੰ ਸੰਮਤ 1732 (ਸੰਨ 1675) ਵਿਚ ਸ਼ਹੀਦ ਕੀਤਾ ਗਿਆ ਸੀ। ਸੰਮਤ 1765 (ਸੰਨ 1708) ਵਿਚ ਗੁਰੂ ਗੋਬਿੰਦ ਸਿੰਘ ਜੀ ਜੋਤੀ-ਜੋਤਿ ਸਮਾਏ ਸਨ, ਜਿਸ ਦਾ ਹਵਾਲਾ ਕਵੀ ਨੇ ਆਪਣੀ ਰਚਨਾ *ਸਿੰਘ ਸਾਗਰ* ਵਿਚ ਇਸ ਤਰ੍ਹਾਂ ਦਿਤਾ ਹੈ,

ਸਾਲ ਬਤੀਸ ਛਿ ਮਾਸ ਗੁਰੂ ਦਸ ਪੰਚ ਦਿਨੰ ਤਨ ਰਾਜੁ ਰੁਮਾਇਯੋ।
ਸੰਬਤ ਸੱਤਰਾ ਮੈ ਅਰ ਪੈਹਟ ਬਿੱਕ੍ਰਮ ਆਗਮ ਮਾਂਹਿ ਬਤਾਇਯੋ।
ਪੰਚਮੀ ਕਾਤਕ ਮਾਸ ਸੁਦੀ ਨਿਜ ਸੱਤ ਸੁਰੂਪ ਸੁਰੂਪ ਸਮਾਇਯੋ।
ਤੇਜ ਪ੍ਰਕਾਸ ਰਹਿਯੋ ਮਹਿ ਮੰਡਲ ਬਾਸੁ ਬੈਕੁੰਠ ਸ੍ਰੀ ਗੁਰ ਪਾਇਯੋ।

(ਪੰਨਾ 159)

## ਪ੍ਰਕਾਸ਼ ਸੰਬੰਧੀ ਵੇਰਵਾ

ਸ੍ਰੀ ਨਾਨਕੀ ਜਗਮਾਤ[1]। ਜਨੁ ਜਾਂਨਕੀ ਸੱਖਿਯਾਤ।
ਤਿੰਹਿਂ ਪੂਤ ਜਾਏ ਤੀਨ। ਪੁਰ ਤੀਨ ਮੈ ਪਰਬੀਨ।੨੨।
ਸੁਭ ਅਣੀਂ ਰਾਇ ਅਨੂਪ। ਦੁਆ ਅਟਲ ਅਟਲ ਸਰੂਪ।
ਤੀਯਾ ਤੇਗ ਬਹਾਦਰ ਜੌਂਨ[2]। ਪਤੁ ਜਾਂਨੁ ਚੌਦਹਿਂ ਭੌਨ[3]।੨੩।

(ਪੰਨਾ 161-62)

1. ਜਗਤ ਮਾਤਾ।
2. ਪ੍ਰਕਾਸ਼, ਭਾਵ ਤੀਜੇ ਪੁੱਤਰ ਗੁਰੂ ਤੇਗ ਬਹਾਦਰ ਜੀ ਪ੍ਰਕਾਸ਼ਮਾਨ ਹਨ।
3. ਜਿਨ੍ਹਾਂ ਦੀ ਸੋਭਾ ਚੌਦਾਂ ਭਵਨਾਂ ਵਿਚ ਫੈਲੀ ਹੋਈ ਸਮਝੋ।

# ਸ਼ਹੀਦ ਬਿਲਾਸ ਭਾਈ ਮਨੀ ਸਿੰਘ

ਸਿਰਲੇਖ : ਸ਼ਹੀਦ ਬਿਲਾਸ ਭਾਈ ਮਨੀ ਸਿੰਘ

ਲੇਖਕ : ਸੇਵਾ ਸਿੰਘ

ਗੁਰਮੁਖੀ ਅਨੁ. : ਛੱਜੂ ਸਿੰਘ ਭੱਟ

ਰਚਨਾ-ਕਾਲ : ਸਿੱਖ-ਰਾਜ ਦਾ ਸਮਾਂ

ਰਚਨਾ-ਸਥਾਨ : ਲਾਡਵਾ ਤੇ ਭਾਦਸੋਂ[1]

ਮੁੱਖ ਵਿਸ਼ਾ : ਸ਼ਹੀਦ ਭਾਈ ਮਨੀ ਸਿੰਘ ਦਾ ਜੀਵਨ-ਬ੍ਰਿਤਾਂਤ।

ਖਰੜਾ : ਸੰਪਾਦਕ ਨੂੰ ਭੱਟ ਮੋਹਲੂ ਰਾਮ ਦੇ ਘਰੋਂ ਨਗਰ ਕਰਸਿੰਧੂ (ਜੀਂਦ) ਤੋਂ ਪ੍ਰਾਪਤ ਹੋਇਆ ਸੀ।[2]

ਪ੍ਰਕਾਸ਼ਿਤ : ਗਿਆਨੀ ਗਰਜਾ ਸਿੰਘ (ਸੰਪਾ.), ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, 2007 (ਦੂਜੀ ਵਾਰ).

ਗਿਆਨੀ ਗਰਜਾ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 55-57 ਤਕ ਮਿਲਦੀ ਹੈ।

## ਮੂਲ-ਪਾਠ

ਚੌਪਈ।

...ਜਬ ਸਤਿਗੁਰ ਭਾਣਾ ਵਰਤਿਆ। ਗੁਰੂ ਬਕਾਲੇ ਮੱਧ ਅਲਾਇਆ।

ਮਨੀਆ[3] ਮਾਤ ਸਾਥ ਤਬ ਆਏ। ਗੁਰੂ ਬਾਬੇ ਦੇ ਦਰਸ਼ਨ ਪਾਏ।...।੨੬।

ਸਵੈਯਾ।

ਏਤ ਦਿਸਾ ਗੁਰ ਤੇਗ ਬਹਾਦਰ, ਹੇਤ ਆਯੋ ਕਰ ਪੂਰਬ ਦੌਰਾ।

---

1. ਸ਼ਹੀਦ ਬਿਲਾਸ ਪੋਥੀ ਸੁਰੂ ਕਰੀ ਲਾਡਵੇ ਮਾਂਹਿ।
ਪਾਯੋ ਭੋਗ ਆ ਭਾਦਸੋਂ ਗੁਰੂ ਕ੍ਰਿਪਾ ਤੇ ਆਇ।207।

2. ਇਹ ਖਰੜਾ ਹੋਰ ਵਧੇਰੇ ਖੋਜ ਦੀ ਮੰਗ ਕਰਦਾ ਹੈ।

3. ਭਾਈ ਮਨੀ ਸਿੰਘ।

ਪੁਰੀ ਆਨੰਦ ਅਨੰਦ ਭਯੋ, ਘਨੀ ਸੰਗਤ ਆਵਤ ਵਾਂਗਰ ਭੌਰਾ[1]।
ਦਰਸਨ ਪਾਵਨ[2] ਗੋਬਿੰਦ ਦਾਸ ਕੇ, ਚਹੁੰ ਦਿਸ ਮੇਂ ਮਚ ਗਯੋ ਸੀ ਰੌਰਾ[3]।
ਸੇਵਾ ਹਰੀ ਸਿੰਘ ਮਨੀ ਸਿੰਘ ਜੁ ਪਹੁੰਚ ਕੇ, ਬੰਦਨ ਕਰਤ ਦੋਊ ਕਰ ਜੋਰਾ[4]।੨੯।
ਦੋਹਰਾ।
ਆਯੋ ਸਹਿਤ ਪਰਿਵਾਰ ਕੇ, ਮਨੀ ਸਿੰਘ ਬੁਧਿਮਾਨ।
ਸਤ੍ਰਹ ਸੈ ਨੌ ਬੀਸ[5] ਮੈਂ, ਚੇਤ੍ਰ ਮਾਸ ਪਛਾਨ।੩੦।
ਤੇਗ ਬਹਾਦਰ ਗੁਰੂ ਢਿਗ[6], ਚੱਕ ਨਾਨਕੀ[7] ਮਾਹਿ।
ਬਾਣੀ ਪੜ੍ਹੈ ਬਾਣੀ ਸੁਣੇ, ਬਾਣੀ ਲਿਖੇ ਲਿਖਾਹਿ।੩੧।
ਸਵੈਯਾ।
ਹਿੰਦ ਵਿਖੈ ਅੰਧ ਘੋਰ ਮਚਿਯੋ ਜਬ, ਸਾਧੁ ਸੰਤ ਨਹਿ ਦੇਖਨ ਪਾਵਤ।
ਧਰਮ ਦੇ ਥਾਂ ਅਧਰਮ ਹੋਵੈ, ਨਹਿ ਰਛਿਕ[8] ਗਊ ਗਰੀਬ ਦਿਖਾਵਤ।
ਤਬ ਤੇਗ ਬਹਾਦਰ ਹਿੰਦ ਕੀ ਚਾਦਰ, ਥੇ ਚਕ ਨਾਨਕੀ ਬੀਚ ਬਤਾਵਤ।
ਸੇਵਾ ਹਰੀ ਇਸ ਘੋਰ ਕਲੂ ਮਹਿ, ਗੁਰੂ ਜੰਞੂ ਟਿਕੇ ਕੀ ਲਾਜ ਰਖਾਵਤ।੩੨।
ਦੋਹਰਾ।
ਦੁਖੀਏ ਬਿਪ੍ਰ ਜੁ ਚੱਲ ਕੇ, ਆਏ ਪੁਰੀ ਅਨੰਦ :
"ਬਾਂਹਿ ਅਸਾਡੀ ਪਕਰੀਏ, ਗੁਰ ਹਰਿਗੋਬਿੰਦ ਕੇ ਚੰਦ[9]।੩੩।"
ਤੇਗ ਬਹਾਦਰ ਜਗਤ ਗੁਰ, ਸੁਣ ਇਮ ਹਾਹਾਕਾਰ।
ਰਛਿਕ ਗਊ ਗਰੀਬ ਕਾ, ਕਲਜੁਗ ਕਾ ਅਵਤਾਰ।੩੪।
ਚੌਪਈ।
ਹਾਥ ਜੋਰ ਕਹਯੋ ਕ੍ਰਿਪਾ ਰਾਮ[10]। ਦੱਤ ਬ੍ਰਾਹਮਨ ਮੱਟਨ ਗ੍ਰਾਮ :

---

1. ਭੌਰੇ ਵਾਂਗ।
2. ਪਾਉਣ ਲਈ, ਕਰਨ ਲਈ।
3. ਰੌਲਾ, ਸ਼ੋਰ।
4. ਦੋਵੇਂ ਹਥ ਜੋੜ ਕੇ।
5. ਸੰਮਤ 1729 (ਸੰਨ 1672)।
6. ਪਾਸ, ਕੋਲ।
7. ਸ੍ਰੀ ਅਨੰਦਪੁਰ ਸਾਹਿਬ।
8. ਰੱਖਿਅਕ, ਰੱਖਿਆ ਕਰਨ ਵਾਲਾ।
9. ਪੁੱਤਰ।
10. ਭਾਈ ਚੌਪਾ ਸਿੰਘ 'ਹਜ਼ੂਰੀ' ਦੇ ਰਹਿਤਨਾਮੇ ਅਨੁਸਾਰ ਭਾਈ ਕ੍ਰਿਪਾ ਰਾਮ ਕੁਝ ਚਿਰ ਗੁਰੂ ਗੋਬਿੰਦ ਸਿੰਘ ਜੀ ਦਾ ਅਧਿਆਪਕ ਰਿਹਾ ਸੀ।

"ਹਮਰੋ ਬਲ ਅਬ ਰਹਯੋ ਨਹਿ ਕਾਈ। ਹੇ ਗੁਰ ਤੇਗ ਬਹਾਦਰ ਰਾਈ[1]।
ਗਜ[2] ਕੇ ਬੰਧਨ ਕਾਟਨ ਹਾਰੇ। ਤੁਮ ਗੁਰ ਨਾਨਕ ਹੈਂ ਅਵਤਾਰੇ।
ਜਿਮ ਦਰੋਪਤੀ ਰਾਖੀ ਲਾਜ। ਦੀਯੋ ਸਵਾਰ ਸੁਦਾਮੈ ਕਾਜ।
ਫਿਰਤ ਫਿਰਤ ਪ੍ਰਭ ਆਏ ਥਾਰੈ[3]। ਥਾਕ ਪਰੈ ਹਉਂ ਤਉਂ ਦਰਬਾਰੈ।"
ਸੇਵਾ ਹਰੀ[4] ਇਮ ਅਰਜ ਗੁਜ਼ਾਰੀ। "ਤੁਮ ਕਲਜੁਗ ਕੇ ਕ੍ਰਿਸ਼ਨ ਮੁਰਾਰੀ"।੩੫।
ਦੋਹਰਾ
ਗੁਰ ਦਰ ਤੇ ਇਮ ਬਿਪ੍ਰ[5] ਨੇ, ਬਿਰਥਾ ਕਹੀ ਸੁਨਾਇ।
ਅਵਰ ਵਾਸਨਾ ਨਾਹਿ ਪ੍ਰਭ, ਤੱਕੀ ਤਉ ਸਰਨਾਇ[6]।੩੬।
ਦੋਹਰਾ
ਰਵੀ[7] ਚਾਂਦ ਹੈਂ ਜਗਤ ਮੇਂ, ਜਉ ਲਉ ਧਰਨ[8] ਅਕਾਸ।
ਨਾਮ ਰਹੇ ਸਦੀਵ ਤਉ[9], ਪੂਰੋ ਜਨ ਕੀ ਆਸ।੩੭।
ਚੌਪਈ।
ਤਬ ਸਤਿਗੁਰ ਇਵ ਮਨ ਠਹਿਰਾਈ। ਬਿਨ ਸਿਰ ਦੀਏ ਜਗਤ ਦੁਖ ਪਾਈ।
ਦਾਸ ਗੋਬਿੰਦ ਥੀ ਪਾਸ ਬਹਾਯੋ। ਕਮਰ ਕਸਾ ਸਤਿਗੁਰੂ ਕਰਾਯੋ।
ਪੈਸੇ ਪਾਂਚ ਸ੍ਰੀ ਫਲ[10] ਏਕ। ਧਰ ਆਗੇ ਦਿਯੋ ਮਸਤਕ ਟੇਕ।
ਬਾਲ ਗੁਰੂ ਤਬ ਕਹਿਯੋ ਅਲਾਇ[11]। ਪਿਤਾ ਗੁਰੂ ਤਉ ਕਰੋ ਸਹਾਇ।
ਸੇਵਾ ਹਰੀ ਸੁਨ ਧੀਰਜ ਦੀਨਾ। ਦਿੱਲੀ ਦਿਸਾ ਪਿਆਨਾ ਕੀਨਾ।੩੮।
ਦੋਹਰਾ।
ਜੇਠਾ ਮਨੀਆ ਆਦਿ ਸਿਖ, ਰਹੇ ਦਸਮ ਗੁਰ ਪਾਸ।
ਦਿਆਲਾ ਊਦਾ ਗੈਲ[12] ਗੁਰ, ਗਏ ਖਸ਼ਟ[13] ਸਿਖ ਖਾਸ।39।

---

1. ਸਚਾ-ਪਾਤਸ਼ਾਹ, ਰਾਜਾ।
2. ਹਾਥੀ।
3. ਤੁਹਾਡੀ ਸ਼ਰਨ ਵਿਚ।
4. ਸੇਵਾ ਸਿੰਘ।
5. ਬ੍ਰਾਹਮਣ।
6. ਸ਼ਰਨ।
7. ਸੂਰਜ।
8. ਧਰਤੀ।
9. ਆਪ ਜੀ ਦਾ।
10. ਨਾਰੀਅਲ।
11. ਆਖਿਆ।
12. ਨਾਲ।
13. ਛੇ

# ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ

ਸਿਰਲੇਖ : ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ

ਲੇਖਕ : ਉਦਾਸੀ ਸਾਧੂ[1]

ਰਚਨਾ-ਕਾਲ : ਸੰਮਤ 1880 (ਸੰਨ 1923)[2]

ਰਚਨਾ-ਸਥਾਨ : ਨਾ-ਮਾਲੂਮ।

ਮੁੱਖ ਵਿਸ਼ਾ : ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਮਾਲਵਾ ਪ੍ਰਚਾਰ-ਯਾਤਰਾ।

ਖਰੜੇ : ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ।

ਪ੍ਰਕਾਸ਼ਿਤ : ਭਾਈ ਵੀਰ ਸਿੰਘ (ਸੰਪਾ.), ਖਾਲਸਾ ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ, ਨਵੰਬਰ 1950 ; ਸਰ ਅਤਰ ਸਿੰਘ, ਭਦੌੜ (ਅਨੁ.) The Travels of Guru Teg Bahadur and Guru Gobind Singh, 1876.

ਭਾਈ ਵੀਰ ਸਿੰਘ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 1 ਤੋਂ 37 ਤਕ ਵੇਖੀ ਜਾ ਸਕਦੀ ਹੈ।

ਮੁੱਖ ਘਟਨਾਵਾਂ

1. ਸੈਫਾਬਾਦ (ਹੁਣ ਬਹਾਦਰਗੜ੍ਹ, ਪਟਿਆਲਾ) ਦੇ ਮਾਲਕ ਸਰਫ ਦੀਨ[3] ਦੇ ਬਾਗ਼ ਵਿਚ ਗੁਰੂ ਤੇਗ ਬਹਾਦਰ ਜੀ ਦੁਆਰਾ ਟਿਕਾਣਾ ਕਰਨਾ ਅਤੇ ਉਸ ਦੇ ਕਿਲ੍ਹੇ ਵਿਚ ਚਰਨ ਪਾਉਣੇ। ਮੂਲੋਵਾਲ ਖਾਰੇ ਖੂਹ ਦਾ ਜਲ ਮਿਠਾ ਕਰਨਾ। ਸੋਖੇ ਦੇ ਜਵੰਦਿਆਂ ਨੂੰ ਉਜੜ ਕੇ ਵਸਣ ਦਾ ਬਚਨ ਕਰਨਾ। ਹੰਢਿਆਏ ਦੇ ਜੱਟਾਂ ਦੁਆਰਾ ਗੁਰੂ ਜੀ ਦੇ ਰਥਵਾਨ ਨੂੰ ਘੋੜੇ ਚਾਰਨੋਂ ਰੋਕਣਾ ਅਤੇ ਗਲ ਵਿਚ ਕਪੜਾ ਪਾ ਕੇ ਘਸੀਟਣਾ। ਹੰਢਿਆਏ ਦੇ ਲੋਕਾਂ ਦਾ ਗਲ ਸੁਜ ਕੇ ਮਰਨਾ ਅਤੇ ਇਕ ਜ਼ਿਮੀਦਾਰ ਦੇ ਬੇਨਤੀ ਕਰਨ 'ਤੇ ਗੁਰੂ ਜੀ ਦੁਆਰਾ ਇਕ ਛਪੜੀ ਵਿਚ ਇਸ਼ਨਾਨ ਕਰਨ ਲਈ ਆਖਣਾ। (ਪੰਨਾ 1-10)

---

1. ਇਸ ਉਦਾਸੀ ਸਾਧੂ ਬਾਰੇ ਕੋਈ ਜਾਣਕਾਰੀ ਹਾਸਿਲ ਨਹੀਂ ਹੁੰਦੀ।
2. *ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ*, ਖਾਲਸਾ ਸਮਾਚਾਰ, ਪੰਨਾ ਜ.
3. ਇਸ ਦਾ ਅਸਲ ਨਾਂ ਸੈਫ਼ ਉਦ-ਦੀਨ ਮਹਿਮੂਦ ਸੀ ਔਰੰਗਜ਼ੇਬ ਨੇ ਇਸ ਨੂੰ ਸੈਫ਼ ਖ਼ਾਨ ਦੀ ਉਪਾਧੀ ਦੇ ਕੇ ਆਗਰੇ ਦਾ ਨਵਾਬ (ਗਵਰਨਰ) ਲਗਾਇਆ ਸੀ। ਵੇਖੋ, *ਇਨਸਾਇਕਲੋਪੀਡੀਆ ਆਫ਼ ਸਿੱਖਿਜ਼ਮ,* ਭਾਗ 4,

2. ਢਿੱਲਵੀਂ ਜਗ ਕਰਕੇ ਡਿੱਖੀ, ਮਾਈਸਰਖਾਨੇ, ਪੰਧੇਰ, ਅਲੀਸ਼ੇਰ, ਜੋਗੇ, ਭੂਪਾਲੀ (ਭੂਪਾਲ), ਖੀਵੇ, ਭੀਖੀ ਤੇ ਖਿਆਲੇ ਜਾਣਾ, ਅਤੇ ਮੌੜਾਂ ਤੋਂ ਦਿਉ ਕਢਣਾ ਤੇ ਟਾਲ੍ਹਾ ਸਾਹਿਬ ਤਾਲ ਬਣਵਾਉਣਾ। (ਪੰਨਾ 11-19)
3. ਗੁਰੂ ਜੀ ਦਾ ਤਲਵੰਡੀ (ਸਾਬੋ ਕੀ ਤਲਵੰਡੀ) ਜਾਣਾ, ਗੁਰੂ ਗੋਬਿੰਦ ਸਿੰਘ ਜੀ ਦੇ ਓਥੇ ਆਉਣ ਬਾਰੇ ਭਵਿਖਤ ਵਾਕ ਉਚਾਰਨ ਕਰਨਾ ਅਤੇ ਸਿੱਖ ਸਿਧਾਂਤ ਤੋਂ ਵਿਪਰੀਤ ਗੁਰੂ ਗੋਬਿੰਦ ਸਿੰਘ ਜੀ ਦੁਆਰਾ 'ਆਦਿ ਸਕਤੀ ਭਗਵਤੀ ਕੋ ਪੂਜੇਗਾ' ਆਦਿ ਬ੍ਰਿਤਾਂਤ। ਗੁਰੂਸਰ ਸਰੋਵਰ ਦਾ ਟੱਕ ਲਾਉਣਾ ਅਤੇ 'ਗੁਪਤ ਕਾਸ਼ੀ' ਕਹਿਕੇ ਇਹ ਵਰਦਾਨ ਦੇਣਾ "ਏਹ ਜੋ ਗੁਰੂ ਅਸਥਾਨ ਹੈ, ਦਮਦਮਾ ਏਹ ਬਸੇਸਰ ਨਾਥ ਹੈ। ਜੋ ਕੋਈ ਏਸ ਦੀ ਕਾਰ ਕਰੂਗਾ, ਓਸ ਨੂੰ ਰਿਧਿ ਸਿਧਿ ਮਿਲੂ, ਰਾਜ ਭਾਗ ਮਿਲੂ, ਸਿੱਖੀ ਪ੍ਰਾਪਤ ਹੋਉ। ਓਥੇ ਅੰਨ ਪੂਰਨਾਂ ਦੇਵੀ ਹੈ, ਏਥੇ ਅੰਨ ਦੀ ਦੇਗ ਹੈ, ਜੋ ਕੋਈ ਆਵੇ ਸਭ ਕੋ। ਓਥੇ ਭਗੀਰਥੀ ਗੰਗਾ ਹੈ ਏਥੇ ਨਾਮ ਦੀ ਗੰਗਾ ਹੈ। ਓਥੇ ਮਣੀਕਰਨ ਤੀਰਥ ਹੈ ਏਥੇ ਗੁਰੂਸਰ ਤੀਰਥ ਹੈ। ਏਥੇ ਬਡੇ ਗੁਣੀ ਹੋਣਿਗੇ, ਗਿਆਨੀ ਹੋਣਿਗੇ, ਸਬਦ ਕੇ ਵਿਚਾਰ ਵਾਲੇ ਹੋਨਿਗੇ, ਬਿਗਿਆਨ ਕੇ ਸਮਝਣੇ ਵਾਲੇ ਹੋਨਿਗੇ, ਜੋਗ ਅਭਿਆਸੀ ਹੋਨਿਗੇ, ਤਪਸੀ ਹੋਨਿਗੇ, ਲਿਖਾਰੀ ਹੋਨਿਗੇ, ਬਿਦਿਆਰਥੀ ਹੋਨਿਗੇ, ਭਜਨਵਾਨ ਹੋਨਿਗੇ, ਟਹਿਲ ਸੇਵਾ ਵਾਲੇ ਬਹੁਤ ਹੋਨਿਗੇ।" (ਪੰਨਾ 20-22)
4. ਸੂਲੀਸਰ ਵਿਖੇ ਚੋਰਾਂ ਦੁਆਰਾ ਗੁਰੂ ਜੀ ਦਾ ਘੋੜਾ ਚੁਰਾਉਣ ਲਈ ਆਉਣਾ ਅਤੇ ਅੰਨਾ ਹੋਣਾ। ਬਰ੍ਹੇ ਵਿਖੇ ਚੁਮਾਸਾ ਕੱਟਣਾ, ਬਛੋਆਣੇ, ਗੋਬਿੰਦਪੁਰੇ, ਗਾਗੇ, ਗੁਰਨੇ ਤੇ ਮਕੋਰੜ (ਮਕਰੋੜ) ਜਾਣਾ। (ਪੰਨਾ 23-26)
5. ਧਮਤਾਨ ਭਾਈ ਦੱਗੋ ਤੇ ਭਾਈ ਫੇਰੂ ਮਸੰਦਾਂ ਨੂੰ ਗੁਰੂ-ਘਰ ਦੀ ਸੇਵਾ ਦਾ ਫਲ ਦੇਣਾ। ਦੱਗੋ ਮਸੰਦ ਦਾ ਬੇਮੁਖ ਹੋਣ ਕਰਕੇ ਵੰਸ਼ ਨਾਸ਼ ਹੋਣਾ ਅਤੇ ਭਾਈ ਫੇਰੂ ਦੇ ਚੇਲੇ ਭਾਈ ਟਹਿਲ ਦਾਸ ਦੁਆਰਾ ਸੇਵਾ-ਸੰਭਾਲ ਕਰਨਾ। (ਪੰਨਾ 27-32)
6. ਬਹਿਰ ਜੱਖ (ਜੱਛ) ਵਿਖੇ ਇਕ ਤਰਖਾਣ ਦੇ ਘਰ ਜਾਣਾ, ਜਿਸ ਨੇ ਗੁਰੂ ਜੀ ਵਾਸਤੇ ਪਲੰਘ ਬਣਾਇਆ ਹੋਇਆ ਸੀ ਅਤੇ ਗੁਰੂ ਜੀ ਦਾ ਇੰਤਜ਼ਾਰ ਕਰਦਾ ਸੀ। ਗੁਰੂ ਜੀ ਦੁਆਰਾ ਉਸ ਨੂੰ ਸਨਬੰਧੀਆਂ ਸਮੇਤ ਚਰਨਾਮ੍ਰਿਤ ਦੇ ਕੇ ਸਿੱਖ ਬਣਾਉਣਾ। ਕੈਥਲ ਵਿਖੇ ਇਕ ਤਰਖਾਣ ਸਿੱਖ ਦੇ ਘਰ ਜਾਣਾ, ਬਾਰਨੇ ਇਕ ਸਿੱਖ ਨੂੰ ਤਾਰਨਾ ਅਤੇ ਕਰਨ ਖੇੜੇ ਜਾਣਾ, ਆਦਿ। (ਪੰਨਾ 32-37)

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਸਿਰਲੇਖ : ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਲੇਖਕ : ਸੰਤੋਖ ਸਿੰਘ

ਰਚਨਾ-ਕਾਲ : ਸੰਮਤ 1880-1900 (ਸੰਨ 1823-1843 ਤਕ)

ਰਚਨਾ-ਸਥਾਨ : ਕੈਥਲ।[1]

ਮੁੱਖ ਵਿਸ਼ਾ : ਦਸ ਗੁਰੂ ਸਾਹਿਬਾਨ ਦੀ ਮਹਿਮਾ ਅਤੇ ਜੀਵਨ-ਬ੍ਰਿਤਾਂਤ।[2]

ਖਰੜੇ : ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ; ਪੰਜਾਬੀ ਯੂਨੀਵਰਸਿਟੀ, ਪਟਿਆਲਾ ; ਭਾਸ਼ਾ ਵਿਭਾਗ ਪੰਜਾਬ, ਪਟਿਆਲਾ (ਰੁੱਤਾਂ 4, 5, 6) ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ; ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ।

ਪ੍ਰਕਾਸ਼ਿਤ : ਮਤਬੈ ਆਫਤਾਬ ਪੰਜਾਬ, ਦੀਵਾਨ ਬੂਟਾ ਸਿੰਘ, ਲਾਹੌਰ, 1883-84[3] ; ਭਾਈ ਵੀਰ ਸਿੰਘ (ਸੰਪਾ.), ਖਾਲਸਾ ਸਮਾਚਾਰ, ਅੰਮ੍ਰਿਤਸਰ, 1926-1934 ਅਤੇ ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1990-94.

ਭਾਈ ਵੀਰ ਸਿੰਘ ਦੁਆਰਾ ਸੰਪਾਦਿਤ ਗ੍ਰੰਥ (ਜਿਲਦ-7 ਤੋਂ 11, ਰਾਸਿ- 5ਵੀਂ, 7ਵੀਂ, 8ਵੀਂ, 11ਵੀਂ, 12ਵੀਂ ਤੇ ਪਹਿਲੀ ਰੁਤ) ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 2761-2762, 3082, 3332-3336 ਅਤੇ 3975-4511 ਤਕ[4] ਵੇਖੀ ਜਾ ਸਕਦੀ ਹੈ।

---

1. ਇਹ ਹਰਿਆਣਾ ਰਾਜ ਦਾ ਪ੍ਰਸਿੱਧ ਨਗਰ ਹੈ। ਇਸ ਸਥਾਨ 'ਤੇ ਭਾਈ ਸੰਤੋਖ ਸਿੰਘ ਨੇ *ਸੂਰਜ ਪ੍ਰਕਾਸ਼ ਗ੍ਰੰਥ* ਦੀ ਰਚਨਾ ਕੀਤੀ ਸੀ। ਇਸ ਤੋਂ ਪਹਿਲਾਂ ਭਾਈ ਸਾਹਿਬ ਨੇ ਗੁਰੂ ਨਾਨਕ ਦੇਵ ਜੀ ਦਾ ਜੀਵਨ-ਬ੍ਰਿਤਾਂਤ *ਸ੍ਰੀ ਨਾਨਕ ਪ੍ਰਕਾਸ਼* ਵਿਚ ਲਿਖਿਆ ਸੀ ਜਿਹੜਾ ਬਾਅਦ ਵਿਚ ਇਸ ਗ੍ਰੰਥ ਦਾ ਪਹਿਲਾ ਹਿੱਸਾ ਬਣਿਆ।
2. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਦਸ ਗੁਰੂ ਸਾਹਿਬਾਨ ਦੀ ਮਹਿਮਾ ਦਾ ਵਰਨਨ ਮਿਲਦਾ ਹੈ, ਗੁਰੂ ਨਾਨਕ ਦੇਵ ਜੀ ਦੀ ਮਹਿਮਾ ਤੋਂ ਅਰੰਭ ਹੋ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਇਸ ਗ੍ਰੰਥ ਵਿਚ ਵੇਖਣ ਨੂੰ ਮਿਲਦੀ ਹੈ। ਇਸ ਤੋਂ ਇਲਾਵਾ ਇਸ ਵਿਚ ਬਾਬਾ ਬੰਦਾ ਸਿੰਘ ਬਹਾਦਰ ਜੀ ਨਾਲ ਸੰਬੰਧਿਤ ਇਤਿਹਾਸਕ ਪ੍ਰਸੰਗ ਵੀ ਸਿਰਜੇ ਗਏ ਹਨ।
3. ਇਸ ਗ੍ਰੰਥ ਦੀਆਂ ਰਾਸ 4 ਤੋਂ 9 ਵਾਲੀਆਂ ਪੋਥੀਆਂ ਧਮਤਾਨ ਸਾਹਿਬ ਮੌਜੂਦ ਹਨ।
4. ਇਨ੍ਹਾਂ ਪੰਨਿਆਂ ਵਿਚੋਂ ਕੁਝ ਪੰਨਿਆਂ ਉਪਰ ਕਵੀ ਵੱਲੋਂ ਦਸ ਗੁਰੂ ਸਾਹਿਬਾਨ ਦਾ ਮੰਗਲ ਕੀਤਾ ਗਿਆ ਹੈ ਅਤੇ ਕੁਝ ਉਪਰ ਗੁਰੂ ਗੋਬਿੰਦ ਸਿੰਘ ਜੀ ਸੰਬੰਧੀ ਵਰਨਨ ਹੈ- ਮੰਗਲ (ਪੰਨਾ 3975-81 ਅਤੇ (ਚਲਦਾ)

ਮੁੱਖ ਘਟਨਾਵਾਂ

1. ਲਾਲ ਚੰਦ ਜੀ ਦੀ ਸਪੁੱਤਰੀ '(ਮਾਤਾ) ਗੁਜਰੀ' ਜੀ ਨਾਲ (ਗੁਰੂ) ਤੇਗ ਬਹਾਦਰ ਜੀ ਦੀ ਸਗਾਈ ਹੋਣੀ। (ਪੰਨਾ 3082)
2. (ਗੁਰੂ) ਤੇਗ ਬਹਾਦਰ ਜੀ ਦਾ ਵਿਆਹ– 'ਤਬ ਸੰਮਤ ਸੋਰਹਿ ਸੈਯਾ। ਬਿਤ ਅਪਰ ਉਨਾਨਵ ਭੈਯਾ।' ਨੂੰ (ਮਾਤਾ) ਗੁਜਰੀ ਜੀ ਨਾਲ ਹੋਣਾ।[1] (ਪੰਨਾ 3332–36)
3. ਗੁਰੂ ਹਰਿਕ੍ਰਿਸ਼ਨ ਜੀ ਦੁਆਰਾ ਜੋਤੀ–ਜੋਤਿ ਸਮਾਉਣ ਤੋਂ ਪਹਿਲਾਂ ਅਗਲਾ ਉਤਰਾਧਿਕਾਰੀ ਬਕਾਲਾ ਵਿਖੇ ਦਸਦੇ ਹੋਏ ਬਚਨ ਕਰਨਾ– 'ਬਾਬਾ ਬਸਹਿ ਜਿ ਗ੍ਰਾਮ ਬਕਾਲੇ'। ਸੋਢੀਆਂ ਦੁਆਰਾ 22 ਮੰਜੀਆਂ ਦਾ ਲਗਾ ਕੇ ਗੁਰੂ ਬਣ ਬੈਠਣਾ। (ਪੰਨਾ 3982–84)
4. ਭਾਈ ਗੜ੍ਹੀਆ ਤੇ ਦ੍ਵਾਰਕਾ ਦਾਸ ਦਾ ਗੋਇੰਦਵਾਲ ਸਾਹਿਬ ਤੋਂ ਬਾਬਾ ਬਕਾਲਾ ਵਿਖੇ ਆਉਣਾ, ਗੁਰੂ ਤੇਗ ਬਹਾਦਰ ਜੀ ਦਾ ਇਕਾਂਤਵਾਸ ਹੋ ਕੇ ਰਹਿਣਾ, ਦ੍ਵਾਰਕਾ ਦਾਸ ਦਾ ਵਾਪਸ ਚਲੇ ਜਾਣਾ ਅਤੇ ਭਾਈ ਗੜ੍ਹੀਆ ਦਾ ਗੁਰੂ ਜੀ ਕੋਲ ਹੀ ਟਿਕੇ ਰਹਿਣਾ, ਆਦਿ। (ਪੰਨਾ 3984–88)
5. ਮੱਖਣ ਸ਼ਾਹ ਦਾ ਜਹਾਜ਼ ਬੰਨੇ ਲਾਉਣਾ ਅਤੇ ਉਸ ਦਾ ਪੰਜ ਸੌ ਸਾਥੀਆਂ ਨਾਲ ਗੁਰੂ ਜੀ ਦੇ ਦਰਸ਼ਨ ਲਈ 500 ਮੋਹਰਾਂ ਸੁਖਣਾ ਦੀਆਂ ਲੈ ਕੇ ਬਾਬਾ ਬਕਾਲਾ ਵਿਖੇ ਆਉਣਾ। (ਪੰਨਾ 3988–91)
6. ਆਪੇ ਹੀ ਗੁਰੂ ਬਣੇ ਬੈਠਿਆਂ ਅਗੇ ਦੋ–ਦੋ ਮੋਹਰਾਂ ਰੱਖ ਕੇ ਮੱਥਾ ਟੇਕਣਾ ਪਰ ਸੰਤੁਸ਼ਟ ਨਾ ਹੋਣਾ, ਅਖ਼ੀਰ ਸਚਾ ਗੁਰੂ ਲੱਭਣਾ ਅਤੇ ਸੁਖਣਾ ਦੀਆਂ ਪੰਜ ਸੌ ਮੋਹਰਾਂ ਸਮੇਤ ਹੋਰ ਭੇਟਾਵਾਂ ਗੁਰੂ ਤੇਗ ਬਹਾਦਰ ਜੀ ਨੂੰ ਅਰਪਣ ਕਰਨੀਆਂ। (ਪੰਨਾ 3991–4013)
7. ਧੀਰਮਲ ਦਾ ਨਿਰਾਸ਼ ਅਤੇ ਨਰਾਜ਼ ਹੋਣਾ, ਇਸ ਦੇ ਮਸੰਦਾਂ ਦੁਆਰਾ ਗੁਰੂ–ਘਰ ਨੂੰ ਲੁੱਟ ਲੈਣਾ, ਸ਼ੀਹੇਂ ਮਸੰਦ ਦੁਆਰਾ ਗੁਰੂ ਜੀ ਉਪਰ ਗੋਲ਼ੀ ਚਲਾਉਣਾ, ਮੱਖਣ ਸ਼ਾਹ ਲੁਬਾਣਾ ਦਾ ਸਾਥੀਆਂ ਸਮੇਤ ਧੀਰਮਲ ਦੇ ਮਸੰਦਾਂ ਨੂੰ ਕਾਬੂ ਕਰ ਕੇ ਲੁੱਟ ਦਾ ਮਾਲ ਵਾਪਸ ਲਿਆਉਣਾ ਅਤੇ ਆਦਿ ਗ੍ਰੰਥ ਸਾਹਿਬ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੇ ਸਰੂਪ ਸਹਿਤ ਉਹਨਾਂ ਦਾ ਮਾਲ ਵੀ ਲੁੱਟ ਕੇ ਲੈ ਆਉਣਾ। ਗੁਰੂ ਜੀ ਦੁਆਰਾ ਸਭ ਨੂੰ ਮਾਫ਼ ਕਰ ਦੇਣਾ ਅਤੇ ਸਾਰਾ ਸਮਾਨ ਉਹਨਾਂ ਨੂੰ ਵਾਪਸ ਕਰਨ ਲਈ ਕਹਿਣਾ। (ਪੰਨਾ 4013–53)
8. ਧੀਰਮਲ ਦਾ ਕਰਤਾਰਪੁਰ ਚਲੇ ਜਾਣਾ ਅਤੇ ਗੁਰੂ ਤੇਗ ਬਹਾਦਰ ਜੀ ਦਾ ਅੰਮ੍ਰਿਤਸਰ ਸਾਹਿਬ ਪਹੁੰਚਣਾ, ਮਸੰਦਾਂ–ਪੁਜਾਰੀਆਂ ਦੁਆਰਾ ਸ੍ਰੀ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਲੈਣੇ,

---

(ਪਿਛਲੇ ਪੰਨੇ ਦਾ ਬਾਕੀ) ਪੰਨਾ 4221–29), ਪ੍ਰਕਾਸ਼, ਭੀਖਣ ਸ਼ਾਹ ਦਾ ਆਉਣਾ ਅਤੇ ਬਾਲ ਲੀਲ੍ਹਾ। (ਪੰਨਾ 4253–4315), ਪਰਿਵਾਰ ਸਹਿਤ ਪਟਨਾ ਸਾਹਿਬ ਤੋਂ ਲਖਨੌਰ ਆਉਣਾ। (ਪੰਨਾ 4382–4404), ਸ੍ਰੀ ਅਨੰਦਪੁਰ ਸਾਹਿਬ ਆਉਣਾ ਅਤੇ ਕੁਝ ਹੋਰ ਪ੍ਰਸੰਗ। (ਪੰਨਾ 4438–57)

1. ਇਸ ਸੰਮਤ ਅਨੁਸਾਰ ਗੁਰੂ ਤੇਗ ਬਹਾਦਰ ਜੀ ਦਾ ਵਿਆਹ ਸੰਨ 1680 ਵਿਚ ਹੋਇਆ ਮੰਨਿਆ ਗਿਆ ਹੈ। –ਵੇਖੋ ਫੁਟ–ਨੋਟ 1, ਪੰਨਾ 4.

ਮੱਖਣ ਸ਼ਾਹ ਦੁਆਰਾ ਦਰਵਾਜ਼ੇ ਖੁਲ੍ਹਵਾਉਣ ਲਈ ਗੁਰੂ ਜੀ ਤੋਂ ਆਗਿਆ ਮੰਗਣਾ ਪਰ ਗੁਰੂ ਜੀ ਦਾ ਇਨਕਾਰ ਕਰ ਦੇਣਾ। ਗੁਰੂ ਜੀ ਦੁਆਰਾ ਵੈਰ-ਵਿਰੋਧ ਦੀ ਭਾਵਨਾ ਤੋਂ ਬਚਣ ਦਾ ਉਪਦੇਸ਼ ਦੇਣਾ। ਅੰਮ੍ਰਿਤਸਰ ਸਾਹਿਬ ਤੋਂ ਚਲ ਕੇ ਗੁਰੂ ਜੀ ਦਾ ਵੱਲੇ ਪਿੰਡ ਹੁੰਦੇ ਹੋਏ ਬਾਬਾ ਬਕਾਲਾ ਵਾਪਸ ਪੁੱਜਣਾ। (ਪੰਨਾ 4053-64)

9. ਬਿਆਸ ਦੇ ਕੰਢੇ ਗੁਰੂ ਜੀ ਨੂੰ ਪਤਾ ਲਗਣਾ ਕਿ ਆਦਿ ਗ੍ਰੰਥ ਸਾਹਿਬ ਜੀ ਦੀ ਬੀੜ ਧੀਰਮਲ ਨੂੰ ਵਾਪਸ ਨਹੀਂ ਕੀਤੀ ਗਈ, ਬੀੜ ਬਿਆਸ ਦੇ ਕੰਢੇ ਰੱਖਣ ਅਤੇ ਧੀਰਮਲ ਨੂੰ ਇਸ ਦੀ ਸੂਚਨਾ ਪਹੁੰਚਾਉਣ ਦਾ ਆਦੇਸ਼ ਕਰਨਾ, ਧੀਰਮਲ ਦੁਆਰਾ ਬੀੜ ਕਰਤਾਰਪੁਰ ਸਾਹਿਬ ਵਿਖੇ ਲੈ ਜਾਣੀ। (ਪੰਨਾ 4064-76)
10. ਗੁਰੂ ਜੀ ਦਾ ਸ੍ਰੀ ਅਨੰਦਪੁਰ ਸਾਹਿਬ ਵਸਾਉਣਾ ਅਤੇ ਮਾਖੋ ਦੈਂਤ ਨੂੰ ਇਥੋਂ ਸਰਹੰਦ ਚਲੇ ਜਾਣ ਦਾ ਹੁਕਮ ਦੇਣਾ। ਰੋਪੜ ਦੇ ਇਕ ਪੀਰ ਦਾ ਗੁਰੂ ਜੀ ਕੋਲ ਆਉਣਾ ਅਤੇ ਗੁਰੂ ਜੀ ਦੁਆਰਾ ਉਸ ਦਾ ਸੰਸਾ ਦੂਰ ਕਰਨਾ। (ਪੰਨਾ 4076-92)
11. ਗੁਰੂ ਜੀ ਦੀ ਮਹਿਮਾ ਵਧਣ ਕਰਕੇ ਸ਼ੀਹੇਂ ਮਸੰਦ ਦੁਆਰਾ ਧੀਰਮਲ ਨੂੰ ਰਾਮ ਰਾਇ ਨਾਲ ਮੇਲ-ਜੋਲ ਵਧਾਉਣ ਦੀ ਸਲਾਹ ਦੇਣੀ, ਰਾਮ ਰਾਇ ਦੁਆਰਾ ਬਾਦਸ਼ਾਹ ਔਰੰਗਜ਼ੇਬ ਦੇ ਕੰਨ ਭਰਨਾ ਅਤੇ ਦਿੱਲੀ ਦੀ ਸੰਗਤ ਦੁਆਰਾ ਗੁਰੂ ਜੀ ਨੂੰ ਹਾਲਾਤ ਤੋਂ ਜਾਣੂ ਕਰਵਾਉਣਾ। (ਪੰਨਾ 4092-99)
12. ਗੁਰੂ ਜੀ ਦਾ ਤੀਰਥਾਂ ਉਪਰ ਗੁਰਮਤਿ ਦੇ ਪ੍ਰਚਾਰ-ਪ੍ਰਸਾਰ ਲਈ ਸ੍ਰੀ ਅਨੰਦਪੁਰ ਸਾਹਿਬ ਤੋਂ ਰਵਾਨਾ ਹੋਣਾ, ਮਾਲਵਾ ਦੇਸ ਰਟਨ ਕਰਦਿਆਂ ਮੂਲੋਵਾਲ, ਸੇਖੇ, ਹੰਢਿਆਏ, ਭਦੇਹਰੀ, ਅਲੀਸ਼ੇਰ, ਜੋਗੇ, ਭੂਪਾਲੀ, ਖੀਵੇ, ਭਿਖੀ, ਦੇਸ ਰਾਜ, ਖਜਾਲਾ, ਦਮਦਮਾ, ਮੌੜ, ਸੂਲੀਸਰ, ਬਰ੍ਹੇ, ਗੋਬਿੰਦਪੁਰੇ, ਗਾਗੇ, ਗੁਰਨੇ, ਮਕਰੋੜ ਆਦਿ ਨਗਰਾਂ ਨੂੰ ਪਵਿਤ੍ਰ ਕਰਦੇ ਹੋਏ ਧਮਤਾਨ ਪਹੁੰਚਣਾ। (ਪੰਨਾ 4099-4137)
13. ਧਮਤਾਨ ਤੋਂ ਕੈਥਲ, ਬਾਰਨੇ, ਥਾਨੇਸਰ, ਬਨੀ-ਬਦਰਪੁਰ ਆਦਿ ਨਗਰਾਂ ਵਿਚੋਂ ਹੁੰਦੇ ਹੋਏ ਤ੍ਰਿਬੈਣੀ (ਪ੍ਰਯਾਗ, ਇਲਾਹਾਬਾਦ), ਕਾਸ਼ੀ, ਸਾਸਾਰਾਮ, ਗਯਾ ਆਦਿ ਰਾਹੀਂ ਪਟਨਾ ਸਾਹਿਬ ਪਹੁੰਚਣਾ ਅਤੇ ਕੁਝ ਹੋਰ ਕਥਾਵਾਂ। (ਪੰਨਾ 4137-4208)
14. ਜਰਾਸੰਧ ਦਾ ਪ੍ਰਸੰਗ ਅਤੇ ਰਾਜਾ ਬਿਸ਼ਨ ਸਿੰਘ[1] ਦਾ ਗੁਰੂ ਜੀ ਨਾਲ ਮਿਲਾਪ। (ਪੰਨਾ 4208-38)
15. ਪਰਿਵਾਰ ਨੂੰ ਪਟਨਾ ਸਾਹਿਬ ਵਿਖੇ ਛੱਡ ਕੇ ਗੁਰੂ ਜੀ ਦਾ ਅਗੇ ਢਾਕਾ ਚਲੇ ਜਾਣਾ, ਭਾਈ ਬੁਲਾਕੀ ਦਾਸ ਕੋਲ ਨਿਵਾਸ ਕਰਨਾ, ਇਸ ਦੀ ਮਾਤਾ ਦੁਆਰਾ ਗੁਰੂ ਜੀ ਦੀ ਤਸਵੀਰ ਤਿਆਰ ਕਰਵਾਉਣਾ, ਭਾਈ ਨੱਥਾ ਜੀ ਦਾ ਪ੍ਰਸੰਗ, ਆਦਿ। (ਪੰਨਾ 4238-46)

---

1. ਇਤਿਹਾਸਕ ਸਰੋਤਾਂ ਵਿਚ ਰਾਜਾ ਰਾਮ ਸਿੰਘ ਦਾ ਗੁਰੂ ਤੇਗ ਬਹਾਦਰ ਜੀ ਨੂੰ ਬੇਨਤੀ ਕਰਕੇ ਅਸਾਮ ਦੀ ਮੁਹਿੰਮ ਉਤੇ ਲਿਜਾਣ ਦਾ ਵਰਨਨ ਹੈ। -ਵੇਖੋ ਫੁਟ-ਨੋਟ 10, ਪੰਨਾ 65.

16. ਢਾਕੇ ਤੋਂ ਗੁਰੂ ਜੀ ਦਾ ਬ੍ਰਹਮਪੁੱਤਰ ਨਦੀ ਪਾਰ ਕਰਕੇ ਰੰਗਾਮਾਟੀ ਪਹੁੰਚਣਾ ਅਤੇ ਇਕ ਉਚੇ ਸਥਾਨ 'ਤੇ ਨਿਵਾਸ ਕਰਨਾ। ਅਸਾਮ (ਕਾਮਰੂ-ਦੇਸ) ਦੇ ਰਾਜੇ ਦੁਆਰਾ ਜੰਗ ਦੀ ਤਿਆਰੀ ਕਰਨੀ ਅਤੇ ਸ਼ਾਹੀ ਫ਼ੌਜਾਂ ਦੇ ਨੱਕ 'ਚ ਦਮ ਕਰਨਾ। ਰਾਜਾ ਬਿਸ਼ਨ ਸਿੰਘ ਦਾ ਗੁਰੂ ਦੀ ਦੀ ਸ਼ਰਨ ਵਿਚ ਆਉਣਾ ਅਤੇ ਅਸਾਮ-ਪਤੀ ਦਾ ਕਾਮਾਖਿਆ ਦੇਵੀ ਦੀ ਸ਼ਰਨ ਵਿਚ ਜਾਣਾ। ਗੁਰੂ ਜੀ ਦੁਆਰਾ ਦੋਵੇਂ ਰਾਜਿਆਂ ਵਿਚ ਸੁਲਾਹ ਕਰਵਾ ਕੇ ਸ਼ਾਂਤੀ ਸਥਾਪਿਤ ਕਰਨੀ। (ਪੰਨਾ 4246-64)
17. ਰਾਜਾ ਰਾਮ ਰਾਇ ਦਾ ਪਰਿਵਾਰ ਸਮੇਤ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਣਾ ਅਤੇ ਪੁੱਤਰ ਦੀ ਕਾਮਨਾ ਕਰਨੀ। ਗੁਰੂ ਜੀ ਦੁਆਰਾ ਉਸ ਦੀ ਕਾਮਨਾ ਸੰਪੂਰਨ ਕਰਨੀ। ਗੁਰੂ ਤੇਗ ਬਹਾਦਰ ਜੀ ਦਾ ਅਸਾਮ ਤੋਂ ਪਟਨਾ ਸਾਹਿਬ ਵਾਪਸ ਆਉਣਾ। (ਪੰਨਾ 4264-4318)
18. ਪਟਨਾ ਸਾਹਿਬ ਵਿਖੇ ਗੁਰੂ ਤੇਗ ਬਹਾਦਰ ਜੀ ਦੁਆਰਾ ਬਾਲ ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ) ਜੀ ਨੂੰ ਪਹਿਲੀ ਵਾਰ ਮਿਲਣਾ ਅਤੇ ਸੰਗਤ ਨੂੰ ਦਰਸ਼ਨ ਦੇਣੇ। ਪਟਨਾ ਸਾਹਿਬ ਤੋਂ ਗੁਰੂ ਜੀ ਦਾ ਪੰਜਾਬ ਵੱਲ ਪ੍ਰਸਥਾਨ ਕਰਨਾ। (ਪੰਨਾ 4318-37)
19. ਅਨੰਦਪੁਰ ਸਾਹਿਬ ਵਿਖੇ ਕਸ਼ਮੀਰੀ ਪੰਡਿਤਾਂ ਦਾ ਗੁਰੂ ਜੀ ਦੀ ਸ਼ਰਨ ਵਿਚ ਆਉਣਾ ਅਤੇ ਹਿੰਦੂ ਧਰਮ ਦੀ ਰੱਖਿਆ ਲਈ ਫ਼ਰਿਯਾਦ ਕਰਨਾ। ਗੁਰੂ ਜੀ ਦੁਆਰਾ ਉਨ੍ਹਾਂ ਨੂੰ ਸੁਰੱਖਿਆ ਦਾ ਸੁਨੇਹਾ- "ਦਿੱਲੀ ਪੁਰਿ ਕੋ ਸਕਲ ਪਯਾਨੋ। ਤਹਾਂ ਜਾਇ ਨਿਜ ਬ੍ਰਿਥਾ ਬਖਾਨੋ॥੬॥ ਹਮਰੇ ਛੱਤਰੀ ਹੈਂ ਜਜਮਾਨ। ਤਿਨ ਤੇ ਕਰਹਿਂ ਖਾਨ ਅਰੁ ਪਾਨ। ਰਹੈਂ ਅਲਬ ਸਦਾ ਹਮ ਤਾਂ ਹੂੰ। ਦਾਨ ਅਨੇਕ ਬਿਧਿਨਿ ਲੇਣ ਜਾਹੂੰ॥੭॥ ਤਿਨ ਮਹਿਂ ਲੀਜਹਿ ਨਾਮ ਹਮਾਰੋ। -ਕਰਹੁ ਬੁਲਾਵਨਿ- ਸਕਲ ਉਚਾਰੋ। -ਸੋ ਜਬ ਸੁਨਿ ਜਿਸ ਮਗ ਕੋ ਚਾਲੇ। ਤਿਨ ਪੀਛੈ ਹਿੰਦੂ ਜਗ ਜਾਲੇ॥੮॥" ਔਰੰਗਜ਼ੇਬ ਨੂੰ ਪਹੁੰਚਾਉਣ ਲਈ ਕਹਿਣਾ ਅਤੇ ਕਸ਼ਮੀਰੀ ਪੰਡਿਤਾਂ ਦੁਆਰਾ ਸੁਨੇਹਾ ਪਹੁੰਚਾਉਣਾ। (ਪੰਨਾ 4337-45)
20. ਗੁਰੂ ਜੀ ਦਾ ਸੈਫਾਬਾਦ (ਸੈਫ ਦੀਨ ਕੋਲ) ਚੌਮਾਸਾ ਕਟਣਾ ਅਤੇ ਅਹਿਦੀਆਂ ਦਾ ਆਉਣਾ। ਸਮਾਣੇ ਪਠਾਣ ਦੀ ਗੜ੍ਹੀ ਵਿਚ ਰਾਤ ਰਹਿਣਾ, ਕਰਹਾਲੀ, ਚੀਕਾ, ਕਰਾ, ਖਰਕ ਭੂਰਾ, ਖਟਕੜ, ਜੀਂਦ ਆਦਿ ਨਗਰਾਂ ਤੋਂ ਹੁੰਦੇ ਹੋਏ ਆਗਰੇ ਪਹੁੰਚਣਾ ਅਤੇ ਗ੍ਰਿਫ਼ਤਾਰੀ ਦੇਣਾ। (ਪੰਨਾ 4345-74)
21. ਗੁਰੂ ਤੇਗ ਬਹਾਦਰ ਜੀ ਨੂੰ ਗ੍ਰਿਫ਼ਤਾਰ ਕਰਕੇ ਦਿੱਲੀ ਲਿਆਉਣਾ ਅਤੇ ਦਿੱਲੀ ਵਿਖੇ ਗੁਰੂ ਜੀ ਦਾ ਪ੍ਰੇਤ-ਹਵੇਲੀ ਵਿਚ ਡੇਰਾ ਕਰਵਾਉਣਾ। (ਪੰਨਾ 4375-4410)
22. ਔਰੰਗਜ਼ੇਬ ਨਾਲ ਪ੍ਰਸ਼ਨੋਤਰ, ਬਾਦਸ਼ਾਹ ਔਰੰਗਜ਼ੇਬ ਦੁਆਰਾ ਗੁਰੂ ਜੀ ਨੂੰ ਕਹਿਣਾ ਕਿ ਮੈਂ ਸਾਰੇ ਹਿੰਦੁਸਤਾਨ ਨੂੰ ਮੁਸਲਮਾਨ ਬਣਾਉਣਾ ਚਾਹੁੰਦਾ ਹਾਂ ਤਾਂ ਕਿ ਮਜ਼੍ਹਬ ਦਾ ਝਗੜਾ ਸਦਾ ਲਈ ਖ਼ਤਮ ਹੋ ਜਾਵੇ। ਇਹ ਸੁਣ ਕੇ ਗੁਰੂ ਜੀ ਦੁਆਰਾ ਬਚਨ ਕਰਨਾ ਕਿ ਸਭ ਕੁਝ ਪਰਮਾਤਮਾ ਦੇ ਹੱਥ ਵਿਚ ਹੈ, ਉਸ ਵਰਗਾ ਹੋਰ ਕੋਈ ਨਹੀਂ, ਸਾਨੂੰ ਉਸੇ ਦੀ ਰਜ਼ਾ ਵਿਚ ਰਹਿਣਾ ਚਾਹੀਦਾ ਹੈ। ਜੇ ਉਹ ਚਾਹੇ

ਤਾਂ ਕੋਈ ਵੀ ਹਿੰਦੂ ਜਨਮ ਨਾ ਲਵੇ ਅਤੇ ਦਿਨ-ਰਾਤ ਮੁਸਲਮਾਨ ਹੀ ਪੈਦਾ ਹੁੰਦੇ ਰਹਿਣ।[1] (ਪੰਨਾ 4410-13)

23. ਗੁਰੂ ਜੀ ਦੇ ਜ਼ੇਲ੍ਹ ਵਿਚ ਰਹਿਣ ਸਮੇਂ ਕਈ ਕੌਤਕਾਂ ਦੇ ਪ੍ਰਸੰਗ, ਜਿਵੇਂ- ਇਕ ਸਿੱਖ ਦੇ ਘਰ ਪ੍ਰਸ਼ਾਦ ਛਕਣ ਲਈ ਜਾਣਾ; ਜਮੁਨਾ ਨਦੀ ਵਿਚ ਇਸ਼ਨਾਨ ਕਰਨ ਲਈ ਜਾਣਾ; ਬਾਦਸ਼ਾਹ ਦੁਆਰਾ ਭੇਜੇ ਹੋਏ ਖਾਣੇ ਵਿਚੋਂ ਬੇਅੰਤ ਸੂਰ ਪੈਦਾ ਹੋਣੇ, ਆਦਿ। (ਪੰਨਾ 4413-30)
24. ਬਾਦਸ਼ਾਹ ਦਾ ਸਖ਼ਤ ਰਵੱਈਆ; ਭਾਈ ਮਤੀ ਦਾਸ ਦੀ ਸ਼ਹਾਦਤ। (ਪੰਨਾ 4430-34)
25. ਗੁਰੂ ਜੀ ਦੁਆਰਾ ਕੁਝ ਸਿੱਖਾਂ ਨੂੰ ਜ਼ੇਲ੍ਹ ਵਿਚੋਂ ਰਿਹਾਈ ਦੇਣਾ। (ਪੰਨਾ 4434-38)
26. ਗੁਰੂ ਜੀ ਨੂੰ ਲੋਹੇ ਦੇ ਪਿੰਜ਼ਰੇ ਵਿਚ ਕੈਦ ਕਰਕੇ ਕਸ਼ਟ ਦੇਣੇ, ਗੁਰੂ ਜੀ ਦੁਆਰਾ ਗੋਬਿੰਦ ਰਾਏ ਜੀ ਨੂੰ ਚਿੱਠੀ ਭੇਜਣੀ ਅਤੇ ਉਸ ਦਾ ਉਤਰ ਆਉਣਾ। (ਪੰਨਾ 4457-67)
27. ਬਾਦਸ਼ਾਹ ਦੁਆਰਾ ਗੁਰੂ ਜੀ ਉਪਰ ਹੋਰ ਸਖ਼ਤੀ ਕਰਨੀ ਅਤੇ ਗੁਰੂ ਜੀ ਦੀ ਸ਼ਹਾਦਤ; ਇਕ ਸਿੱਖ ਦੁਆਰਾ ਗੁਰੂ ਜੀ ਦਾ ਪਵਿਤਰ ਸੀਸ ਕੀਰਤਪੁਰ ਸਾਹਿਬ ਲੈ ਕੇ ਆਉਣਾ ਅਤੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਪਵਿਤਰ ਸੀਸ ਦਾ ਸਸਕਾਰ ਅਨੰਦਪੁਰ ਸਾਹਿਬ ਵਿਖੇ ਕਰਨਾ; ਇਕ ਲੁਬਾਣੇ ਸਿੱਖ ਦੁਆਰਾ ਗੁਰੂ ਜੀ ਦੇ ਪਵਿਤਰ ਧੜ ਦਾ ਸਸਕਾਰ ਕਰਨਾ। (ਪੰਨਾ 4467-4511)

ਪ੍ਰਕਾਸ਼ ਸੰਬੰਧੀ ਵੇਰਵਾ

ਗਏ ਡਰੋਲੀ ਕੋ ਸੁਖ ਬਾਸੇ। ਸਿਮਰਤਿ ਰਹਤਿ ਗੁਰੂ ਸੁਖ ਰਾਸੇ।
ਕੇਤਿਕ ਦਿਨ ਬਿਤਾਇ ਸੋ ਘਰ ਮੈਂ। ਭਯੋ ਪ੍ਰਸੂਤ ਨਾਨਕੀ ਸਮੈਂ॥੩੪॥
ਮਾਸ ਵਿਸਾਖ ਹੁਤੋ ਅਭਿਰਾਮ। ਰਹੀ ਜਾਮਨੀ ਸਵਾ ਸੁ ਜਾਮ[2]।
ਸੋਲਹ ਸੈ ਉਨਹੱਤਰਾ ਸਾਲ।[3] ਬਦੀ ਪੰਚਮੀ ਥਿਤਿ ਤਿਸਿ ਕਾਲ॥੩੫॥
ਸੇਬਜਮਾਨ ਧਾਇਨਿ[4] ਤੇ ਹੋਇ। ਦਾਸੀ ਦਾਸ ਹਰਖ[5] ਸਭਿ ਕੋਇ।
ਬਾਲਕ ਜਨਮਤੋ ਭਯੋ ਅਨੰਦ। ਰਖਿਬੇ ਹਿਤ ਜਗ ਬੀਰਜ ਹਿੰਦ॥੩੬॥[6]

---

1. ਸੁਨਿ ਸ੍ਰੀ ਗੁਰ ਤੇਗ ਬਹਾਦਰ ਭਾਖਾ। 'ਜਿਮ ਖ਼ੁਦਾਇ ਕੀ ਹੁਇ ਅਭਿਲਾਖਾ।
ਤਿਮ ਮਾਨੀ ਚਹੀਅਹਿ ਹਮ ਤੁਮ ਕੋ। ਜਿਸ ਪਰਮੇਸ਼ੁਰ ਕੇ ਨਹਿਂ ਸਮ ਕੋ॥੧੭॥
ਜੇ ਪ੍ਰਭੁ ਚਹੈ ਤ ਹਿੰਦੁ ਨ ਜਨਮੈ। ਤੁਰਕ ਜਨਮ ਹੀ ਹ੍ਵੈ ਨਿਸ ਦਿਨ ਮੈਂ।
ਦੋਨਹੁਂ ਉਤਪਤਿ ਹੋਵਤਿ ਜਹਿਂ ਕਹਿਂ। ਲਖਹੁ ਕਿ ਰਖਹਿ, ਦੁਹਨ ਕੋ ਜਗ ਮਹਿਂ॥੧੮॥
2. ਸਵਾ ਪਹਿਰ ਰਾਤ ਰਹਿੰਦੀ ਸਮੇਂ।
3. ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਸੰਮਤ 1678 (ਸੰਨ 1621) ਦਾ ਮੰਨਿਆ ਜਾਂਦਾ ਹੈ।
4. ਦਾਈ।
5. ਖ਼ੁਸ਼ੀ।
6. ਜਗਤ ਵਿਚ ਹਿੰਦੂਆਂ ਦਾ ਬੀਜ ਰਖਣ ਵਾਸਤੇ।

ਜਿਨਿ ਕੀ ਸਮ ਜਗ ਭਯੋ ਨ ਕੋਇ। ਪਰਹਿਤ ਸੀਸ ਦਿਯੋ ਜਿਨਿ ਜੋਇ।
ਭਾ[1] ਮੰਗਲ ਦੇਵਨਿ ਮਹਿਂ ਘਨੋ। 'ਬਿਨਸਤਿ ਧਰਮ ਰਾਖਿ ਹੈਂ' ਭਨੋ[2]॥੩੭॥
ਸੁਰ ਸਭਿ ਆਇ ਸਦਨ[3] ਸੋ ਪੂਜਾ। ਕਰਹਿਂ ਸਤੁਤਿ[4] 'ਇਨਿ ਸਮ ਨਹਿਂ ਦੂਜਾ।
ਚੰਦਨ ਚਰਚਹਿਂ[5] ਫੂਲ ਚਢਾਵੈਂ। 'ਧੰਨ ਗੁਰੂ ਘਰ' ਕਹਿ ਹਰਖਾਵੈਂ॥੩੮॥
ਭਈ ਭੋਰ[6] ਜਹਿਂ ਕਹਿਂ ਸੁਧਿ ਹੋਈ। ਗੁਰੂ ਵਧਾਈ ਦੇ ਸਭਿ ਕੋਈ।
ਬਹੁ ਮੰਗਲ ਕੇ ਬਾਦਿਤ ਬਾਜੇ[7]। ਬੰਦਨਵਾਰੈਂ ਦ੍ਵਾਰਨਿ ਸਾਜੇ॥੩੯॥
ਮੰਗਤਿ ਜਨ ਕੋ ਧਨ ਗਨ[8] ਦੀਨੋ॥ ਨਗਰ ਅਨੰਦ ਨਾਰਿ ਨਰ ਕੀਨੋ।
ਬਾਂਧੇ ਟੋਲਿ ਨਾਗਰੀ ਸੁੰਦਰ। ਚਲਿ ਪ੍ਰਵਿਸ਼ੀ[9] ਸਤਿਗੁਰੁ ਕੇ ਮੰਦਿਰ॥੪੦॥
ਬਸਨ ਬਿਭੂਖਨ[10] ਧਰਿ ਧਰਿ ਆਛੇ[11]। ਗਾਵਹਿਂ ਗੀਤਨਿ ਆਗੇ ਪਾਛੇ।
ਸਭਿ ਕੁਲ ਰੀਤਿ ਕਰੀ ਜੋ ਲਹੀ। ਮਿਲਿ ਮਿਲਿ ਸਭਿਨਿ ਬਧਾਈ ਕਹੀ॥੪੧॥
ਸ਼੍ਰੀ ਸਤਿਗੁਰੁ ਤਬਿ ਰਿਦੇ ਬਿਚਾਰਾ। ਇਸ ਤੇ ਉਪਜਹਿ ਬਲੀ ਉਦਾਰਾ[12]।
ਰਣ ਬਹਾਦਰੀ ਕਰਹਿ ਬਡੇਰੀ। ਇਹ ਨਿਰਭੈ ਜਰ ਤੁਰਕ ਉਖੇਰੀ[13]॥੪੨॥
ਸੁਤ ਬਹਾਦਰੀ ਤੇਗ ਕਰੇ ਹੈ। ਸ਼ੱਤ੍ਰੂ ਬ੍ਰਿੰਦ ਕੋ[14] ਜੰਗ ਖਪੈ ਹੈ।
ਯਾਂਤੇ 'ਤੇਗ ਬਹਾਦਰ' ਨਾਮ-। ਧਰਯੋ ਬਿਚਾਰ ਗੁਰੂ ਅਭਿਰਾਮ[15]॥੪੩॥
ਸੁਨਤਿ ਨਾਨਕੀ ਹਰਖਤਿ ਹੋਈ। ਕਰਤਿ ਪ੍ਰੇਮ ਮੁਖ ਸੁਤ ਕੋ ਜੋਈ।
ਇਸ ਪ੍ਰਕਾਸ ਗਨ ਮੰਗਲ ਭਏ। ਪੰਚ ਪੁੱਤ੍ਰ ਸਭਿ ਗੁਰੁ ਨਿਪਜਏ[16]॥੪੪॥

(ਜਿਲਦ-7, ਪੰਨਾ 2761-62)

---

1. ਭਇਆ।
2. ਆਖਦੇ ਹਨ।
3. ਘਰ।
4. ਉਸਤਤੀ।
5. ਚੰਦਨ ਲਗਾਉਂਦੇ ਹਨ।
6. ਸਵੇਰ।
7. ਖੁਸ਼ੀ ਦੇ ਵਾਜੇ ਵਜਦੇ ਹਨ।
8. ਬੇਸ਼ੁਮਾਰ ਧਨ।
9. ਪਹੁੰਚਦੇ ਹਨ।
10. ਬਸਤ੍ਰ ਅਤੇ ਗਹਿਣੇ।
11. ਅੱਛੇ, ਵਧੀਆ।
12. ਇਸ ਤੋਂ ਵਡਾ ਸੂਰਬੀਰ ਪੁੱਤਰ ਪੈਦਾ ਹੋਵੇਗਾ ਜਿਹੜਾ ਕਿ ਦੁਸ਼ਟਾਂ ਦਾ ਨਾਸ਼ ਕਰੇਗਾ।
13. ਤੁਰਕਾਂ ਦੀ ਜੜ੍ਹ ਪੁਟੇਗਾ।
14. ਵੈਰੀਆਂ ਦੇ ਦਲਾਂ ਨੂੰ।
15. ਸੋਹਣਾ (ਨਾਮ)।
16. ਪੈਦਾ ਹੋਏ।

# ਸ੍ਰੀ ਗੁਰ ਪੰਥ ਪ੍ਰਕਾਸ਼

ਸਿਰਲੇਖ : ਸ੍ਰੀ ਗੁਰ ਪੰਥ ਪ੍ਰਕਾਸ਼[1]

ਲੇਖਕ : ਰਤਨ ਸਿੰਘ ਭੰਗੂ

ਰਚਨਾ-ਕਾਲ : ਸੰਨ 1841

ਰਚਨਾ-ਸਥਾਨ : ਸ੍ਰੀ ਅੰਮ੍ਰਿਤਸਰ ਸਾਹਿਬ।

ਮੁੱਖ ਵਿਸ਼ਾ : ਖਾਲਸਾ ਪੰਥ ਦੀ ਉਤਪਤੀ, ਸੰਘਰਸ਼ ਅਤੇ ਰਾਜ-ਭਾਗ ਦੀ ਸਥਾਪਤੀ।

ਖਰੜੇ : ਮੋਤੀ ਬਾਗ਼ ਪੈਲੇਸ ਲਾਇਬ੍ਰੇਰੀ, ਪਟਿਆਲਾ ; ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ; ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ; ਗਿਆਨੀ ਗੁਰਦਿਤ ਸਿੰਘ ਦੀ ਨਿਜੀ ਲਾਇਬ੍ਰੇਰੀ, ਚੰਡੀਗੜ੍ਹ ; ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ ; ਸਰਦਾਰ ਭਗਵੰਤ ਸਿੰਘ ਸਾਬਕਾ ਨਾਜ਼ਮ ਪਿੰਡ ਖਾਨਪੁਰ, ਸੰਗਰੂਰ।

ਪ੍ਰਕਾਸ਼ਿਤ : ਭਾਈ ਵੀਰ ਸਿੰਘ (ਸੰਪਾ.), ਖਾਲਸਾ ਸਮਾਚਾਰ, ਅੰਮ੍ਰਿਤਸਰ, 1939 ; ਡਾ. ਜੀਤ ਸਿੰਘ ਸੀਤਲ (ਸੰਪਾ.), ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 2000 ; ਡਾ. ਬਲਵੰਤ ਸਿੰਘ ਢਿੱਲੋਂ (ਸੰਪਾ.), ਸਿੰਘ ਬ੍ਰਦਰਜ਼, ਅੰਮ੍ਰਿਤਸਰ, 2004 ; English Translation by Kulwant Singh, Gurdwara Singh Sabha, Kanthala, Chandigarh, 2006.

ਡਾ. ਜੀਤ ਸਿੰਘ ਸੀਤਲ ਦੁਆਰਾ ਸੰਪਾਦਿਤ ਗ੍ਰੰਥ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ ਪੰਨਾ ਨੰ. 61-69 ਤਕ ਵੇਖੀ ਜਾ ਸਕਦੀ ਹੈ।

ਮੁੱਖ ਘਟਨਾਵਾਂ

1. ਔਰੰਗਜ਼ੇਬ ਦੀ 'ਤੁਰਕ ਕਰੌਂ ਸਭ ਹਿੰਦੂਅਨ' ਤੇ 'ਹਿੰਦੋ ਹਿੰਦੂ ਨ੍ਰਿਬੀਜ ਹੈਂ ਕਰਨੇ' ਨੀਤੀ ਤਹਿਤ ਕਸ਼ਮੀਰ ਦੇ ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਉਣਾ। ਆਪਣੇ ਧਰਮ ਦੀ ਰਖਿਆ ਲਈ ਕਾਸ਼ੀ, ਕੁਰੁਸ਼ੇਤਰ ਆਦਿ ਦੇ ਬ੍ਰਾਹਮਣਾਂ ਦਾ ਗੁਰੂ ਤੇਗ ਬਹਾਦਰ ਜੀ ਕੋਲ ਆ ਕੇ ਫ਼ਰਿਆਦ ਕਰਨਾ ਅਤੇ ਗੁਰੂ ਜੀ ਦਾ ਉਹਨਾਂ ਨੂੰ "ਹਮ ਹੋਵਹਿੰਗੇ ਗੈਲ ਉਸ ਗੁਰ ਕੌ ਤੁਰਕ ਬਨਾਇ" ਦਾ ਸੁਨੇਹਾ ਔਰੰਗਜ਼ੇਬ ਤਕ ਪਹੁੰਚਾਉਣ ਲਈ ਕਹਿਣਾ। ਸੁਨੇਹਾ ਮਿਲਦੇ ਹੀ ਔਰੰਗਜ਼ੇਬ ਦਾ ਗੁਰੂ ਜੀ

1. ਇਸ ਗ੍ਰੰਥ ਨੂੰ ਭਾਈ ਵੀਰ ਸਿੰਘ ਨੇ *ਪ੍ਰਾਚੀਨ ਪੰਥ ਪ੍ਰਕਾਸ਼* ਸਿਰਲੇਖ ਅਧੀਨ ਸੰਪਾਦਿਤ ਕੀਤਾ ਹੈ।

ਦੀ ਤਲਾਸ਼ ਲਈ ਹਲਕਾਰੇ ਭੇਜਣਾ ਅਤੇ ਗੁਰੂ ਜੀ ਦਾ ਖ਼ੁਦ ਗ੍ਰਿਫ਼ਤਾਰ ਹੋਣ ਲਈ ਦਿੱਲੀ ਪੁੱਜਣਾ–

ਚੌਪਈ–

ਤਬ ਬਿੱਪ੍ਰਨ ਜਾਇ ਵੈਸੀ ਕਈ[1], ਜਿਮ ਸਤਿਗੁਰ ਥੀ ਉਨ ਸਮਝਈ।
ਪ੍ਰਿਥਮ ਕਰੋ ਗੁਰ ਮੁਸਲਮਾਨ, ਮਗਰੇ ਹੋਵਯ ਸਗਲ ਜਹਾਨ॥32॥
ਸੋ ਬਿੱਪ੍ਰਨ ਜਾ ਚੁਗਲੀ ਕਰੀ, ਤੁਰਕਨ ਮੰਨ ਲਈ ਸੋ ਖਰੀ[2]।
ਗੁਰ ਕੀ ਗੈਲ ਨੁਰੰਗੇ ਫਰੀ[3], ਭੇਜ ਹਲਕਾਰੇ ਤਲਾਇਸ਼ ਕਰੀ॥33॥
ਉਤ[4] ਸਤਿਗੁਰ ਨੈ ਕਰੀ ਤਿਆਰੀ, ਜੈਸੇ ਬਿੱਪ੍ਰਨ ਹੁਤੀ[5] ਉਚਾਰੀ।
ਆਪ ਚੱਲ ਗੁਰ ਦਿੱਲੀ ਆਏ, ਤੁਰਕਨ ਘਰ ਜਾ ਆਪ ਬੰਧਾਏ॥34॥

(ਪੰਨਾ 61–66)

2. ਗੁਰੂ ਜੀ ਨੂੰ ਪਹਿਲਾਂ ਰਾਮਰਾਇ ਵਾਂਗ ਕਰਾਮਾਤ ਦਿਖਾਉਣ ਲਈ ਕਹਿਣਾ, ਪਰ ਗੁਰੂ ਜੀ ਦਾ ਉਸ ਨੂੰ 'ਕਰਾਮਾਤ ਮਧ ਸਭ ਕਬ ਹੋਇ, ਬਿਨ ਕਰਾਮਾਤ ਤੁਮ ਛਡੋ ਨਾ ਕੋਇ' ਆਖ ਕੇ ਇਹ ਸਮਝਾਉਣਾ ਕਿ ਕਰਾਮਾਤ ਸਭ ਵਿਚ ਨਹੀਂ ਹੁੰਦੀ, ਰਾਮਰਾਇ ਤਾਂ ਕਰਾਮਾਤ ਦਿਖਾ ਕੇ ਛੁਟ ਗਿਆ ਸੀ, ਪਰ ਹੋਰਾਂ ਲਈ ਮੁਸੀਬਤ ਖੜੀ ਕਰ ਗਿਆ ਹੈ, ਮੈਂ ਡਰਦਾ ਰਾਮ ਰਾਇ ਵਾਲਾ ਰਸਤਾ ਚੁਣ ਕੇ ਹੋਰ ਪੀਰਾਂ/ਫਕੀਰਾਂ ਲਈ ਮੁਸੀਬਤ ਦਾ ਰਾਹ ਨਹੀਂ ਸਿਰਜਾਂਗਾ। ਇਨਕਾਰ ਸੁਣ ਕੇ ਔਰੰਗਜ਼ੇਬ ਦਾ ਗੁਰੂ ਜੀ ਨੂੰ ਮੁਲਸਮਾਨ ਬਣਨ ਲਈ ਆਖਣਾ, ਪਰ ਗੁਰੂ ਜੀ ਦੁਆਰਾ ਸ਼ਹਾਦਤ ਦਾ ਰਾਹ ਚੁਣਨਾ। (ਪੰਨਾ 66–69)

---

1. ਕਹੀ।
2. ਠੀਕ ਹੀ।
3. ਫੜ ਲਈ, ਪਿਛੇ ਪੈ ਗਿਆ।
4. ਉਧਰ।
5. ਕਹੀ ਸੀ।

# ਤ੍ਵਾਰੀਖ ਗੁਰੂ ਖਾਲਸਾ

ਸਿਰਲੇਖ : ਤ੍ਵਾਰੀਖ[1] ਗੁਰੂ ਖਾਲਸਾ

ਲੇਖਕ : ਗਿਆਨੀ ਗਿਆਨ ਸਿੰਘ

ਰਚਨਾ-ਕਾਲ : ਉਨੀਵੀਂ ਸਦੀ ਦਾ ਅਖ਼ੀਰਲਾ ਸਮਾਂ

ਰਚਨਾ-ਸਥਾਨ : ਨਾ-ਮਾਲੂਮ।

ਮੁੱਖ ਵਿਸ਼ਾ : ਗੁਰੂ ਸਾਹਿਬਾਨ ਅਤੇ ਖਾਲਸੇ ਦਾ ਇਤਿਹਾਸ।

ਪ੍ਰਕਾਸ਼ਿਤ : ਗੁਰੂ ਗੋਬਿੰਦ ਸਿੰਘ ਪ੍ਰੈਸ, ਸਿਆਲਕੋਟ, 1891 ; ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ, 1929 ; ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970.

1929 ਵਾਲੇ ਸੰਸਕਰਨ ਵਿਚ ਗੁਰੂ ਤੇਗ ਬਹਾਦਰ ਜੀ ਸੰਬੰਧੀ ਜਾਣਕਾਰੀ (ਹਿਸਾ ੧, ਨੰਬਰ ੩) ਪੰਨਾ ਨੰ. 88-269 ਤਕ ਅੰਕਿਤ ਹੈ।

ਮੁੱਖ ਘਟਨਾਵਾਂ

1. (ਗੁਰੂ) ਤੇਗ ਬਹਾਦਰ ਜੀ ਦਾ ਪ੍ਰਕਾਸ਼ ਛੇਵੇਂ ਗੁਰੂ, ਗੁਰੂ ਹਰਿਗੋਬਿੰਦ ਜੀ ਦੇ ਘਰ ਮਾਤਾ ਨਾਨਕੀ[2] ਜੀ ਦੀ ਕੁੱਖੋਂ ਅੰਮ੍ਰਿਤਸਰ ਵਿਖੇ 19 ਮੱਘਰ ਸੁਦੀ 2, ਸੰਮਤ 1678[3], ਨਾਨਕਸ਼ਾਹੀ ਸੰਮਤ 152 ਨੂੰ ਵੈਸਾਖ ਨਛਤ੍ਰ ਦਿਨ ਐਤਵਾਰ, ਡੇਢ ਪਹਿਰ ਰਾਤ ਰਹਿੰਦੀ ਨੂੰ ਹੋਣਾ ਅਤੇ 15 ਅੱਸੂ ਸੁਦੀ 5, ਸੰਮਤ 1686[4] ਨੂੰ ਕਰਤਾਰਪੁਰ ਵਿਖੇ (ਗੁਰੂ) ਤੇਗ ਬਹਾਦਰ ਜੀ ਦਾ ਵਿਆਹ ਸ੍ਰੀ ਲਾਲ ਚੰਦ ਦੀ ਸਪੁੱਤਰੀ (ਬੀਬੀ) ਗੁਜਰੀ ਜੀ ਨਾਲ ਹੋਣਾ। (ਪੰਨਾ 88)
2. ਗੁਰੂ ਜੀ ਦੇ ਪਰਉਪਕਾਰੀ, ਸਾਧੂ, ਸੰਜਮੀ, ਬੰਦਗੀ ਅਤੇ ਵੈਰ-ਵਿਰੋਧ ਰਹਿਤ ਸੁਭਾਅ ਦਾ

---

1. ਵੇਖੋ ਫੁਟ-ਨੋਟ 1, ਪੰਨਾ 3.
2. ਤਵਾਰੀਖ਼ : ਤਾਰੀਖ਼ ਦਾ ਬਹੁ-ਬਚਨ, ਪਿਛਲੇ ਸਮੇਂ ਦੇ ਹਾਲਾਤ, ਭੂਤ-ਕਾਲ ਦੀਆਂ ਘਟਨਾਵਾਂ, ਕਿਸੇ ਚੀਜ਼ ਦਾ ਸਮਾਂ ਦੱਸਣਾ, ਮਹੀਨੇ ਦੇ ਦਿਨ।
3. ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਵੈਸਾਖ ਵਦੀ 5, ਸੰਮਤ 1678 (1 ਅਪ੍ਰੈਲ, ਸੰਨ 1621) ਦਾ ਮੰਨਿਆ ਜਾਂਦਾ ਹੈ।
4. ਇਸ ਸੰਮਤ ਅਨੁਸਾਰ ਗੁਰੂ ਜੀ ਦਾ ਵਿਆਹ 8 ਸਾਲ ਦੀ ਉਮਰ ਵਿਚ ਹੋ ਗਿਆ ਸੀ। ਇਸ ਸੰਮਤ ਦੇ ਮੁਕਾਬਲੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਵਾਲਾ ਸੰਮਤ (1689) ਵਧੇਰੇ ਠੀਕ ਜਾਪਦਾ ਹੈ। -ਵੇਖੋ ਫੁਟ-ਨੋਟ 1, ਪੰਨਾ 4.

ਵਰਨਨ। ਗੁਰੂ ਹਰਿਕ੍ਰਿਸ਼ਨ ਜੀ ਦੁਆਰਾ ਆਪਣਾ ਉਤਰਾਧਿਕਾਰੀ ਬਕਾਲੇ ਵਿਖੇ ਹੋਣ ਦਾ ਆਦੇਸ਼, ਸੋਢੀਆਂ ਦੁਆਰਾ 22 ਮੰਜੀਆਂ ਲਗਾ ਬੈਠਣ ਦਾ ਵਰਨਨ ਅਤੇ ਸੰਗਤ ਦੀ ਲੁੱਟ। ਮਾਤਾ ਨਾਨਕੀ ਜੀ ਦੁਆਰਾ ਭਾਈ ਗੜ੍ਹੀਏ ਅਤੇ ਬਾਵਾ ਦਵਾਰਕਾ ਦਾਸ ਨੂੰ ਬਕਾਲੇ ਬੁਲਾ ਕੇ ਗੁਰੂ ਤੇਗ ਬਹਾਦਰ ਜੀ ਨੂੰ ਪ੍ਰਗਟ ਹੋਣ ਦੀ ਪ੍ਰੇਰਨਾ ਦੇਣਾ ਪਰ ਗੁਰੂ ਜੀ ਦੁਆਰਾ ਇਨਕਾਰ ਕਰ ਦੇਣਾ। (ਪੰਨਾ 88-93)

3. ਮੱਖਣ ਸ਼ਾਹ ਦਾ ਸੁੱਖਣਾ ਦੀਆਂ 500 ਮੋਹਰਾਂ ਲੈ ਕੇ ਪਰਿਵਾਰ ਸਹਿਤ ਬਕਾਲਾ ਵਿਖੇ ਆਉਣਾ, 22 ਮੰਜੀਆਂ ਵੇਖ ਕੇ ਪਿੰਡੋਂ ਬਾਹਰ ਟਿਕਾਣਾ ਕਰਨਾ, ਫੇਰ ਪਤਨੀ ਦੀ ਸਲਾਹ ਅਨੁਸਾਰ ਸਾਰਿਆਂ ਨੂੰ ਦੋ-ਦੋ ਮੋਹਰਾਂ ਭੇਟ ਕਰਨਾ, ਧੀਰਮਲ ਦੇ ਡੇਰੇ ਗ੍ਰੰਥ ਸਾਹਿਬ ਨੂੰ ਪੰਜ ਮੋਹਰਾਂ ਭੇਟ ਕਰਨੀਆਂ ਅਤੇ ਕਿਸੇ ਹੋਰ ਸੋਢੀ ਬਾਰੇ ਜਾਣਕਾਰੀ ਹਾਸਿਲ ਕਰਕੇ ਗੁਰੂ ਤੇਗ ਬਹਾਦਰ ਜੀ ਕੋਲ ਪੁੱਜਣਾ, ਦੋ ਮੋਹਰਾਂ ਭੇਟ ਕਰਨੀਆਂ ਪਰ ਗੁਰੂ ਜੀ ਦੁਆਰਾ ਸੁੱਖਣਾਂ ਦੀਆਂ 500 ਮੋਹਰਾਂ ਅਰਪਿਤ ਕਰਨ ਲਈ ਕਹਿਣਾ। ਮੱਖਣ ਸ਼ਾਹ ਦਾ ਗੁਰੂ ਜੀ ਨੂੰ ਸੰਗਤ ਵਿਚ ਪ੍ਰਗਟ ਹੋਣ ਲਈ ਬੇਨਤੀ ਕਰਨਾ ਪਰ ਗੁਰੂ ਜੀ ਦੁਆਰਾ ਅਜਿਹਾ ਕਰਨ ਵਾਲੇ ਦਾ ਮੂੰਹ ਕਾਲਾ ਹੋਣ ਦਾ ਬਚਨ ਕਰਨਾ। ਮੱਖਣ ਸ਼ਾਹ ਦਾ ਆਪਣੇ ਟਿਕਾਣੇ ਉਪਰ ਜਾ ਕੇ ਮੂੰਹ ਕਾਲਾ ਕਰਨਾ ਅਤੇ ਗੁਰੂ ਜੀ ਕੋਲ ਵਾਪਿਸ ਆਉਣਾ, ਗੁਰੂ ਜੀ ਦੁਆਰਾ ਉਸ ਨੂੰ ਮਾਫ਼ ਕਰਨਾ। ਮੱਖਣ ਸ਼ਾਹ ਦੁਆਰਾ 'ਭੁਲੀਓ ਸੰਗਤੋ ਗੁਰੂ ਲਧਾ, ਭੁਲੀਓ ਸੰਗਤੋ ਸੱਚਾ ਗੁਰੂ ਲਭਾ' ਦਾ ਹੋਕਾ ਦੇਣਾ। ਸੰਗਤ ਦਾ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਉਣਾ ਅਤੇ ਮੰਜੀਦਾਰਾਂ ਦਾ ਨਗਰ ਨੂੰ ਛਡ ਕੇ ਚਲੇ ਜਾਣਾ। ਸ਼ੀਹੇਂ ਮਸੰਦ ਦੀ ਸਲਾਹ ਅਨੁਸਾਰ ਧੀਰਮਲ ਅਤੇ ਉਸਦੇ 50 ਸਾਥੀਆਂ ਦਾ ਗੁਰੂ-ਘਰ 'ਤੇ ਹਮਲਾ ਕਰਨਾ, ਧਨ-ਮਾਲ ਲੁੱਟ ਲੈਣਾ ਅਤੇ ਗੁਰੂ ਜੀ 'ਤੇ ਗੋਲ਼ੀ ਚਲਾਉਣੀ ਜਿਹੜੀ ਕਿ ਮੱਥਾ ਛੂਹ ਕੇ ਲੰਘ ਗਈ ਸੀ। ਮੱਖਣ ਸ਼ਾਹ ਦਾ ਸਾਥੀਆਂ ਸਮੇਤ ਧੀਰਮਲ 'ਤੇ ਹਮਲਾ ਕਰਨਾ ਅਤੇ ਆਦਿ ਗ੍ਰੰਥ ਸਾਹਿਬ ਜੀ ਦੇ ਸਰੂਪ ਸਮੇਤ ਸਭ ਕੁਝ ਵਾਪਸ ਲੈ ਆਉਣਾ। ਗੁਰੂ ਜੀ ਦਾ ਧੀਰਮਲ ਅਤੇ ਉਸ ਦੇ ਸਾਥੀਆਂ ਨੂੰ ਮਾਫ਼ ਕਰਕੇ ਸਾਰਾ ਸਮਾਨ ਵਾਪਸ ਮੋੜ ਦੇਣਾ ਪਰ ਸਿੱਖਾਂ ਵੱਲੋਂ ਆਦਿ ਗ੍ਰੰਥ ਸਾਹਿਬ ਵਾਪਸ ਨਾ ਕਰਨਾ। ਬਕਾਲਾ ਵਿਖੇ ਨਾਮ-ਬਾਣੀ, ਲੰਗਰ ਅਤੇ ਕੀਰਤਨ ਦਾ ਪ੍ਰਵਾਹ ਚਲਣਾ ਅਤੇ ਸੰਗਤ ਦਾ ਵਡੀ ਗਿਣਤੀ ਵਿਚ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਉਣਾ। (ਪੰਨਾ 94-101)

4. ਗੁਰੂ ਤੇਗ ਬਹਾਦਰ ਜੀ ਦਾ ਗੋਇੰਦਵਾਲ, ਖਡੂਰ ਸਾਹਿਬ ਅਤੇ ਤਰਨਤਾਰਨ ਸਾਹਿਬ ਹੁੰਦੇ ਹੋਏ ਅੰਮ੍ਰਿਤਸਰ ਸਾਹਿਬ ਪੁੱਜਣਾ ਪਰ ਗੁਰੂ ਜੀ ਦਾ ਆਉਣਾ ਸੁਣ ਕੇ ਹਰਿਮੰਦਰ ਸਾਹਿਬ ਦੇ ਪੁਜਾਰੀਆਂ ਦਾ ਘਬਰਾ ਜਾਣਾ ਅਤੇ ਦਰਵਾਜ਼ੇ ਬੰਦ ਕਰਕੇ ਉਥੋਂ ਚਲੇ ਜਾਣਾ। ਸਰੋਵਰ ਵਿਚ ਇਸ਼ਨਾਨ ਕਰਕੇ ਗੁਰੂ ਜੀ ਦਾ ਅਕਾਲ ਬੁੰਗੇ ਪਾਸ ਬੇਰੀ ਹੇਠ ਆ ਬੈਠਣਾ ਅਤੇ ਪੁਜਾਰੀਆਂ ਦਾ ਇੰਤਜ਼ਾਰ ਕਰਨਾ। ਲੰਮੀ ਉਡੀਕ ਉਪਰੰਤ ਗੁਰੂ ਜੀ ਦਾ ਵੱਲੇ ਪਿੰਡ ਚਲੇ ਜਾਣਾ, ਅੰਮ੍ਰਿਤਸਰ ਦੀਆਂ ਬੀਬੀਆਂ ਤੇ ਮਾਈਆਂ ਦਾ ਗੁਰੂ ਦਰਸ਼ਨਾਂ ਲਈ ਇਥੇ ਪਹੁੰਚਣਾ ਅਤੇ ਲੰਗਰਾਦਿ ਭੇਟ ਕਰਕੇ ਭੁੱਲਾਂ ਬਖ਼ਸ਼ਾਉਣਾ। ਗੁਰੂ ਜੀ ਦਾ ਸਭ ਨੂੰ ਅਸੀਸਾਂ ਦੇ ਕੇ ਵਖ-ਵਖ ਨਗਰਾਂ ਤੋਂ ਹੁੰਦੇ ਹੋਏ ਬਕਾਲਾ ਸਾਹਿਬ ਵਾਪਸ ਪੁੱਜਣਾ। (ਪੰਨਾ 101-105)

5. ਗੁਰੂ ਹਰਿ ਰਾਇ ਜੀ ਦੇ ਮਹਿਲ ਮਾਤਾ ਕ੍ਰਿਸ਼ਨ ਕੌਰ ਜੀ ਦੇ ਸੱਦੇ 'ਤੇ ਗੁਰੂ ਤੇਗ ਬਹਾਦਰ ਜੀ ਦਾ ਕੀਰਤਪੁਰ ਵੱਲ ਜਾਣਾ ਅਤੇ ਬਿਆਸ ਦਰਿਆ ਦੇ ਕੰਢੇ ਉਪਰ ਡੇਰਾ ਕਰਨਾ। ਗੁਰੂ ਜੀ ਨੂੰ ਗ੍ਰੰਥ ਸਾਹਿਬ ਜੀ ਦੀ ਬੀੜ ਧੀਰਮਲ ਨੂੰ ਵਾਪਸ ਨਾ ਮੋੜਨ ਦਾ ਪਤਾ ਲਗਣਾ, ਆਦਿ ਗ੍ਰੰਥ ਸਾਹਿਬ ਨੂੰ ਬਿਆਸ ਦਰਿਆ ਦੇ ਕੰਢੇ ਰੱਖ ਕੇ ਧੀਰਮਲ ਨੂੰ ਖ਼ਬਰ ਭੇਜਣੀ ਅਤੇ ਧੀਰਮਲ ਦਾ ਇਸ ਨੂੰ ਕਰਤਾਪੁਰ ਲੈ ਜਾਣਾ। ਗੁਰੂ ਜੀ ਦਾ ਕੀਰਤਪੁਰ ਸਾਹਿਬ ਪਹੁੰਚਣਾ ਅਤੇ ਮਾਤਾ ਕ੍ਰਿਸ਼ਨ ਕੌਰ ਜੀ ਨਾਲ ਮਿਲਾਪ। (ਪੰਨਾ 106–112)
6. ਕੀਰਤਪੁਰ ਦੇ ਸੋਢੀਆਂ ਦੀ ਈਰਖਾ, ਗੁਰੂ ਜੀ ਦੁਆਰਾ ਮਾਖੋਵਾਲ ਦੀ ਜ਼ਮੀਨ ਖ਼ਰੀਦ ਕੇ ਨਵੇਂ ਨਗਰ ਦੀ ਸਥਾਪਨਾ ਅਤੇ ਰੋਪੜ ਦੇ ਇਕ ਪੀਰ ਸੱਯਦ' ਮੌਲੇ ਸ਼ਾਹ ਦਾ ਗੁਰੂ ਨਾਲ ਮਿਲਾਪ ਤੇ ਵਾਰਤਾਲਾਪ, ਉਪਰੰਤ ਉਸ ਦੇ ਸਮੂਹ ਸੰਸਿਆਂ ਦੀ ਨਵ੍ਰਿਤੀ ਦਾ ਪ੍ਰਸੰਗ। (ਪੰਨਾ 112–117)
7. ਰਾਮ ਰਾਇ ਦਾ ਕੀਰਤਪੁਰ ਸਾਹਿਬ ਵਿਖੇ ਆਉਣਾ ਅਤੇ ਧੀਰਮਲ ਦੇ ਘਰ ਇਕਠੇ ਹੋ ਕੇ ਗੁਰੂ ਤੇਗ ਬਹਾਦਰ ਜੀ ਦੀ ਗੁਰਿਆਈ ਖਿਲਾਫ਼ ਵਿਉਂਤਾਂ ਘੜਨੀਆਂ। ਰਾਮ ਰਾਇ ਦਾ ਦਿੱਲੀ ਵਿਖੇ ਬਾਦਸ਼ਾਹ ਔਰੰਗਜ਼ੇਬ ਨਾਲ ਵਾਰਤਾਲਾਪ ਅਤੇ ਗੁਰਿਆਈ 'ਤੇ ਹੱਕ ਜਤਾਉਣਾ। ਸੋਢੀਆਂ ਦੀ ਵਧਦੀ ਈਰਖਾ ਵੇਖ ਕੇ ਗੁਰੂ ਜੀ ਦੁਆਰਾ ਤੀਰਥਾਂ ਨੂੰ ਜਾਣ ਦੀ ਤਿਆਰੀ ਕਰਨਾ ਅਤੇ ਦਿੱਲੀ ਦੀ ਸੰਗਤ ਦੁਆਰਾ ਅਨੰਦਪੁਰ ਪੁੱਜ ਕੇ ਰਾਮ ਰਾਇ ਦੀ ਬਾਦਸ਼ਾਹ ਕੋਲ ਕੀਤੀ ਚੁਗਲੀ ਬਾਰੇ ਜਾਣਕਾਰੀ ਦੇਣਾ। (ਪੰਨਾ 117–123)
8. ਅਨੰਦਪੁਰ ਸਾਹਿਬ ਤੋਂ ਚਲ ਕੇ ਰੋਪੜ, ਨੰਦ-ਕਲੌੜ, ਦਾਦੂ ਮਾਜਰਾ, ਉਗਾਣਾ, ਨੌਲਖਾ, ਟਹਿਲਪੁਰਾ, ਲੰਗ, ਮੂਲੋਵਾਲ, ਸੇਖਾ, ਕੱਟੂ, ਹੰਢਿਆਇਆ, ਮੌੜ, ਸੋਹੀਵਾਲ, ਢਿੱਲਵਾਂ, ਭੰਦੇਰ, ਖੀਵਾ, ਭੀਖੀ, ਦਲੇਉ, ਗੰਢੂਆਂ, ਜੋਗਾ, ਭੁਪਾਲ, ਮੌੜ, ਮਾਈਸਰਖਾਨਾ, ਡਿੱਖ, ਸਾਬੋ ਕੀ ਤਲਵੰਡੀ, ਕੋਟ ਧਰਮੂ, ਬਰ੍ਹੇ, ਬੱਛੋਆਣਾ, ਗੋਬਿੰਦਪੁਰਾ, ਸੰਗ੍ਰੇੜੀ, ਗਾਗਾ, ਲੇਲ੍ਹ, ਮੂਣਕ, ਮਕਰੋੜ, ਆਦਿ ਨਗਰਾਂ ਤੋਂ ਹੁੰਦੇ ਹੋਏ ਧਮਤਾਨ ਪੁੱਜਣਾ। ਧਮਤਾਨ ਵਿਖੇ ਗੁਰੂ ਜੀ ਦਾ ਲੰਮਾ ਸਮਾਂ ਨਿਵਾਸ ਕਰਦਿਆਂ ਸਿੱਖੀ ਦਾ ਪ੍ਰਚਾਰ ਕੇਂਦਰ ਕਾਇਮ ਕਰਨਾ, ਭਾਈ ਮੀਂਹੇ ਨੂੰ ਨਗਾਰਾ, ਨਿਸ਼ਾਨ ਅਤੇ ਦੱਖਣੀ ਬੈਲ ਦੇ ਕੇ ਗੁਰਮਤਿ ਪ੍ਰਚਾਰ ਲਈ ਭੇਜਣਾ ਅਤੇ ਭਾਈ ਦੱਗੋ ਨੂੰ ਮਾਇਆ ਦੇ ਕੇ ਇਕ ਖੂਹ ਤੇ ਧਰਮਸ਼ਾਲਾ ਸਥਾਪਿਤ ਕਰਨ ਦਾ ਆਦੇਸ਼ ਦੇਣਾ। (ਪੰਨਾ 123–143)
9. ਧਮਤਾਨ ਤੋਂ ਖਰਕ, ਖਟਕੜ, ਜੀਂਦ, ਬਹਿਰ ਜੱਖ, ਕੈਥਲ, ਬਾਰਨਾ, ਥਨੇਸਰ, ਬਨੀ ਬਦਰਪੁਰ, ਸੁਢੈਲ, ਕੜਾ ਮਾਣਕਪੁਰ[1], ਮਥੁਰਾ, ਆਗਰਾ, ਇਟਾਵਾ, ਕਾਨ੍ਹਪੁਰ, ਪ੍ਰਯਾਗ (ਇਲਾਹਾਬਾਦ), ਮਿਰਜ਼ਾਪੁਰ, ਕਾਸ਼ੀ (ਬਨਾਰਸ), ਸਾਸਾਰਾਮ, ਗਯਾ ਆਦਿ ਨਗਰਾਂ ਵਿਚੋਂ ਹੁੰਦੇ ਹੋਏ ਗੁਰੂ ਜੀ ਦਾ ਪਟਨਾ ਸਾਹਿਬ ਪਹੁੰਚਣਾ। (ਪੰਨਾ 143–162)

---

1. ਉੱਤਰ-ਪ੍ਰਦੇਸ਼ ਦੇ ਕੋਸ਼ਾਂਬੀ ਜ਼ਿਲ੍ਹੇ ਵਿਚ ਲਖਨਊ-ਇਲਾਹਾਬਾਦ ਸੜਕ 'ਤੇ ਲਖਨਊ ਤੋਂ 134 ਕਿਲੋਮੀਟਰ ਦੀ ਦੂਰੀ 'ਤੇ ਮਾਨਕਪੁਰ ਤੋਂ ਸਜੇ ਪਾਸੇ ਗੰਗਾ ਪਾਰ 13 ਕਿਲੋਮੀਟਰ ਦੀ ਦੂਰੀ 'ਤੇ ਇਹ ਨਗਰ ਮੌਜੂਦ ਹੈ।

10. ਪਟਨੇ ਤੋਂ ਜੋਧਪੁਰ ਦੇ ਰਾਜੇ ਰਾਜਾ ਬਿਸ਼ਨ ਸਿੰਘ[1] ਨਾਲ ਬੰਗਾਲ ਵੱਲ ਜਾਣ ਦਾ ਵਰਨਨ। ਪਟਨੇ ਤੋਂ ਮੁੰਗੇਰ, ਸਾਹਿਬ ਗੰਜ, ਭਾਗਲਪੁਰ, ਰਾਜ ਮਹਿਲ, ਕਹਿਲਗਾਉਂ, ਕੁੰਤਲ ਨਗਰ, ਮਾਲਦਾ, ਨਲਹੱਟੀ, ਮਕਸੂਦਾਬਾਦ (ਮੁਰਸ਼ਦਾਬਾਦ) ਆਦਿ ਨਗਰਾਂ ਤੋਂ ਹੁੰਦੇ ਹੋਏ ਗੁਰੂ ਜੀ ਦਾ ਢਾਕਾ ਪੁੱਜਣਾ ਅਤੇ ਇਥੇ ਇਕ ਮਸੰਦ ਬੁਲਾਕੀ ਦਾਸ ਦੇ ਘਰ ਨਿਵਾਸ ਕਰਨਾ। ਢਾਕਾ ਨਿਵਾਸੀ ਭਾਈ ਨੱਥਾ (ਅਲਮਸਤ ਦਾ ਚੇਲਾ) ਦਾ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਉਣਾ। ਢਾਕੇ ਤੋਂ ਗੁਰੂ ਜੀ ਦਾ ਸ਼ਾਹੀ ਲਸ਼ਕਰ ਦੇ ਨਾਲ ਬ੍ਰਹਮਪੁੱਤਰ ਨਦੀ ਪਾਰ ਕਰਕੇ ਇਕ ਉਚੀ ਜਗ੍ਹਾ ਉਪਰ ਟਿਕਾਣਾ ਕਰਨਾ। ਅਸਾਮ ਦੇ ਰਾਜੇ ਪ੍ਰਣਪਾਲ ਅਤੇ ਰਾਜਾ ਰਾਮ ਸਿੰਘ ਵਿਚ ਸੁਲਾਹ ਕਰਵਾਉਣੀ। (ਪੰਨਾ 163–176)

11. ਢਾਕੇ ਤੋਂ ਗੁਰੂ ਜੀ ਦਾ ਕਲਕੱਤਾ, ਬਾਲੇਸ਼ਵਰ, ਮੇਦਨੀਪੁਰ, ਮੋਰਭੰਜ, ਕਾਂਚੀ, ਜਗਨਨਾਥ ਪੁਰੀ ਆਦਿ ਨਗਰਾਂ ਤੋਂ ਹੁੰਦੇ ਹੋਏ ਪਟਨਾ ਸਾਹਿਬ ਵਾਪਸ ਪਹੁੰਚਣਾ, ਪਰਿਵਾਰ ਨੂੰ ਮਿਲਣਾ ਅਤੇ ਸੰਗਤਾਂ ਦਾ ਦਰਸ਼ਨ ਕਰਨ ਲਈ ਆਉਣਾ। ਤਿੰਨ ਮਹੀਨੇ ਪਟਨਾ ਸਾਹਿਬ ਵਿਖੇ ਸੰਗਤਾਂ ਨੂੰ ਦਰਸ਼ਨ ਦੇਣ ਉਪਰੰਤ ਗੁਰੂ ਜੀ ਦਾ ਆਰਾ, ਛਪਰਾ, ਬਕਸਰ, ਯਮਨਪੁਰ, ਕਾਸ਼ੀ (ਬਨਾਰਸ), ਅਯੁਧਿਆ, ਲਖਨਊ, ਫ਼ੱਰੁਖ਼ਾਬਾਦ, ਮੁਰਾਦਾਬਾਦ, ਗੜ੍ਹਗੰਗਾ, ਆਦਿ ਨਗਰਾਂ ਤੋਂ ਹੁੰਦੇ ਹੋਏ ਸ੍ਰੀ ਅਨੰਦਪੁਰ ਸਾਹਿਬ[2] ਪੁੱਜਣਾ। (ਪੰਨਾ 176–179)

12. ਅਨੰਦਪਰ ਸਾਹਿਬ ਵਿਖੇ ਸੰਗਤਾਂ ਦਾ ਗੁਰੂ ਦਰਸ਼ਨਾਂ ਲਈ ਆਉਣਾ, ਰੌਣਕ ਵਿਚ ਵਾਧਾ ਹੋਣਾ ਅਤੇ ਸ਼ਰੀਕਾਂ ਦੇ ਵਾਦ-ਵਿਵਾਦ ਦਾ ਪ੍ਰਸੰਗ। ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ) ਜੀ ਦਾ ਅਨੰਦਪੁਰ ਸਾਹਿਬ ਪ੍ਰਵੇਸ਼ ਅਤੇ ਸੰਗਤਾਂ ਦਾ ਸਾਹਿਬਜ਼ਾਦੇ ਦੇ ਦਰਸ਼ਨਾਂ ਲਈ ਉਤਸ਼ਾਹ। ਸਾਹਿਬਜ਼ਾਦੇ ਦੀ ਵਿਦਿਆ ਅਤੇ ਵਿਆਹ ਦਾ ਵਰਨਨ। (ਪੰਨਾ 179–194)

13. ਔਰੰਗਜ਼ੇਬ ਦੇ ਜ਼ੁਲਮ, ਬ੍ਰਾਹਮਣਾਂ ਦਾ ਗੁਰੂ ਜੀ ਦੀ ਸ਼ਰਨ ਵਿਚ ਅਨੰਦਪੁਰ ਸਾਹਿਬ ਆਉਣਾ ਅਤੇ ਗੁਰੂ ਜੀ ਦੁਆਰਾ ਉਹਨਾਂ ਨੂੰ ਸੁਰੱਖਿਆ ਦਾ ਬਚਨ ਦਿੰਦੇ ਹੋਏ ਬਾਦਸ਼ਾਹ ਤਕ ਇਹ ਸੂਚਨਾ ਭੇਜਣ ਲਈ ਕਹਿਣਾ ਕਿ "ਸਾਡੇ ਗੁਰੂ, ਪੀਰ, ਛਤ੍ਰੀ ਕੁਲ ਵਿਚ ਜੋ ਤੇਗ ਬਹਾਦਰ ਜੀ ਹਨ, ਜੇਕਰ ਬਾਦਸ਼ਾਹ ਓਨ੍ਹਾਂ ਨੂੰ ਮੁਹੰਮਦੀ ਬਣਾ ਲਏ ਤਾਂ ਫੇਰ ਅਸੀਂ ਸਭ ਆਪ ਤੋਂ ਆਪ ਦੀਨ ਮੁਹੰਮਦੀ ਕਬੂਲ ਕਰ ਲਵਾਂਗੇ ਤੇ ਜੇ ਉਹ ਨਾ ਹੋਏ ਤਾਂ ਬਾਦਸ਼ਾਹ ਸਾਨੂੰ ਭੀ ਮਾਫੀ ਬਖਸ਼ੇ।" (ਪੰਨਾ 195–203)

14. ਦਿੱਲੀ ਦੇ ਅਹਿਦੀਆਂ ਦਾ ਸ੍ਰੀ ਅਨੰਦਪੁਰ ਸਾਹਿਬ ਆਉਣਾ ਅਤੇ ਗੁਰੂ ਜੀ ਦਾ ਖ਼ੁਦ ਦਿੱਲੀ ਪੁੱਜਣ ਲਈ ਆਖਣਾ। ਅਨੰਦਪਰ ਤੋਂ ਭਰਤਗੜ੍ਹ, ਰੋਪੜ, ਮਕਾਰੋਂਪੁਰ, ਕਬੂਲਪੁਰ, ਨਨਹੇੜੀ ਆਦਿ ਨਗਰਾਂ 'ਚੋਂ ਹੁੰਦੇ ਹੋਏ ਸੈਫਾਬਾਦ (ਬਹਾਦਰਗੜ੍ਹ) ਪੁੱਜਣਾ ਅਤੇ ਇਥੇ ਸੈਫ਼ ਖ਼ਾਨ ਕੋਲ ਨਿਵਾਸ

---

1. ਇਤਿਹਾਸਕ ਸਰੋਤਾਂ ਵਿਚ ਰਾਜਾ ਰਾਮ ਸਿੰਘ ਦਾ ਗੁਰੂ ਤੇਗ ਬਹਾਦਰ ਜੀ ਨੂੰ ਬੇਨਤੀ ਕਰਕੇ ਅਸਾਮ ਦੀ ਮੁਹਿੰਮ ਉਤੇ ਲਿਜਾਣ ਦਾ ਵਰਨਨ ਹੈ। -ਵੇਖੋ ਫੁਟ-ਨੋਟ 1, ਪੰਨਾ 80.
2. ਗੁਰੂ ਤੇਗ ਬਹਾਦਰ ਜੀ ਦੇ ਸਮੇਂ ਇਸ ਨਗਰ ਦਾ ਨਾਂ ਮਾਖੋਵਾਲ ਸੀ।

ਕਰਨਾ। ਸੈਫਾਬਾਦ ਤੋਂ ਮੋਤੀਬਾਗ਼, ਸਮਾਣਾ, ਕਰਹਾਲੀ, ਚੀਕਾ, ਕਰਾ, ਪਿਹੋਵਾ, ਲਖਣ ਮਾਜਰਾ, ਰੋਹਤਕ, ਕਨੌੜ ਆਦਿ ਨਗਰਾਂ ਤੋਂ ਹੁੰਦੇ ਹੋਏ ਆਗਰਾ ਜਾਣਾ ਅਤੇ ਗ੍ਰਿਫ਼ਤਾਰ ਹੋਣ ਉਪਰੰਤ ਇਥੋਂ ਦਿੱਲੀ ਪੁੱਜਣਾ। (ਪੰਨਾ 203-222)

15. ਦਿੱਲੀ ਵਿਖੇ ਬਾਦਸ਼ਾਹ ਔਰੰਗਜ਼ੇਬ ਨਾਲ ਸਵਾਲ-ਜਵਾਬ ਅਤੇ ਬਾਦਸ਼ਾਹ ਦੁਆਰਾ ਦੀਨ ਮੁਹੰਮਦੀ ਦੇ ਪ੍ਰਸਾਰ ਦਾ ਅਹਿਦ ਦੁਹਰਾਉਣਾ, ਇਸਲਾਮ ਕਬੂਲ ਨਾ ਕਰਨ 'ਤੇ ਪਹਿਲਾਂ ਦੀਵਾਨ ਮਤੀ ਰਾਮ (ਦਾਸ) ਨੂੰ ਆਰੇ ਨਾਲ ਚੀਰ ਕੇ ਅਤੇ ਫੇਰ ਭਾਈ ਦਿਆਲਾ ਨੂੰ ਦੇਗੇ ਵਿਚ ਉਬਾਲ ਕੇ ਸ਼ਹੀਦ ਕਰਨਾ।[1] (ਪੰਨਾ 222-247)
16. ਅਬਦੁਲੇ ਦਰੋਗੇ ਅਤੇ ਅਜ਼ਮੇਰ ਤੋਂ ਆਏ ਇਕ ਪੀਰ ਦਾ ਗੁਰੂ ਜੀ ਨਾਲ ਸੰਵਾਦ ਕਰਕੇ ਸ਼ਰਧਾਲੂ ਬਣ ਜਾਣਾ। ਅਨੰਦਪੁਰ ਸਾਹਿਬ ਵਿਖੇ ਮਾਤਾ ਨਾਨਕੀ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਨਾਲ ਚਿੱਠੀ-ਪੱਤਰ। ਬਾਦਸ਼ਾਹ ਦੁਆਰਾ ਗੁਰੂ ਤੇਗ ਬਹਾਦਰ ਜੀ ਨੂੰ ਕਰਾਮਾਤ ਵਿਖਾਉਣ ਲਈ ਕਹਿਣਾ ਅਤੇ ਇਨਕਾਰ ਕਰਨ 'ਤੇ ਗੁਰੂ ਜੀ ਨੂੰ ਸ਼ਹੀਦ ਕਰ ਦੇਣਾ।[2] (ਪੰਨਾ 247-264)
17. ਗੁਰੂ ਤੇਗ ਬਹਾਦਰ ਜੀ ਦਾ ਪਵਿਤਰ ਸੀਸ ਲੈ ਕੇ ਭਾਈ ਜੈਤੇ ਅਤੇ ਊਦੈ ਦਾ ਅਨੰਦਪੁਰ ਸਾਹਿਬ ਵੱਲ ਚਲਣਾ, ਖ਼ਬਰ ਮਿਲਣ 'ਤੇ ਗੁਰੂ ਗੋਬਿੰਦ ਸਿੰਘ ਜੀ ਦਾ ਕੀਰਤਪੁਰ ਸਾਹਿਬ ਪੁੱਜਣਾ, ਭਾਈ ਜੈਤੇ ਨੂੰ ਗਲ ਨਾਲ ਲਗਾ ਕੇ 'ਰੰਗਰੇਟੇ ਗੁਰੂ ਕੇ ਬੇਟੇ' ਕਹਿ ਕੇ ਨਿਵਾਜ਼ਣਾ ਅਤੇ ਸਤਿਕਾਰ ਸਹਿਤ ਪਵਿਤਰ ਸੀਸ ਨੂੰ ਅਨੰਦਪਰ ਸਾਹਿਬ ਲਿਆ ਕੇ ਸਸਕਾਰ ਕਰ ਦੇਣਾ। ਲੱਖੀ ਸ਼ਾਹ ਵਣਜ਼ਾਰੇ ਦੁਆਰਾ ਗੁਰੂ ਜੀ ਦੇ ਪਵਿਤਰ ਧੜ ਦਾ ਆਪਣੇ ਘਰ ਨੂੰ ਅਗਨ-ਭੇਟ ਕਰਕੇ ਸਸਕਾਰ ਕਰ ਦੇਣਾ। (ਪੰਨਾ 263-269)[3]

ਪ੍ਰਕਾਸ਼ ਸੰਬੰਧੀ ਵੇਰਵਾ

ਏਹ ਗੁਰੂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਤੋਂ ੧੯ ਮੱਘਰ ਸੁਦੀ ੨, ਸੰਮਤ ੧੬੭੮ ਬਿ: ਸਾਲ ਗੁਰੂ [ਨਾਨਕ] ੧੫੨ ਨੂੰ ਵੈਸਾਖ ਨਛਤ੍ਰ ਐਤਵਾਰ ਡੇਢ ਪਹਿਰ ਰਾਤ ਰਹੀ ਸ੍ਰੀ ਅੰਮ੍ਰਿਤਸਰ ਜੀ ਪ੍ਰਗਟੇ।

---

1. ਭਾਈ ਸਤੀ ਦਾਸ ਨੂੰ ਸ਼ਹੀਦ ਕਰਨ ਦਾ ਪ੍ਰਸੰਗ ਗਿਆਨੀ ਜੀ ਨੇ ਨਹੀਂ ਲਿਖਿਆ।
2. ਗੁਰੂ ਜੀ ਨੇ "ਓਸੇ ਖੂਹ ਤੇ ਇਸ਼ਨਾਨ ਕੀਤਾ ਜਿੱਥੇ ਰੋਜ਼ ਕਰਦੇ ਸਨ, ਬੋਹੜ ਦੇ ਬ੍ਰਿੱਛ ਹੇਠ ਜਿਥੇ ਨਿੱਤ ਬੈਠਿਆ ਕਰਦੇ ਆਸਣਪੁਰ ਬੈਠ ਭਜਨ ਪਾਠ ਕਰਨ ਲਗੇ।...ਜਪੁਜੀ ਸਾਹਿਬ ਜੀ ਦਾ ਪੰਜਵਾਂ ਭੋਗ ਪਾ ਕੇ ਅਕਾਲ ਪੁਰਖ ਦੇ ਧਯਾਨ ਵਿੱਚ ਗਰਦਨ ਝੁਕਾਈ, ਤਾਂ ਓਨ ਸਮਾਣੇ ਦੇ ਜਰਵਾਣੇ ਜ਼ਾਲਮ ਹਤਿਆਰੇ ਸੱਯਦ (ਜਲਾਲਦੀਨ) ਨੇ ਐਡੀ ਤਿੱਖੀ ਤੇਗ਼ ਚਲਾਈ ਕਿ ਧੜ ਤੋਂ ਵੱਖਰਾ ਹੀ ਪਿਆ ਸਿਰ ਨਜ਼ਰ ਆਇਆ।"
3. ਗੁਰੂ ਤੇਗ ਬਹਾਦਰ ਜੀ ਵਾਲੇ ਪ੍ਰਸੰਗ ਵਿਚ ਹੀ ਉਹਨਾਂ ਦੇ ਸਮੁਚੇ ਜੀਵਨ ਦੀਆਂ ਘਟਨਾਵਾਂ ਅੰਕਿਤ ਹਨ, ਭਾਵੇਂ ਕਿ ਇਸ ਦਾ ਅੰਸ਼ਿਕ-ਵਰਨਨ ਅਤੇ ਦੁਹਰਾਉ ਗੁਰੂ ਗੋਬਿੰਦ ਸਿੰਘ ਜੀ ਵਾਲੇ ਪ੍ਰਸੰਗ ਵਿਚ ਵੀ ਵੇਖਣ ਨੂੰ ਮਿਲ ਜਾਂਦਾ ਹੈ।

# ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ

ਸਿਰਲੇਖ : ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ

ਲੇਖਕ : ਸੰਤ ਰੇਣ ਪ੍ਰੇਮ ਸਿੰਘ

ਮੁੱਖ ਵਿਸ਼ਾ : ਗੁਰੂ ਸਾਹਿਬਾਨ ਦਾ ਜੀਵਨ-ਬ੍ਰਿਤਾਂਤ।

ਪ੍ਰਕਾਸ਼ਿਤ : ਲੇਖਕ ਖ਼ੁਦ, ਸ. ਸੰਤੋਖ ਸਿੰਘ ਗਿਆਨੀ ਪ੍ਰੈਸ, ਅੰਮ੍ਰਿਤਸਰ।

ਪ੍ਰਕਾਸ਼ਿਤ ਗ੍ਰੰਥ ਦੇ ਤੀਜੇ ਭਾਗ ਵਿਚ ਗੁਰੂ ਤੇਗ ਬਹਾਦਰ ਜੀ ਬਾਰੇ ਜਾਣਕਾਰੀ ਪੰਨਾ ਨੰ. 830, 924, ਅਤੇ 1206-1475[1] ਤਕ ਅੰਕਿਤ ਹੈ।

ਮੁੱਖ ਘਟਨਾਵਾਂ

1. ਸ੍ਰੀ ਤੇਗ ਬਹਾਦਰ ਜੀ ਦਾ ਪ੍ਰਕਾਸ਼ ਨਾਨਕਸ਼ਾਹੀ ਸੰਮਤ 152 (ਸੰਨ 1621) ਨੂੰ ਮਾਤਾ ਨਾਨਕੀ[2] ਜੀ ਦੀ ਕੁਖੋਂ ਹੋਇਆ।
2. (ਗੁਰੂ) ਤੇਗ ਬਹਾਦਰ ਜੀ ਦਾ ਵਿਆਹ ਸ੍ਰੀ ਲਾਲ ਚੰਦ ਦੀ ਸਪੁੱਤਰੀ (ਬੀਬੀ) ਗੁਜਰੀ ਜੀ ਨਾਲ ਕਰਤਾਪੁਰ ਵਿਖੇ ਹੋਣਾ- "ਤੇਗ ਬਹਾਦਰ ਧਰਮ ਧਿਰ ਬਿਆਹ ਭਯੋ ਸੁਖ ਸਾਰ॥ ਅਰਨ ਸਸਿ[3] ਸੋਭਿੱਖੀਆ ਬਸੈ ਸੁ ਪੁਰ ਕਰਤਾਰ॥37॥ ਸ੍ਰੀ ਗੁਜਰੀ ਜੀ ਸੁਤਾ ਤਿਹ ਨੁਖਾ ਖਟਮ ਗੁਰ ਥਾਈ॥ ਉਤਸ਼ਵ ਗੁਰ ਘਰ ਨਿਤ ਨਏ ਹ੍ਵੈ ਹੈ ਅਨੰਦ ਬਢਾਈ॥38॥" (ਪੰਨਾ 924)
3. ਗੁਰੂ ਹਰਿਕ੍ਰਿਸ਼ਨ ਜੀ ਦੁਆਰਾ ਆਪਣਾ ਉਤਰਾਧਿਕਾਰੀ ਬਕਾਲਾ ਵਿਖੇ ਹੋਣ ਦਾ ਬਚਨ ਕਰਨਾ; ਬਕਾਲਾ ਵਿਖੇ 12 ਗੱਦੀਆਂ ਹੋਣ ਦਾ ਵਰਨਨ ਅਤੇ ਗੱਦੀਦਾਰਾਂ ਵੱਲੋਂ ਸੰਗਤ ਦੀ ਲੁੱਟ; ਬਾਬਾ ਬੁੱਢਾ ਜੀ ਦੀ ਅੰਸ਼ ਵਿਚੋਂ ਬਾਬਾ ਗੁਰਦਿਤਾ ਜੀ ਕੋਲ ਗੁਰਿਆਈ ਦੇ ਚਿੰਨ੍ਹ ਹੋਣ ਦੀ ਵਿਚਾਰ ਅਤੇ ਉਹਨਾਂ ਨੂੰ ਲੱਭਣ ਦੇ ਯਤਨ। ਮਾਤਾ ਨਾਨਕੀ ਜੀ ਦੁਆਰਾ ਗੁਰੂ ਤੇਗ ਬਹਾਦਰ ਜੀ ਨੂੰ ਪ੍ਰਗਟ ਹੋਣ ਲਈ ਆਖਣਾ ਪਰ ਗੁਰੂ ਜੀ ਵੱਲੋਂ ਛਿਪੇ ਰਹਿਣ ਦੀ ਇਛਾ ਜਾਹਰ ਕਰਨਾ। (ਪੰਨਾ 1206-10)
4. ਭਾਈ ਮੱਖਣ ਸ਼ਾਹ ਰਾਠੌਰ[4] ਦਾ ਜਹਾਜ਼ ਸਮੁੰਦਰ ਵਿਚ ਫਸ ਜਾਣਾ, ਡੁਬਦੇ ਜਹਾਜ਼ ਨੂੰ ਬਚਾਉਣ

---

1. ਪੰਨਾ ਨੰ. 1349-98 ਤਕ ਗੋਬਿੰਦ ਰਾਏ ਜੀ ਦੀ ਬਾਲ ਲੀਲਾ ਅਤੇ ਅਨੰਦਪੁਰ ਸਾਹਿਬ ਆਉਣਾ ਦਾ ਬ੍ਰਿਤਾਂਤ; ਉਪਰੰਤ ਬਾਲ ਲੀਲਾ, ਵਿਦਿਆ, (ਬੀਬੀ) ਜੀਤੋ ਜੀ ਨਾਲ ਵਿਆਹ ਦਾ ਪ੍ਰਸੰਗ ਹੈ।
2. ਵੇਖੋ ਫੁਟ-ਨੋਟ 1, ਪੰਨਾ 3.
3. ਸ੍ਰੀ ਲਾਲ ਚੰਦ ਜੀ।
4. ਸਿੱਖ ਸਰੋਤਾਂ ਅਨੁਸਾਰ ਮੱਖਣ ਸ਼ਾਹ 'ਲੁਬਾਣੇ' ਭਾਈਚਾਰੇ ਵਿਚੋਂ ਸੀ।

ਲਈ ਅਰਦਾਸ ਕਰਨਾ ਅਤੇ 500 ਮੋਹਰਾਂ ਸੁੱਖਣੀਆਂ। ਮੱਖਣ ਸ਼ਾਹ ਦਾ ਪਰਿਵਾਰ ਸਮੇਤ ਬਕਾਲੇ ਆਉਣਾ ਅਤੇ ਅਗੇ ਗੱਦੀਆਂ ਲਗੀਆਂ ਵੇਖਣੀਆਂ। ਗੱਦੀਦਾਰਾਂ ਅਗੇ ਦੋ-ਦੋ ਮੋਹਰਾਂ ਰੱਖ ਕੇ ਮੱਥਾ ਟੇਕਣਾ ਅਤੇ ਧੀਰਮਲ ਕੋਲ ਮੌਜੂਦ ਆਦਿ ਗ੍ਰੰਥ ਸਾਹਿਬ ਦੇ ਦਰਸ਼ਨ ਕਰਕੇ ਪੰਜ ਮੋਹਰਾਂ ਭੇਟ ਕਰਨੀਆਂ। (ਪੰਨਾ 1210-18)

5. ਬਾਬਾ ਗੁਰਦਿਤਾ ਜੀ ਨਾਲ ਮਿਲਾਪ ਅਤੇ ਵਿਚਾਰ ਕਰਨਾ; ਗੁਰੂ ਤੇਗ ਬਹਾਦਰ ਜੀ ਨੂੰ ਸੰਗਤ ਵਿਚ ਪ੍ਰਗਟ ਕਰਨਾ।[1] ਧੀਰਮਲ ਦੇ ਮਸੰਦ ਸ਼ੀਹੇਂ ਦੁਆਰਾ ਗੁਰੂ ਜੀ ਉਪਰ ਗੋਲ਼ੀ ਚਲਾਉਣੀ, ਮੱਖਣ ਸ਼ਾਹ ਦੁਆਰਾ ਪੰਜ ਸੌ ਸੂਰਬੀਰਾਂ ਨਾਲ ਧੀਰਮਲ ਦੇ ਡੇਰੇ 'ਤੇ ਧਾਵਾ ਬੋਲਣਾ ਅਤੇ ਸ਼ੀਹੇਂ ਮਸੰਦ ਨੂੰ ਬੰਨ੍ਹ ਕੇ ਗੁਰੂ ਜੀ ਕੋਲ ਲੈ ਆਉਣਾ। ਗੁਰੂ ਜੀ ਦੁਆਰਾ ਸਭ ਨੂੰ ਮਾਫ਼ ਕਰ ਦੇਣਾ ਅਤੇ ਸਾਰਾ ਸਮਾਨ ਵਾਪਸ ਕਰਨ ਲਈ ਕਹਿਣਾ। ਸਾਰੇ ਗੱਦੀਦਾਰਾਂ ਦੁਆਰਾ ਆਪੋ-ਆਪਣੇ ਸਥਾਨਾਂ ਤੇ ਵਾਪਸ ਚਲੇ ਜਾਣਾ। (ਪੰਨਾ 1218-34)
6. ਗੁਰੂ ਤੇਗ ਬਹਾਦਰ ਜੀ ਦਾ ਪਰਿਵਾਰ ਸਮੇਤ ਗੋਇੰਦਵਾਲ, ਤਰਨਤਾਰਨ ਹੁੰਦੇ ਹੋਈ ਅੰਮ੍ਰਿਤਸਰ ਪਹੁੰਚਣਾ, ਪੁਜਾਰੀਆਂ ਦੁਆਰਾ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਲੈਣਾ, ਗੁਰੂ ਜੀ ਦੁਆਰਾ ਸਰੋਵਰ ਵਿਚ ਇਸ਼ਨਾਨ ਕਰਕੇ ਵੱਲੇ ਪਿੰਡ ਹੁੰਦੇ ਹੋਏ ਬਕਾਲੇ ਵਾਪਸ ਪਰਤ ਆਉਣਾ। (ਪੰਨਾ 1234-39)
7. ਬਕਾਲੇ ਤੋਂ ਕੀਰਤਪੁਰ ਸਾਹਿਬ ਜਾਂਦੇ ਹੋਏ ਧੀਰਮਲ ਤੋਂ ਸਿੱਖਾਂ ਦੁਆਰਾ ਲਿਆਂਦਾ ਹੋਇਆ ਆਦਿ ਗ੍ਰੰਥ ਸਾਹਿਬ ਜੀ ਦਾ ਸਰੂਪ ਮੰਜੀ ਸਾਹਿਬ ਉਪਰ ਬਿਆਸ ਦਰਿਆ ਦੇ ਕੰਢੇ 'ਤੇ ਰੱਖਣਾ ਅਤੇ ਧੀਰਮਲ ਨੂੰ ਇਸ ਸੰਬੰਧੀ ਸੂਚਨਾ ਭੇਜਣੀ, ਧੀਰਮਲ ਵਲੋਂ 13ਵੇਂ ਦਿਨ ਗ੍ਰੰਥ ਸਾਹਿਬ ਨੂੰ ਕਰਤਾਰਪੁਰ ਸਾਹਿਬ ਵਾਪਸ ਲੈ ਜਾਣਾ। ਸਤਲੁਜ ਪਾਰ ਕਰਕੇ ਕੀਰਤਪੁਰ ਸਾਹਿਬ ਤੋਂ ਪੰਜ ਕੋਹ ਦੂਰ ਡੇਰਾ ਕਰਨਾ ਅਤੇ ਨਵੇਂ ਨਗਰ ਦੀ ਸਥਾਪਨਾ ਲਈ ਜ਼ਮੀਨ ਖ਼ਰੀਦਣੀ।[2] (ਪੰਨਾ 1239-50)
8. ਨਗਰ ਵਸਾਉਣ ਦੀ ਅਰੰਭਤਾ ਅਤੇ ਭਾਈ ਗੁਰਦਿਤਾ ਜੀ ਨੂੰ ਇਸ ਦੀ ਸੇਵਾ-ਸੰਭਾਲ ਸੌਂਪਣੀ, ਪੂਰਬ ਦੀ ਪ੍ਰਚਾਰ-ਯਾਤਰਾ 'ਤੇ ਜਾਣ ਦੀ ਤਿਆਰੀ, ਮਾਲਵੇ ਦੀ ਸੰਗਤ ਦੁਆਰਾ

---

1. ਸਭ ਮਹਿੰ ਮੱਖਨ ਸ਼ਹੁ ਸੁਨਾਏ॥ ਸ੍ਰੀ ਹਰਿ ਕ੍ਰਿਸ਼ਨ ਬਾਕ ਜੋ ਗਾਏ॥
ਬਾਬਾ ਅਹੈ ਬਕਾਲੇ ਮਾਹਿ॥ ਭਯੋ ਸਾਚ ਸੋ ਹੈ ਗੁਰ ਯਾਹਿ॥21॥
2. ਕਹਯੋ ਮੋਲ ਅਬ ਦੇਹੁ ਬਤਾਇ॥ ਜੋ ਤੁਮਰੇ ਮਨ ਮੁਨਸਫਿ ਆਏ॥
ਸੁਨਤ ਸਭਨ ਤਬ ਮੋਲ ਬਖਾਨੋ॥ ਦਸ ਸਹੰਸ੍ਰ ਹਮ ਲਹੈਂ ਸੁਜਾਨੋ॥32॥
ਅਰਧ ਦਾਮ ਨ੍ਰਿਪ ਜੋ ਕਹਿਲੂਰੀ॥ ਦੀਪ ਚੰਦ ਜਿਹ ਰੱਯਤ ਭੂਰੀ॥
ਅਰਧ ਕ੍ਰਿਖੀ ਕਾਰਨ ਕੋ ਅਹੈ॥ ਧਰਾ ਮਾਲਕੀ ਜਿਨ ਕੀ ਅਹੈ॥33॥
ਸੁਨ ਸਤਿਗੁਰ ਮਨਜੂਰ ਕਰਾਏ॥ ਕਹਯੋ ਕਿ ਜਾਉ ਨ੍ਰਿਪਤ ਕੇ ਪਾਏ॥
ਪਟੋ ਲਿਖਾਇ ਲਿਆਓ ਹਮ ਪਾਸ॥ ਦਸ ਸਹੰਸ੍ਰ ਧਨ ਲੇਵੋ ਰਾਸ॥34॥

ਪਹਿਲਾਂ ਮਾਲਵੇ ਵਿਚ ਚਰਨ ਪਾਉਣ ਦੀ ਬੇਨਤੀ ਕਰਨੀ।[1] ਗੁਰੂ ਜੀ ਦੁਆਰਾ ਅਨੰਦਪੁਰ ਸਾਹਿਬ ਤੋਂ ਰੋਪੜ, ਮੁਲੋਵਾਲ, ਸੇਖਾ, ਹੰਡਿਆਯਾ, ਭਿੱਖੀ, ਮੌੜ, ਤਲਵੰਡੀ, ਗੰਡੂਆਂ, ਕੋਟ ਧਰਮੂ ਆਦਿ ਨਗਰਾਂ ਰਾਹੀਂ ਪ੍ਰਚਾਰ-ਯਾਤਰਾ ਕਰਦੇ ਹੋਏ ਧਮਤਾਨ ਪਹੁੰਚਣਾ। ਧਮਤਾਨ ਤੋਂ ਕੈਥਲ, ਬਾਰਨਾ, ਕੁਰੁਕਸ਼ੇਤਰ, ਬਨੀ-ਬਦਰਪੁਰ, ਪ੍ਰਯਾਗ (ਇਲਾਹਾਬਾਦ), ਕਾਸ਼ੀ, ਸਾਸਾਰਾਮ, ਗਯਾ ਆਦਿ ਨਗਰਾਂ-ਤੀਰਥਾਂ ਤੋਂ ਹੁੰਦੇ ਹੋਏ ਗੁਰੂ ਜੀ ਦਾ ਪਟਨਾ ਸਾਹਿਬ ਪੁੱਜਣਾ ਅਤੇ ਇਥੇ ਭਾਈ ਜੈਤਾ ਸੇਠ ਨੂੰ ਦਰਸ਼ਨ ਦੇਣੇ। (ਪੰਨਾ 1250-1308)

9. ਪਟਨਾ ਸਾਹਿਬ ਤੋਂ ਜੋਧਪੁਰ ਦੇ ਰਾਜੇ ਬਿਸ਼ਨ ਸਿੰਘ[2] ਨਾਲ ਮੁੰਗੇਰ, ਰਾਜ ਮਹਿਲ ਆਦਿ ਰਾਹੀਂ ਹੁੰਦੇ ਹੋਏ ਢਾਕਾ ਪੁੱਜਣਾ। ਢਾਕੇ ਤੋਂ ਰੰਗਾਮਾਟੀ ਵਿਖੇ ਇਕ ਉਚੇ ਸਥਾਨ ਉਪਰ ਟਿਕਾਣਾ ਕਰਨਾ। ਅਸਾਮ ਦੇਸ ਦੇ ਰਾਜੇ ਅਤੇ ਸ਼ਾਹੀ ਫ਼ੌਜਾਂ ਦੇ ਰਾਜੇ ਬਿਸ਼ਨ ਸਿੰਘ ਵਿਚਕਾਰ ਸੰਧੀ ਕਰਵਾਉਣਾ। ਕਾਮਰੂ ਦੇਸ ਦੇ ਨੇੜੇ ਹੀ ਇਕ ਹੋਰ ਰਾਜ ਦੇ ਰਾਜੇ ਰਾਜਾ ਰਾਮ ਦਾ ਗੁਰੂ ਜੀ ਦੇ ਦਰਸ਼ਨਾਂ ਲਈ ਆਉਣਾ ਅਤੇ ਪੁੱਤਰ ਦੀ ਬਖ਼ਸ਼ਿਸ਼ ਪ੍ਰਾਪਤ ਕਰਨਾ। (ਪੰਨਾ 1308-32)

10. ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ) ਜੀ ਦੇ ਪ੍ਰਕਾਸ਼ ਦੀ ਖ਼ਬਰ ਗੁਰੂ ਤੇਗ ਬਹਾਦਰ ਜੀ ਕੋਲ ਪੁੱਜਣੀ ਅਤੇ ਰਾਜਾ ਬਿਸ਼ਨ ਸਿੰਘ ਦੁਆਰਾ ਗੁਰੂ ਜੀ ਨੂੰ ਵਧਾਈ ਦੇਣੀ। ਗੁਰੂ ਜੀ ਦੁਆਰਾ ਪਟਨੇ ਵੱਲ ਪੱਤਰ ਲਿਖ ਕੇ ਛੇਤੀ ਹੀ ਵਾਪਸ ਆਉਣ ਦਾ ਸੁਨੇਹਾ ਭੇਜਣਾ। ਕੁਝ ਸਮੇਂ ਪਿਛੋਂ ਗੁਰੂ ਜੀ ਦਾ ਕਾਮਰੂਪ ਤੋਂ ਪਟਨਾ ਸਾਹਿਬ ਵਾਪਸ ਆਉਣਾ ਅਤੇ ਪਟਨੇ ਦੇ ਨਵਾਬ ਰਹੀਮ ਬਖ਼ਸ਼ ਤੇ ਕਰੀਮ ਬਖ਼ਸ਼ ਦੇ ਬਾਗ਼ ਵਿਚ ਡੇਰਾ ਕਰਨਾ। ਬਾਲ ਗੋਬਿੰਦ ਰਾਏ ਜੀ ਨੂੰ ਮਿਲਣਾ ਅਤੇ ਕੁਝ ਦਿਨਾਂ ਬਾਅਦ ਪਟਨਾ ਸਾਹਿਬ ਤੋਂ ਦਿੱਲੀ ਵੱਲ ਕੂਚ ਕਰਨਾ, ਪ੍ਰਚਾਰ-ਯਾਤਰਾ ਕਰਦੇ ਹੋਏ ਸ੍ਰੀ ਅਨੰਦਪੁਰ ਸਾਹਿਬ ਵਾਪਸ ਆਉਣਾ। (ਪੰਨਾ 1332-49)

11. ਔਰੰਗਜ਼ੇਬ ਦੇ ਜ਼ੁਲਮ ਅਤੇ ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਉਣਾ।[3] ਕਸ਼ਮੀਰੀ ਪੰਡਿਤਾਂ ਦਾ ਗੁਰੂ ਜੀ ਦੀ ਸ਼ਰਨ ਵਿਚ ਆਉਣਾ, ਆਪਣੇ 'ਤੇ ਹੋ ਰਹੇ ਜ਼ੁਲਮਾਂ ਦੀ ਵਿਥਿਆ ਬਿਆਨ ਕਰਨੀ ਅਤੇ ਅਮਰਨਾਥ ਵਿਖੇ ਹੋਈ ਆਕਾਸ਼-ਬਾਣੀ ਬਾਰੇ ਗੁਰੂ ਜੀ ਨੂੰ ਦੱਸਣਾ।[4] ਗੁਰੂ ਜੀ ਦਾ ਸ਼ਰਨ ਆਏ ਪੰਡਿਤਾਂ ਨੂੰ ਰੱਖਿਆ ਦਾ ਬਚਨ ਦੇਣਾ ਅਤੇ ਦਿੱਲੀ ਵੱਲ ਕੂਚ ਕਰਨ ਤੋਂ ਪਹਿਲਾਂ ਸੰਗਤ ਨੂੰ

---

1. ਕ੍ਰਿਪਾ ਨਿਧਾਨ ਕ੍ਰਿਪਾ ਅਸ ਕਰੀਅਹਿ॥ ਦੇਸ ਮਾਲਵੇ ਦਿਸਾ ਪਧਰੀਅਹਿ॥
ਕਰੋ ਨਿਹਾਲ ਦੇਸ ਸਿੱਖ ਜਾਨਾ॥ ਪੁਨ ਪੂਰਬ ਦਿਸ ਕਰ ਪ੍ਰਸਥਾਨਾ॥33॥
2. ਇਤਿਹਾਸਕ ਸਰੋਤਾਂ ਵਿਚ ਰਾਜਾ ਰਾਮ ਸਿੰਘ ਦਾ ਗੁਰੂ ਤੇਗ ਬਹਾਦਰ ਜੀ ਨੂੰ ਬੇਨਤੀ ਕਰਕੇ ਅਸਾਮ ਦੀ ਮੁਹਿੰਮ ਉਤੇ ਲਿਜਾਣ ਦਾ ਵਰਨਨ ਹੈ। -ਵੇਖੋ ਫੁਟ-ਨੋਟ 1, ਪੰਨਾ 80.
3. ਸਵਾ ਸਵਾ ਮਣ ਯੱਗਯ ਪਵੀਤਾ॥ ਉਤਰਹਿ ਹਿੰਦਨ ਕੇ ਨਿਤ ਨੀਤਾ॥
4. ਅਮਰ ਨਾਥ ਮਹਿੰ ਤਪ ਕੋ ਕਰਯੋ॥ ਨਭ ਬਾਨੀ ਤਬ ਐਸੇ ਰਰਯੋ॥13॥
ਜਾਉ ਗੁਰੂ ਕੀ ਅਬ ਸਰਨਾਈ॥ ਧਰਮ ਤੁਮਾਰੋ ਸੋਊ ਬਚਾਈ॥
ਨਿਰੰਕਾਰ ਕੀ ਆਇਸ ਪਾਈ॥ ਪਰੇ ਆਨ ਰਾਵਰ ਸਰਨਾਈ॥15॥

ਸ਼ਹਿਜ਼ਾਦੇ (ਗੁਰੂ ਗੋਬਿੰਦ ਸਿੰਘ ਜੀ) ਦੇ ਅਨੁਸਾਰੀ ਹੋ ਕੇ ਰਹਿਣ ਦਾ ਆਦੇਸ਼ ਦੇਣਾ। (ਪੰਨਾ 1398-1406)

12. ਅਨੰਦਪੁਰ ਤੋਂ ਕੀਰਤਪੁਰ, ਭਰਤਗੜ੍ਹ, ਰੋਪੜ, ਸੈਫ਼ਾਬਾਦ (ਹੁਣ ਬਹਾਦਰਗੜ੍ਹ), ਮੋਤੀ ਬਾਗ਼ (ਪਟਿਆਲਾ), ਚੀਕਾ, ਕਰਾ, ਪਿਹੋਵਾ, ਰਹੇੜਾ, ਲਖਣ ਮਾਜਰਾ, ਰੋਹਤਕ, ਆਦਿ ਨਗਰਾਂ ਤੋਂ ਹੁੰਦੇ ਹੋਏ ਗੁਰੂ ਜੀ ਦਾ ਆਗਰਾ ਪੁੱਜਣਾ ਅਤੇ ਇਕ ਮਾਈ ਨੂੰ ਦਰਸ਼ਨ ਦੇਣ ਪਿਛੋਂ ਦਿੱਲੀ ਆ ਜਾਣਾ।[1] (ਪੰਨਾ 1406-14)

13. ਬਾਦਸ਼ਾਹ ਔਰੰਗਜ਼ੇਬ ਨਾਲ ਗੁਰੂ ਜੀ ਦੇ ਸਵਾਲ-ਜਵਾਬ ਅਤੇ ਗੁਰੂ ਜੀ ਨੂੰ ਸਿੱਖਾਂ ਸਹਿਤ[2] ਕੈਦ ਕਰਨਾ। ਭਾਈ ਮਤੀ ਦਾਸ ਅਤੇ ਭਾਈ ਦਿਆਲਾ ਜੀ ਨੂੰ ਗੁਰੂ ਜੀ ਤੋਂ ਪਹਿਲਾਂ ਸ਼ਹੀਦ ਕਰਨਾ।[3] ਇਕ ਸਈਅਦ ਦੁਆਰਾ ਗੁਰੂ ਜੀ ਦਾ ਸੀਸ ਉਤਾਰਨ ਲਈ ਵਾਰ ਕਰਨਾ, ਪਰ ਤਲਵਾਰ ਲੱਗਣ ਤੋਂ ਪਹਿਲਾਂ ਹੀ ਗੁਰੂ ਜੀ ਦੇ ਸੀਸ ਦਾ ਧੜ ਤੋਂ ਵਖ ਹੋ ਜਾਣਾ[4] ਅਤੇ ਭਾਈ ਜੈਤਾ ਤੇ ਭਾਈ ਨਾਨੂ ਦੀ ਥਾਂ ਭਾਈ ਗੁਰਦਿਤਾ ਜੀ ਦੁਆਰਾ ਗੁਰੂ ਜੀ ਦਾ ਸੀਸ ਅਨੰਦਪੁਰ ਸਾਹਿਬ ਲੈ ਕੇ ਪਹੁੰਚਣ[5] ਦਾ ਗ਼ੈਰ-ਇਤਿਹਾਸਕ ਪ੍ਰਸੰਗ। ਅਨੰਦਪੁਰ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਨੌਵੇਂ ਪਾਤਸ਼ਾਹ ਦੇ ਸੀਸ ਦਾ ਸਸਕਾਰ ਕਰਨਾ ਅਤੇ ਉਨ੍ਹਾਂ ਦੀ ਯਾਦਗਾਰ ਸਥਾਪਿਤ ਕਰਨਾ। (ਪੰਨਾ 1416-75)

ਪ੍ਰਕਾਸ਼ ਸੰਬੰਧੀ ਵੇਰਵਾ

ਸੰਮਤ ਜੁਗ ਤਤ ਸਸ ਨਿਰਜਾਸ॥[6]

---

1. ਜ਼ਿਆਦਾਤਰ ਗ੍ਰੰਥਾਂ ਵਿਚ ਗੁਰੂ ਜੀ ਦੀ ਗ੍ਰਿਫ਼ਤਾਰੀ ਆਗਰਾ ਤੋਂ ਹੋਣ ਦਾ ਜ਼ਿਕਰ ਮਿਲਦਾ ਹੈ।
2. ਗ੍ਰੰਥ ਵਿਚ ਪੰਜ ਸਿੱਖਾਂ ਦਾ ਜ਼ਿਕਰ ਆਇਆ ਹੈ- ਭਾਈ ਗੁਰਦਿਤਾ, ਭਾਈ ਮਤੀ ਦਾਸ, ਭਾਈ ਦਿਆਲਾ, ਭਾਈ ਊਦਾ ਅਤੇ ਭਾਈ ਜੈਤਾ।
3. ਗ੍ਰੰਥਕਾਰ ਨੇ ਭਾਈ ਸਤੀ ਦਾਸ ਦਾ ਜ਼ਿਕਰ ਨਹੀਂ ਕੀਤਾ। ਗ੍ਰੰਥ ਵਿਚ ਭਾਈ ਜੈਤਾ ਅਤੇ ਭਾਈ ਊਦਾ ਦੇ ਕਰਮਾਤੀ ਢੰਗ ਨਾਲ ਬੰਦੀਖ਼ਾਨੇ ਵਿਚੋਂ ਚਲੇ ਜਾਣ ਦਾ ਪ੍ਰਸੰਗ ਲਿਖਿਆ ਮਿਲਦਾ ਹੈ।
4. ਸਵਾ ਪਹਿਰ ਜਬ ਦਿਨ ਚਢ ਆਯੋ॥ ਭੋਗ ਪਾਇ ਤਬ ਸੀਸ ਨਿਵਾਯੋ॥
   ਸਈਅਦ ਤਬ ਕਰਕੈ ਬਲ ਬਾਹੂੰ॥ ਤੇਗ ਪ੍ਰਹਾਰ ਤਾਕ ਗਰ ਮਾਹੂੰ॥19॥
   ਕਰੀ ਚਲਾਵਨ ਗਈ ਨ ਤਹ ਲੌ॥ ਧਰ ਤੇ ਸਿਰ ਉਤਰਯੋ ਗੁਰ ਪਹਿਲੌ॥
   ਉਡਯੋ ਸੀਸ ਹੁਇ ਅੰਤਰ ਧਜਾਨਾ॥ ਬਹੀ ਅੰਧੇਰੀ ਸੂਰ ਲੁਪਾਨਾ॥20॥
5. ਸੀਸ ਭਯੋ ਜਬ ਅੰਤਰ ਧਿਆਨਾ॥ ਸ੍ਰੀ ਗੁਰਦਿਤਾ ਥਿਤ ਜਿਹ ਥਾਨਾ॥28॥
   ਆਇ ਸੀਸ ਝੋਲੀ ਪਰ ਗਯੋ॥ ਸੈ ਆਦਰ ਚਾਦਰ ਲਪਟਯੋ॥
   ਬਹੁ ਅੰਧਕਾਰ ਪਿਖਯੋ ਨਹਿੰ ਕਾਹਿ॥ ਨਿਕਸਯੋ ਤਤ ਛਿੰਨ ਪੁਤ ਤੇ ਜਾਹਿ॥29॥
   ਪੁਰ ਅਨੰਦ ਮਾਰਗ ਮਹਿੰ ਪਯੋ॥ ਸਤਿਗੁਰ ਸਾਕੇ ਤੇ ਦੁਖ ਲਯੋ॥...30॥
6. ਜੁਗ - 2, ਤਤ - 5, ਸਸ - 1 ; ਇਸਦਾ ਭਾਵ ਹੈ ਕਿ (ਬਾਕੀ ਅਗਲੇ ਪੰਨੇ 'ਤੇ ਵੇਖੋ)

ਵਦੀ ਵਿਸਾਖ ਪੰਚਮੀ ਹਾਸ॥[1]
ਸਵਾ ਜਾਮ[2] ਜਾਮਨ[3] ਕੇ ਰਏ॥
ਸਿਰੀ ਨਾਨਕੀ ਸੁਤ[4] ਜਨਮਏ॥
ਪੰਚਮ ਸੁਤ ਭੇ[5] ਗੁਰ ਕਰਤਾਰ॥
ਗੁਰ ਪ੍ਰਵਾਰ ਸਿਖ ਆਨੰਦ ਧਾਰ॥7॥
ਭਏ ਮੰਗਲਾਚਾਰ ਮਹਾਨੇ॥
ਬਜੇ ਪੌਰ[6] ਪਰ ਬਹੁ ਸ਼ਦਿਆਨੇ[7]॥
ਅਨਗਨ[8] ਦਾਨ ਗਰੀਬਨ ਦੀਨ॥
ਦਿਵਸ ਤ੍ਰੋਦਸੇ[9] ਰੰਗ ਪ੍ਰਬੀਨ॥8॥
ਲੇ ਪੋਤ੍ਰਾ ਆਏ ਦਰਬਾਰ॥
ਕਰ ਕਰਾਹੁ[10] ਸਿਖ ਸੰਤ ਹਕਾਰ॥
ਸ੍ਰੀ ਬ੍ਰਿਧ ਜੀ ਗੁਰ ਗ੍ਰੰਥ ਅਵਾਜਾ॥
ਲੀਨ ਤਕਾਰ[11] ਸ਼ਬਦ ਸੁਖ ਸਾਜਾ॥9॥
ਸ੍ਰੀ ਗੁਰ ਸੁਨ ਕਰ ਰਿਦੇ ਬਿਚਾਰਾ॥
ਪੁਰਖ ਅਹੈ ਇਹੁ ਬਲੀ ਅਪਾਰਾ॥
ਅਸ[12] ਬਿਚਾਰ ਸ੍ਰੀ ਮੁਖ ਤੇ ਕਹਯੋ॥
ਨਾਮ ਸੁ ਤੇਗ ਬਹਾਦਰ ਲਹਯੋ॥10॥ (ਪੰਨਾ 830)

---

(ਪਿਛਲੇ ਪੰਨੇ ਦਾ ਬਾਕੀ) ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਨਾਨਕਸ਼ਾਹੀ ਸੰਮਤ 152 ਵਿਚ ਹੋਇਆ ਸੀ। ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਸੰਨ 1469 ਵਿਚ ਹੋਇਆ ਸੀ ਅਤੇ ਜਦੋਂ ਇਸ ਵਿਚ 152 ਸਾਲ ਹੋਰ ਜੋੜੇ ਜਾਣ ਤਾਂ ਇਹ ਸੰਨ 1621 ਬਣਦਾ ਹੈ।

1. ਗੁਰੂ ਜੀ ਦਾ ਪ੍ਰਕਾਸ਼ ਵੈਸਾਖ ਵਦੀ ਪੰਚਮੀ ਨੂੰ ਹੋਇਆ।
2. ਪਹਿਰ।
3. ਰਾਤ।
4. ਪੁੱਤਰ।
5. ਭਏ।
6. ਦਰਵਾਜ਼ੇ 'ਤੇ।
7. ਖੁਸ਼ੀ ਦੇ ਵਾਜੇ।
8. ਬੇਸ਼ੁਮਾਰ।
9. ਤੇਹਰਵੇਂ ਦਿਨ।
10. ਕੜਾਹ-ਪ੍ਰਸ਼ਾਦ।
11. ਵਿਚਾਰ ਕਰਕੇ।
12. ਐਸਾ।

# ਗੁਰੁ-ਪ੍ਰਣਾਲੀਆਂ

'ਗੁਰੁ-ਪ੍ਰਣਾਲੀ' ਗੁਰੂ ਸਾਹਿਬਾਨ ਦੇ ਜੀਵਨ ਉਪਰ ਚਾਨਣਾ ਪਾਉਣ ਵਾਲਾ ਮਹੱਤਵਪੂਰਨ ਸਰੋਤ ਹੈ, ਜੋ ਕਿ ਕਾਵਿ ਅਤੇ ਵਾਰਤਕ ਦੋਵਾਂ ਰੂਪਾਂ ਵਿਚ ਲਿਖੀ ਹੋਈ ਮਿਲਦੀ ਹੈ। ਇਸ ਨਾਮ ਉਪਰ ਉਪਲਬਧ ਸਰੋਤਾਂ ਨੂੰ ਰਣਧੀਰ ਸਿੰਘ (ਰੀਸਰਚ ਸਕਾਲਰ) ਨੇ ਇਕੱਤਰ ਕਰਕੇ ਸੰਪਾਦਿਤ ਕੀਤਾ ਸੀ। ਪੁਸਤਕ ਰੂਪ (ਗੁਰੁ-ਪ੍ਰਣਾਲੀਆਂ) ਵਿਚ ਇਹ ਸਰੋਤ ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ ਦੁਆਰਾ 1977 ਈ. ਵਿਚ ਪ੍ਰਕਾਸ਼ਿਤ ਕੀਤੇ ਗਏ ਸਨ। ਇਸ ਪੁਸਤਕ ਵਿਚ ਸੰਪਾਦਕ ਨੇ 14 ਗੁਰੁ-ਪ੍ਰਣਾਲੀਆਂ ਦਿਤੀਆਂ ਹਨ, ਜਿਨ੍ਹਾਂ ਵਿਚੋਂ ਪਹਿਲੀਆਂ ਦਸ ਮਹਤਵਪੂਰਨ ਹਨ। ਵਿਚਾਰਾਧੀਨ ਪੁਸਤਕ ਵਿਚ ਇਨ੍ਹਾਂ ਸਰੋਤਾਂ ਦੇ ਖਰੜਿਆਂ, ਲਿਖਾਰੀਆਂ ਆਦਿ ਬਾਰੇ ਸੰਪਾਦਕ ਨੇ ਵਿਸਤਾਰ ਸਹਿਤ ਜਾਣਕਾਰੀ ਉਪਲਬਧ ਕਰਵਾਈ ਹੈ, ਜਿਸ ਵਿਚੋਂ ਅਸੀਂ ਗੁਰੂ ਤੇਗ਼ ਬਹਾਦੁਰ ਜੀ ਨਾਲ ਸੰਬੰਧਿਤ ਵਖ-ਵਖ ਸਰੋਤਾਂ ਦਾ ਪਾਠ ਦੇਣ ਲੱਗਿਆਂ ਲੇਖਕ ਅਤੇ ਸਰੋਤ ਸੰਬੰਧੀ ਸੰਖੇਪ ਜਾਣਕਾਰੀ ਦੇਣ ਦਾ ਹੀ ਯਤਨ ਕੀਤਾ ਗਿਆ ਹੈ। ਸ. ਰਣਧੀਰ ਸਿੰਘ ਦੁਆਰਾ ਸੰਪਾਦਿਤ ਗੁਰੁ-ਪ੍ਰਣਾਲੀਆਂ ਤੋਂ ਇਲਾਵਾ ਸਾਨੂੰ ਦੋ ਹੋਰ ਹੱਥ-ਲਿਖਤ ਗੁਰੁ-ਪ੍ਰਣਾਲੀਆਂ ਵੀ ਲੱਭੀਆਂ ਹਨ, ਜਿਨ੍ਹਾਂ ਵਿਚੋਂ ਇਕ ਦਾ ਪਾਠ ਹੱਥ-ਲਿਖਤਾਂ ਵਾਲੇ ਭਾਗ ਵਿਚ ਦਿਤਾ ਗਿਆ ਹੈ। ਦੂਜੀ ਗੁਰੁ-ਪ੍ਰਣਾਲੀ ਦਾ ਪਾਠ ਭਾਈ ਰਣਧੀਰ ਸਿੰਘ ਦੁਆਰਾ ਸੰਪਾਦਿਤ ਗੁਰ-ਪ੍ਰਣਾਲੀ-੨ (ਕ੍ਰਿਤ ਕੇਸਰ ਸਿੰਘ 'ਛਿਬਰ') ਨਾਲ ਲਗ-ਪਗ ਮਿਲਦਾ-ਜੁਲਦਾ ਹੈ। ਇਹ ਖਰੜਾ ਸੰਪਾਦਕ ਦੀਆਂ ਨਜ਼ਰਾਂ ਤੋਂ ਓਹਲੇ ਰਹਿ ਗਿਆ ਜਾਪਦਾ ਹੈ, ਇਸ ਲਈ ਨਵੇਂ ਪ੍ਰਾਪਤ ਹੋਏ ਖਰੜੇ ਦਾ ਪਾਠ ਅਸੀਂ ਫੁਟ-ਨੋਟ ਵਿਚ ਸੰਬੰਧਿਤ ਗੁਰੁ-ਪ੍ਰਣਾਲੀ ਦੇ ਨਾਲ ਹੀ ਮੁਹੱਈਆ ਕਰਵਾ ਦਿਤਾ ਹੈ। ਗੁਰੁ-ਪ੍ਰਣਾਲੀ ਸਿਰਲੇਖ ਅਧੀਨ ਰਚਿਤ ਸਰੋਤਾਂ ਦੀ ਲੜੀ ਵਿਚ ਹੀ ਸੰਤ ਨਿਹਾਲ ਸਿੰਘ ਦੁਆਰਾ ਰਚਿਤ 'ਗੁਰਮਤ ਪੰਚਾਂਗ' ਨੂੰ ਰਖਿਆ ਜਾ ਸਕਦਾ ਹੈ, ਜੋ ਕਿ ਪੱਥਰ-ਛਾਪੇ ਵਿਚ ਪ੍ਰਕਾਸ਼ਿਤ ਹੋਇਆ ਮਿਲਦਾ ਹੈ, ਇਸ ਨੂੰ ਪੱਥਰ-ਛਾਪ ਵਾਲੀਆਂ ਲਿਖਤਾਂ ਦੀ ਸ਼੍ਰੇਣੀ ਵਿਚ ਸ਼ਾਮਿਲ ਕੀਤਾ ਗਿਆ ਹੈ।[1]

1. ਕੁਝ ਗੁਰੁ-ਪ੍ਰਣਾਲੀਆਂ ਦੇ ਖਰੜੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਖੇ ਵੀ ਮੌਜੂਦ ਹਨ- ਨੰ. 115037, 115058(ੳ), 115366(ੲ), 115415(ਸ), 115602, 115682(ੲ), 115786, ਆਦਿ। ਇਸੇ ਤਰ੍ਹਾਂ ਕੁਝ ਖਰੜੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਖੇ ਮੌਜੂਦ ਹਨ- ਨੰ. MS 19 ਸੰਗ੍ਰਹਿ, MS 137 ਜ, MS 146 ੲ, ਆਦਿ।

## ਗੁਰੁ-ਪ੍ਰਣਾਲੀ (੧)

ਸਿਰਲੇਖ : ਗੁਰ-ਬੰਸਾਵਲੀ
ਲੇਖਕ : ਸੰਤ-ਕਵੀ ਸੌਂਧਾ ਸਿੰਘ
ਰਚਨਾ-ਕਾਲ : ਸਿੱਖ ਰਾਜ ਦਾ ਸਮਾਂ
ਰਚਨਾ-ਸਥਾਨ : ਪਿੰਡ ਕਾਲਾ (ਅੰਮ੍ਰਿਤਸਰ)
ਮੁੱਖ ਵਿਸ਼ਾ : ਗੁਰੂ ਸਾਹਿਬਾਨ ਦੀ ਬੰਸਾਵਲੀ।
ਖਰੜਾ : ਸਿੱਖ ਰੈਫਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ।[1]
ਪੁਸਤਕ ਦਾ ਪੰ. : 94-95.

### ਮੂਲ-ਪਾਠ

ਮਹਲਾ ੯

ਦੋਹਰਾ

ਤੇਗ ਬਹਾਦੁਰ ਮਹਲ ਨੌਂ, ਸਗਲ ਧਰਮ ਅਵਤਾਰ।
ਭਗਤਿ ਗਿਆਨ ਪੁਨਿ ਸ਼ਬਦਿ ਕਰਿ, ਜੰਤ ਲੰਘਾਏ ਪਾਰ ॥੩੮॥

ਦੋਹਰਾ

ਸੋਢੀ ਕੁਲਿ ਹਰਿਗੋਵਿੰਦ ਪਿਤ, ਨਾਨਕੀ[2] ਕਹੀਏ ਮਾਤ।
ਤੇਗ ਬਹਾਦੁਰ ਗੁਜਰੀ ਪਤੇ, ਗੁਰੂ ਗੁਬਿੰਦ ਸਿੰਘ ਤਾਤ[3]॥੩੯॥

ਦੋਹਰਾ

ਸਮ ਮਾਸ ਅਰੁ ਬਰਖ ਦਸ, ਇਕ ਦਿਨ ਸੁਭ ਸਭ ਜੋਇ।
ਤੇਗ ਬਹਾਦੁਰ ਰਾਜ ਕੀਯ, ਭਗਤਿ ਜੋਗ ਯੁਤ ਹੋਇ ॥੪੦॥

ਦੋਹਰਾ

ਸਤਾਰਾਂ ਸੈ ਬੱਤੀ ਬਰਖ ਸੰਮਤਿ, ਵੀਰਵਾਰ ਕੋ ਨਾਇ।
ਮੱਘਰ ਸੁਦਿ ਥਿਤਿ ਪੰਚਮੀ, ਤੇਗ ਬਹਾਦੁਰ ਗੁਰੂ ਸਮਾਇ ॥੪੧॥

---

1. ਇਸ ਖਰੜੇ ਦੀ ਵਰਤਮਾਨ ਸਥਿਤੀ ਬਾਰੇ ਕੋਈ ਪੁਖਤਾ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ।
2. ਵੇਖੋ ਫੁਟ-ਨੋਟ 1, ਪੰਨਾ 3.
3. ਪਿਤਾ।

## ਗੁਰੁ-ਪ੍ਰਣਾਲੀ (2)

ਸਿਰਲੇਖ : ਗੁਰਪ੍ਰਨਾਲੀ

ਲੇਖਕ : ਕੇਸਰ ਸਿੰਘ 'ਛਿਬਰ'

ਰਚਨਾ-ਕਾਲ : ਸੰਨ 1779 (ਤੋਂ ਪਿਛੋਂ)

ਰਚਨਾ-ਸਥਾਨ : ਜੰਮੂੰ (ਕਿਉਂਕਿ *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* ਇਸ ਸਥਾਨ ਉਪਰ ਲਿਖਿਆ ਗਿਆ ਹੈ)।

ਮੁੱਖ ਵਿਸ਼ਾ : ਗੁਰੂ ਸਾਹਿਬਾਨ ਦੀ ਬੰਸਾਵਲੀ।

ਖਰੜਾ : ਗਿਆਨੀ ਅੱਬਦੁਲਹ ਸਾਹਿਬ, ਰੱਬਵਾਹ, ਜ਼ਿਲ੍ਹਾ ਝੰਗ ; ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ।[1]

ਪੁਸਤਕ ਦਾ ਪੰ. : 114-115.

1. ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਦੀ ਲਾਇਬ੍ਰੇਰੀ ਵਿਚ ਸੰਭਾਲੇ ਹੋਏ ਖਰੜਾ ਨੰ. 121 ਵਿਚ ਇਕੋ ਹਥ ਦੀਆਂ ਲਿਖੀਆਂ ਚਾਰ ਰਚਨਾਵਾਂ (ਬਹਾਦਰਸ਼ਾਹ ਦੀ ਮੁਲਾਕਾਤ ਦਾ ਪ੍ਰਸੰਗ, ਗੁਰ ਪ੍ਰਨਾਲੀ, ਦੇਵੀ ਪ੍ਰਗਟ ਕਰਕੇ ਅਮ੍ਰਤ ਛਕਾਣਾ ਤੇ ਦਸਵੇਂ ਪਾਤਸ਼ਾਹ ਦੇ ਜੋਤੀ ਜੋਤ ਸਮਾਵਣੇ ਦਾ ਪ੍ਰਸੰਗ) ਹਨ। ਪੱਤਰਾ ਨੰ. 13ਅ-38ੳ ਤਕ ਗੁਰੁ-ਪ੍ਰਨਾਲੀ ਲਿਖੀ ਹੋਈ ਹੈ, ਜਿਸਦਾ ਆਰੰਭ "ੴ ਸਤਿਗੁਰ ਪ੍ਰਸਾਦਿ॥ ਅਥ ਗੁਰ ਪ੍ਰਨਾਲਿ ਗੁਰਾ ਕੀ ਲਿਖਯਤੇ॥" ਅਤੇ ਅੰਤ "ਇਤ ਗੁਰ ਪ੍ਰਨਾਲੀ ਗੁਰੂ ਜੀ ਕੀ ਸਮਾਪਤੰ॥੧" ਨਾਲ ਹੁੰਦਾ ਹੈ। ਪੱਤਰਾ 30ੳ-31ੳ ਤੱਕ ਗੁਰੂ ਤੇਗ਼ ਬਹਾਦੁਰ ਜੀ ਸੰਬੰਧੀ ਜਾਣਕਾਰੀ ਮਿਲਦੀ ਹੈ। ਲੇਖਕ ਬਾਰੇ ਕੋਈ ਜ਼ਿਕਰ ਨਹੀਂ ਮਿਲਦਾ। ਗੁਰ ਪ੍ਰਨਾਲੀ ਦੇ ਅੰਤ ਵਿਚ ਸੰਮਤ ੧੮੯੩ ਲਿਖ ਕੇ ਕੱਟਿਆ ਹੋਇਆ ਹੈ। ਇਸ ਖਰੜੇ ਵਿਚ ਰਣਧੀਰ ਸਿੰਘ ਦੁਆਰਾ ਸੰਪਾਦਿਤ ਕੀਤੇ ਪਾਠ ਨਾਲੋਂ ਮਾਮੂਲੀ ਜਿਹਾ ਅੰਤਰ ਵੀ ਹੈ। ਇਸ ਖਰੜੇ ਦਾ ਪਾਠ ਹੇਠ ਲਿਖੇ ਅਨੁਸਾਰ ਹੈ :

ਨਾਵੇ ਗੁਰੂ ਤੇਗ ਬਹਾਦਰੁ ਜੀ ਜਨਮੇ॥ ਰਾਮਦਾਸ ਪੁਰੇ ਵਿਚ॥ ਸ੍ਰੀ ਗੁਰੂ ਹਰਗੋਬਿੰਦ ਜੀ ਦੇ ਘਰ॥ ਮਾਤਾ ਨਾਨਕੀ ਦੇ ਪੇਟੋ॥ ਸੰਮਤ ੧੬੭੮॥ ਮੰਘਰੁ ਦੀ ੧੯॥ ਸੁਕ੍ਰਵਾਰ ਕ੍ਰਿਸ੍ਨ ਪਖੁ॥ ਅਢਾਈ ਪਹਰ ਰਾਤ ਗਈ॥ ਬਿਸਾਖ ਨਿਛੱਤ੍ਰ ਵਿਚਿ॥ ਫੇਰਿ ਬਡੇ ਹੋਇ ਵੀਆਹੁ ਕੀਤਾ॥ ਕਰਤਾਰਪੁਰੇ॥ ਸੰਮਤ ੧੬੯੬॥ ਅਸੁ ਦੀ ਪੰਜਵੀ॥ ਸੁਭਿਆ ਦੇ ਘਰਿ ਮਹਲੁ ਮਾਤਾ ਗੁਜਰੀ ਆਈ॥ ਫੇਰਿ ਸਾਹਿਬੁ ਤੀਰਥਾ ਨੂ ਗਏ॥ ਸੰਮਤੁ ੧੭੧੩॥ ਆਗਿਆ ਅਕਾਲ ਪੁਰਖੁ ਦੀ ਨਾਲਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਨਮੇ॥ ਦਸ ਵਰੇ ਤੇ ਸਤੁ ਮਹੀਨੇ ਇਕੀ ਦਿਨੁ ਪਾਤਸਾਹੀ ਸ੍ਰੀ ਗੁਰੂ ਤੇਗ ਬਹਾਦਰੁ ਜੀ ਕੀਤੀ॥ ਸੰਮਤ ੧੭੩੨॥ ਮੰਘਰੁ ਸੁਦੀ॥ ਪੰਚਮੀ॥੫॥ ਵੀਰਵਾਰ ਦੁਇ ਪਹਰੁ ਇਕੁ ਘੜੀ ਦਿਨੁ ਚੜੇ ਸ੍ਰੀ ਗੁਰੂ ਤੇਗ ਬਹਾਦਰੁ ਜੀ ਸਮਾਣੇ ਦਿਲੀ ਵਿਚ ਸਾਂਗ ਹੋਆ ਗੁਰੂ ਕੀਤਾ ਪਾਤਿਸਾਹੀ ਨਾਵੇ॥੯॥

## ਮੂਲ-ਪਾਠ

ਨਉਵੇਂ ਸਤਿਗੁਰੂ ਤੇਗ ਬਹਾਦੁਰ ਜੀ ਜਨਮੇਂ, ਰਾਮਦਾਸ ਪੁਰੇ ਵਿਚ, ਗੁਰੂ ਹਰਿਗੋਬਿੰਦ ਜੀ ਦੇ ਘਰ, ਮਾਤਾ ਨਾਨਕੀ[1] ਦੇ ਪੇਟੋਂ, ਸੰਮਤ ੧੬੭੮, ਮਘਰ ਦੀ ੧੯, ਸੁਕਰਵਾਰ, ਕ੍ਰਿਸਨਾ ਪਖ ਅਢਾਈ ਪਹਰ ਰਾਤਿ ਗਈ, 'ਬਿਸਾਖਾ' ਨਛੱਤ੍ਰ।[2]

ਫੇਰ ਬਡੇ ਹੋਏ, ਵੀਆਹੁ ਕੀਤਾ, ਸ੍ਰੀ ਕਰਤਾਰਪੁਰ, ਸੰਮਤ ੧੬੮੬, ਅੱਸੂ ਦੀ ੫,[3] 'ਸੁਭਿਖੀਆ' ਦੇ ਘਰ। ਮਹਲੁ ਮਾਤਾ ਗੁਜਰੀ ਜੀ ਆਈ। ਫੇਰ ਸਾਹਿਬ ਮਹਲੁ ਸੰਜੁਗਤਿ ਤੀਰਥਾਂ ਨੂੰ ਗਏ, ਸੰਮਤ ੧੭੧੩।[4]

ਆਗਿਆ ਅਕਾਲ ਪੁਰਖ ਦੀ ਨਾਲ, ਗੁਰੂ ਗੋਬਿੰਦ ਸਿੰਘ ਜੀ ਜਨਮੇ।

ਦਸ ਵਰ੍ਹੇ ਤੇ ਸਤ ਮਹੀਨੇ, ਇੱਕੀਹ ਦਿਨ ਪਾਤਿਸਾਹੀ ਸ੍ਰੀ ਸਤਿਗੁਰੂ ਤੇਗ ਬਹਾਦੁਰ ਜੀ ਕੀਤੀ। ਸੰਮਤ ੧੭੩੨, ਮੱਘਰ ਸੁਦੀ ਪੰਚਮੀ, ਵੀਰਵਾਰ, ਦੁਇ ਪਹਰ ਇਕ ਘੜੀ ਦਿਨ ਚੜ੍ਹੇ, ਸ੍ਰੀ ਸਤਿਗੁਰੂ ਤੇਗ ਬਹਾਦੁਰ ਜੀ ਸਮਾਣੇ ਦਿੱਲੀ ਵਿਚ ਸਾਂਗੁ ਹੋਇਆ, ਗੁਰੂ ਕੀਤਾ।

## ਗੁਰੁ-ਪ੍ਰਣਾਲੀ (3)

ਇਸ ਰਚਨਾ ਸੰਬੰਧੀ ਕਿਸੇ ਵੀ ਕਿਸਮ ਦੀ ਜਾਣਕਾਰੀ ਉਪਲਬਧ ਨਹੀਂ ਹੁੰਦੀ, ਜਿਸਦਾ ਕਾਰਨ ਰਣਧੀਰ ਸਿੰਘ (ਸੰਪਾਦਕ) ਨੇ ਮੁੱਢਲਾ ਪੰਨਾ ਫਟਿਆ ਹੋਇਆ ਦੱਸਿਆ ਹੈ।

ਪੁਸਤਕ ਦਾ ਪੰ. : 129.

---

1. ਵੇਖੋ ਫੁਟ-ਨੋਟ 1, ਪੰਨਾ 3.
2. ਗੁਰੂ ਜੀ ਦਾ ਪ੍ਰਕਾਸ਼ ਵੈਸਾਖ ਵਦੀ 5, ਸੰਮਤ 1678 (1 ਅਪ੍ਰੈਲ, ਸੰਨ 1621) ਦਾ ਮੰਨਿਆ ਜਾਂਦਾ ਹੈ।
3. ਇਸ ਸੰਮਤ ਅਨੁਸਾਰ ਗੁਰੂ ਜੀ ਦਾ ਵਿਆਹ 8 ਸਾਲ ਦੀ ਉਮਰ ਵਿਚ ਹੋ ਗਿਆ ਸੀ। ਇਸ ਸੰਮਤ ਦੇ ਮੁਕਾਬਲੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਵਾਲਾ ਸੰਮਤ (1689) ਵਧੇਰੇ ਠੀਕ ਜਾਪਦਾ ਹੈ। -ਵੇਖੋ ਫੁਟ-ਨੋਟ 1, ਪੰਨਾ 4.
4. ਇਸ ਗੁਰੁ-ਪ੍ਰਣਾਲੀ ਅਨੁਸਾਰ ਗੁਰੂ ਤੇਗ ਬਹਾਦੁਰ ਜੀ ਸੰਮਤ 1713 (ਸੰਨ 1656) ਨੂੰ ਤੀਰਥਾਂ ਦੀ ਯਾਤਰਾ 'ਤੇ ਗਏ ਸਨ। *ਗੁਰੂ ਕੀਆਂ ਸਾਖੀਆਂ* (ਸਾਖੀ 14) ਅਨੁਸਾਰ ਗੁਰੂ ਤੇਗ ਬਹਾਦੁਰ ਜੀ ਗੁਰਿਆਈ ਧਾਰਨ ਕਰਨ ਤੋਂ ਪਹਿਲਾਂ ਸੰਮਤ 1713 ਨੂੰ ਪੂਰਬ ਦੀ ਯਾਤਰਾ 'ਤੇ ਗਏ ਸਨ। ਵਿਚਾਰਾਧੀਨ ਗੁਰੁ-ਪ੍ਰਣਾਲੀ ਵਿਚ ਗੁਰੂ ਸਾਹਿਬ ਦੇ ਗੁਰਿਆਈ ਧਾਰਨ ਕਰਨ ਤੋਂ ਬਾਅਦ ਦੀ ਕਿਸੇ ਵੀ ਪ੍ਰਚਾਰ-ਯਾਤਰਾ ਦਾ ਜ਼ਿਕਰ ਨਹੀਂ ਮਿਲਦਾ।

## ਮੂਲ-ਪਾਠ

ਜਨਮੇ ਸ੍ਰੀ ਰਾਮਦਾਸ ਪੁਰੇ ਵਿਚ, ਸ੍ਰੀ ਗੁਰੂ ਹਰਿਗੋਬਿੰਦ ਜੀ ਸਾਹਿਬ ਦੇ ਘਰ। ਮਾਤਾ ਨਾਨਕੀ[1] ਜੀ ਦੇ ਪੇਟੋਂ, ਸੰਮਤ ੧੬੨੮[2], ਸ਼ੁਕਰਵਾਰ ਕ੍ਰਿਸਨ ਪੱਖ ਅਢਾਈ ਪਹਿਰ ਰਾਤ ਗਈ, ਬਿਸਾਖਾ ਨਛੱਤ੍ਰ ਵਿਚ।

ਫੇਰ ਬਡੇ ਹੋਏ ਵੀਆਹੁ ਕੀਤਾ। ਸ੍ਰੀ ਕਰਤਾਰ ਪੁਰੇ ਜੀ ਸੰਮਤ ੧੬੮੬, ਅੱਸੂ ਦੀ ੫,[3] 'ਸੁਭਿੱਖੀਆਂ' ਖੱਤ੍ਰੀਆਂ ਦੇ ਘਰੋਂ, ਮਾਤਾ ਗੁਜਰੀ ਆਈ।

ਫੇਰ ਸਾਹਿਬ ਕਰਨ ਕਾਰਨ ਸਮਰਥ ਤੀਰਥਾਂ ਨੂੰ ਗਏ, ਜਿਸ ਸਮੇਂ ਤ੍ਰਿਬੇਣੀ ਦੇ ਕਿਨਾਰੇ ਗਏ। ਦਾਨ ਭੀ ਬਹੁਤ ਕੀਤੇ। ਅਕਾਲ ਪੁਰਖ ਅਗੇ ਬੇਨਤੀ ਕੀਤੀ : "ਹੇ ਸੁਆਮੀ ! ਸਾਡੇ ਘਰਿ ਪੁਤ੍ਰ ਬਣ ਕੇ ਕੌਤਕ ਦਿਖਾਉ।"

ਤਾਂ ਸੰਮਤ ੧੭੧੩[4], ਅਕਾਲ ਪੁਰਖ ਨੇ ਆਨ ਕੇ ਜਨਮ ਮਰਨ ਥੀ ਰਹਿਤ ਸਰੂਪ ਧਾਰਿਆ। ਦਸ ਵਰ੍ਹੇ ਤੇ ਸਤ ਮਹੀਨੇ ਇਕੀ ਦਿਨ ਪਾਤਿਸ਼ਾਹੀ ਸ੍ਰੀ ਗੁਰੂ ਤੇਗ ਬਹਾਦੁਰ ਜੀ ਸਾਹਿਬ ਨੇ ਕੀਤੀ। ਸੰਮਤ ੧੭੩੨, ਮਘਰ ਸੁਦੀ ੫, ਵੀਰਵਾਰ ਦੁਇ ਪਹਿਰ ਇਕ ਘੜੀ ਦਿਨ ਚੜ੍ਹੇ ਸ੍ਰੀ ਗੁਰੂ ਤੇਗ ਬਹਾਦਰ ਜੀ ਸਾਹਿਬ ਸਮਾਣੇ ਦਿੱਲੀ ਵਿਚ। ਮਲੇਛਾਂ ਦੀ ਜੜ੍ਹ ਪੁਟਣ ਵਾਸਤੇ ਇਸੇ ਤਰ੍ਹਾਂ ਭਾਣਾ ਵਰਤਾਇਆ।

### ਗੁਰੁ-ਪ੍ਰਣਾਲੀ (4)

ਇਸ ਰਚਨਾ ਸੰਬੰਧੀ ਕਿਸੇ ਵੀ ਕਿਸਮ ਦੀ ਜਾਣਕਾਰੀ ਉਪਲਬਧ ਨਹੀਂ ਹੁੰਦੀ, ਇਸਦਾ ਇਕ ਖਰੜਾ 'ਜੀਂਦ ਸਟੇਟ ਪਬਲਿਕ ਲਾਇਬ੍ਰੇਰੀ' ਵਿਚ ਦਸਿਆ ਜਾਂਦਾ ਹੈ।

ਪੁਸਤਕ ਦਾ ਪੰ. : 158-59.

---

1. ਵੇਖੋ ਫੁਟ-ਨੋਟ 1, ਪੰਨਾ 3.
2. ਲਿਖਣ ਸਮੇਂ ਹੋਈ ਉਕਾਈ ਕਾਰਨ 1678 ਦੀ ਥਾਂ 1628 ਹੋ ਗਿਆ ਜਾਪਦਾ ਹੈ।
3. ਇਸ ਸੰਮਤ ਅਨੁਸਾਰ ਗੁਰੂ ਜੀ ਦਾ ਵਿਆਹ 8 ਸਾਲ ਦੀ ਉਮਰ ਵਿਚ ਹੋ ਗਿਆ ਸੀ। ਇਸ ਸੰਮਤ ਦੇ ਮੁਕਾਬਲੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਵਾਲਾ ਸੰਮਤ (1689) ਵਧੇਰੇ ਠੀਕ ਜਾਪਦਾ ਹੈ। -ਵੇਖੋ ਫੁਟ-ਨੋਟ 1, ਪੰਨਾ 4.
4. ਇਹ ਸੰਮਤ ਠੀਕ ਨਹੀਂ ਹੈ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਸੰਮਤ 1713 ਵਿਚ ਨਹੀਂ ਸਗੋਂ 1723 (ਸੰਨ 1666) ਵਿਚ ਹੋਇਆ ਸੀ। ਅਗੇ ਜਾ ਕੇ ਕਰਤਾ ਨੇ ਗੁਰੂ ਗੋਬਿੰਦ ਸਿੰਘ ਜੀ ਬਾਰੇ ਜਾਣਕਾਰੀ ਦਿੰਦਿਆਂ ਪ੍ਰਕਾਸ਼ ਦਾ ਸੰਮਤ 1718 (ਸੰਨ 1661) ਵੀ ਲਿਖਿਆ ਹੋਇਆ ਹੈ, ਇਹ ਵੀ ਠੀਕ ਨਹੀਂ ਹੈ।

## ਮੂਲ-ਪਾਠ

ਜਨਮੇ ਰਾਮਦਾਸ ਪੁਰੇ ਵਿਚ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਘਰ, ਮਾਤਾ ਨਾਨਕੀ[1] ਜੀ ਦੇ ਪੇਟੋਂ,
ਸੰਮਤ ੧੬੭੮, ਮਾਘ ਦੀ ੧੯, ਅਢਾਈ ਪਹਰ ਰਾਤ ਗਈ, 'ਬਿਸਾਖਾ' ਨਛੱਤ੍ਰ ਵਿਚ।[2]
ਫੇਰ ਬਡੇ ਹੋਏ, ਵੀਵਾਹੁ ਕੀਤਾ, ਸ੍ਰੀ ਕਰਤਾਰਪੁਰੇ ਵਿਚ, ਸੰਮਤ ੧੬੮੬, ਅਸੂ ਦੀ ੫[3],
ਸੁਭਿੱਖੀਆਂ ਖਤ੍ਰੀਆਂ ਦੇ ਘਰ, ਮਹਲ ਮਾਤਾ ਗੁਜਰੀ ਜੀ ਆਈ।
ਫੇਰ ਸਾਹਿਬ ਤੀਰਥਾਂ ਨੂੰ ਗਏ, ਸੰਮਤ ੧੭੧੩।[4]
ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਨਮੇ।
ਅਠਾਰਾਂ ਵਰ੍ਹੇ ਤੇ ਸੱਤ ਮਹੀਨੇ ਤੇ ਇਕੀਹ ਦਿਨ, ਪਾਤਿਸ਼ਾਹੀ ਗੁਰੂ ਤੇਗ ਬਹਾਦੁਰ ਜੀ ਕੀਤੀ।[5]
ਸੰਮਤ ੧੭੩੨, ਮੱਘਰ ਸੁਦੀ ੫, ਸ੍ਰੀ ਗੁਰੂ ਤੇਗ ਬਹਾਦੁਰ ਜੀ ਸਮਾਣੇ ਦਿੱਲੀ ਵਿਚਿ।

## ਗੁਰੁ-ਪ੍ਰਣਾਲੀ (5)

ਸਿਰਲੇਖ : ਗੁਰਪ੍ਰਣਾਲੀ
ਲੇਖਕ : ਕਵੀ ਗੁਲਾਬ ਸਿੰਘ

---

1. ਵੇਖੋ ਫੁਟ-ਨੋਟ 1, ਪੰਨਾ 3.
2. ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਵੈਸਾਖ ਵਦੀ 5, ਸੰਮਤ 1678 (1 ਅਪ੍ਰੈਲ, ਸੰਨ 1621) ਦਾ ਮੰਨਿਆ ਜਾਂਦਾ ਹੈ।
3. ਇਸ ਸੰਮਤ ਅਨੁਸਾਰ ਗੁਰੂ ਜੀ ਦਾ ਵਿਆਹ 8 ਸਾਲ ਦੀ ਉਮਰ ਵਿਚ ਹੋ ਗਿਆ ਸੀ। ਇਸ ਸੰਮਤ ਦੇ ਮੁਕਾਬਲੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਵਾਲਾ ਸੰਮਤ (1789) ਵਧੇਰੇ ਠੀਕ ਜਾਪਦਾ ਹੈ। -ਵੇਖੋ ਫੁਟ-ਨੋਟ 1, ਪੰਨਾ 4.
4. *ਗੁਰੂ ਕੀਆਂ ਸਾਖੀਆਂ* (ਸਾਖੀ 14) ਅਤੇ *ਗੁਰੁ-ਪ੍ਰਣਾਲੀ* (2) ਵਿਚ ਵੀ ਗੁਰੂ ਤੇਗ ਬਹਾਦੁਰ ਜੀ ਦੁਆਰਾ ਗੁਰਿਆਈ ਧਾਰਨ ਕਰਨ ਤੋਂ ਪਹਿਲਾਂ ਸੰਮਤ 1713 ਨੂੰ ਪੂਰਬ ਦੀ ਯਾਤਰਾ ਕਰਨ ਦਾ ਜ਼ਿਕਰ ਮਿਲਦਾ ਹੈ।
5. ਇਸ ਗੁਰੁ-ਪ੍ਰਣਾਲੀ ਦੇ ਕਰਤਾ ਅਨੁਸਾਰ ਗੁਰੂ ਤੇਗ ਬਹਾਦਰ ਜੀ ਲਗ-ਪਗ ਅਠਾਰਾਂ ਸਾਲ ਗੁਰਗੱਦੀ 'ਤੇ ਸੁਸ਼ੋਭਿਤ ਰਹੇ, ਜਿਹੜਾ ਕਿ ਪ੍ਰਮਾਣਿਤ ਸਰੋਤਾਂ ਅਨੁਸਾਰ ਸਹੀ ਨਹੀਂ ਜਾਪਦਾ। ਗੁਰੂ ਜੀ ਨੇ ਸੰਨ 1664 ਵਿਚ ਗੁਰਿਆਈ ਧਾਰਨ ਕੀਤੀ ਸੀ ਅਤੇ ਇਹਨਾਂ ਨੂੰ ਸੰਨ 1675 ਵਿਚ ਦਿੱਲੀ ਦੇ ਚਾਂਦਨੀ ਚੌਂਕ ਵਿਖੇ ਸ਼ਹੀਦ ਕਰ ਦਿਤਾ ਗਿਆ ਸੀ। ਇਨ੍ਹਾਂ ਤੱਥਾਂ ਅਨੁਸਾਰ ਗੁਰੂ ਜੀ ਦੀ ਗੁਰਿਆਈ ਦਾ ਸਮਾਂ 11 ਸਾਲ ਤੋਂ ਵੀ ਘਟ ਬਣਦਾ ਹੈ। -ਵੇਖੋ *ਗੁਰੂ ਕੀਆਂ ਸਾਖੀਆਂ*, ਸਾਖੀ-20 ; *ਇਨਸਾਇਕਲੋਪੀਡੀਆ ਆਫ ਸਿੱਖਇਜ਼ਮ*, ਵੇਖੋ-ਤੇਗ਼ ਬਹਾਦਰ, ਗੁਰੂ; *ਮਹਾਨ ਕੋਸ਼,* ਵੇਖੋ- 'ਤੇਗਬਹਾਦੁਰ ਸਤਿਗੁਰੂ'

ਰਚਨਾ-ਕਾਲ : ਸੰਮਤ 1908 (ਸੰਨ 1851)

ਰਚਨਾ-ਸਥਾਨ : ਸ਼ਹੀਦ ਬੁੰਗਾ, ਸ੍ਰੀ ਅੰਮ੍ਰਿਤਸਰ

ਮੁੱਖ ਵਿਸ਼ਾ : ਗੁਰੂ ਸਾਹਿਬਾਨ ਦੀ ਬੰਸਾਵਲੀ।

ਖਰੜਾ : ਡਾ. ਗੰਡਾ ਸਿੰਘ ਦੀ ਨਿੱਜੀ ਲਾਇਬ੍ਰੇਰੀ ਵਿਚ ਹੋਣ ਦੀ ਸੂਚਨਾ।[1]

ਪੁਸਤਕ ਦਾ ਪੰ. : 196-98.

## ਮੂਲ-ਪਾਠ

ਨਉਵੀਂ ਪਾਤਿਸ਼ਾਹੀ ਕੀ ਕਥਾ

(ਮੰਗਲ) ਤ੍ਰਿਭੰਗੀ ਛੰਦ॥
ਅਘ ਦੋਖਨ ਭੂਰਨ, ਦੈ ਕਰ ਚੂਰਨ, ਕਰ ਹੈ ਚੂਰਨ, ਮਦਨ ਕਦਨ।
ਸਿਵ, ਬਿਪਿ, ਸੇਨਾਨੀ, ਪੂਜ ਭਵਾਨੀ, ਬਿਨ ਅਭਿਮਾਨੀ, ਗੁਨਹਿ-ਸਦਨ।
ਬਿਨ ਘਨ ਨਭ ਨਿਰਮਲ ਸੇ ਗਨ ਅਘ ਦਲ, ਦੇਵੈ ਸੁਭ ਫਲ, ਰਮ ਕਰਦਨ।
ਗੁਰੁ ਤੇਗ ਬਹਾਦਰ, ਦਿਖ ਦੁਰ ਕਾਦਰ, ਸੇਵੈ ਸਾਦਰ, ਬਜ਼ਾਲ-ਬਦਨ॥੧॥
ਅਥ ਆਦਿ ਉਤਪਤੀ ਕਹੈਂ
ਕਬਿੱਤੁ॥
ਤੇਗ ਬਹਾਦੁਰ ਗੁਰੁ, ਪਤਿਸ਼ਾਹੀ ਸੋਢੀ ਕੁਲ,
ਸਾਹਿਬ ਹਰਿਗੋਬਿੰਦ ਧਾਮ ਮਾਤਾ ਨਾਨਕੀ[2]।
ਸੁੰਦਰ ਸਰੂਪ ਭਏ ਤਿਨ ਕੇ ਉਦਰ ਹੂੰ ਤੇ,
ਗੁਰੂ ਰਾਮਦਾਸਪੁਰੀ, ਜਾਨ ਮਧ, ਗਾਨ ਕੀ।
ਸੋਲਾਂ ਸੈ ਅਠਤਰਾ ਸੰਮਤ ਔ ਮਘਰ ਸੁਦੀ,
ਦੂਜ, ਬ੍ਰਿਸਚਕਾ ਇਕੀਮਾਂ ਪ੍ਰਵਿਸ੍ਰਾ ਜਾਨ ਕੀ।

---

1. ਡਾ. ਗੰਡਾ ਸਿੰਘ ਨੇ ਆਪਣੀ ਲਾਇਬ੍ਰੇਰੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਸੌਂਪ ਦਿਤੀ ਸੀ, ਜਿਹੜੀ ਕਿ ਭਾਈ ਕਾਨ੍ਹ ਸਿੰਘ ਨਾਭਾ ਲਾਇਬ੍ਰੇਰੀ ਵਿਖੇ ਸੁਰੱਖਿਅਤ ਹੈ। ਯੂਨੀਵਰਸਿਟੀ ਦੀ ਇਸ ਲਾਇਬ੍ਰੇਰੀ ਵਿਖੇ ਡਾ. ਗੰਡਾ ਸਿੰਘ ਰੈਫਰੈਂਸ ਲਾਇਬ੍ਰੇਰੀ ਮੌਜੂਦ ਹੈ, ਜਿਥੇ ਕਿ ਇਨ੍ਹਾਂ ਦੁਆਰਾ ਇਕਤ੍ਰ ਕੀਤੀਆਂ ਸਮੂਹ ਪੁਸਤਕਾਂ ਸੰਭਾਲ ਕੇ ਰੱਖੀਆਂ ਹੋਈਆਂ ਹਨ।
2. ਵੇਖੋ ਫੁਟ-ਨੋਟ 1, ਪੰਨਾ 3.

ਦੂਜੀ ਲਿਖੀ ਉਨ੍ਹੀਂ ਸ਼ੁਕਰਵਾਰ, 'ਭਰਨੀ' ਨਿਛੱਤ੍ਰ,[1]
ਡੇਢ ਪਹਰ ਰਾਤ ਰਹੀ, ਜਨਮ ਪਛਾਨ ਕੀ॥੨੫॥
ਸੁਭਿਖਜਾਂ ਖੱਤ੍ਰੀਆਂ ਕੇ ਘਰ ਭੋ ਬਜਾਹੁ,
ਕਰਤਾਰ ਪੁਰੇ, ਜੰਞ ਚੜ੍ਹੀ, ਸੋਲਾਂ ਛਜਾਸੀ ਸੈ ਸੰਮਤ ਹੈ।[2]
ਅਸੂ ਚਾਂਦਨੀ ਪੰਚਮੀ, ਗੁਜਰੀ ਮਹਲ ਆਈ,
ਟਿੱਕੇ ਸਮੇ ਆਯੁ ਚਾਲੀ-ਤਿੰਨ ਸਾਲ-ਸਤ ਹੈ।
ਚਾਰ ਮਾਸ ਤੇਰਾਂ ਦਿਨ ਕੀ ਥੀ, ਆਠਵੀਂ ਹੂੰ ਜਾਨ,
ਸਾਹਿਬ ਸਮਾਣੇ ਸਮੇ, ਨਿਜ ਸਿਖ ਰਤਿ ਹੈ।
"ਬਾਬਾ ਹੂੰ ਬਕਾਲੇ!" ਬਾਕ ਕਰਿ, ਗੁਰਯਾਈ ਦਈ,
ਗੁਰਾਸਨ ਪੈ ਬਿਰਾਜਤੇ ਹੀ ਮਤਿ ਅਤਿ ਹੈ॥੩॥
ਧੀਰਮਲ ਕੇ ਬਿਰੋਧੇ[3] ਤੀਰਥਾਂ ਕੋ ਕੀਓ ਜਾਨ,
ਸੰਗ ਮਹਲਾਂ, ਸੰਮਤ ਸੌ ਸਤਾਰਾਂ ਬਾਈ ਹੈ।
ਏਕ ਸੁਤ ਸਾਹਿਬ ਗੋਬਿੰਦ ਸਿੰਘ, ਜਨਮ ਕਾ,
ਸੰਮਤ ਲਿਖਾਂਗੇ ਜਹਾਂ ਪਾਤਿਸਾਹੀ ਗਾਈ ਹੈ।
ਦਸ ਸਾਲ, ਸਾਤ ਮਾਸ, ਇਕੀ ਦਿਨ ਗੁਰਯਾਈ,
ਰਾਜੇ ਹੈਂ ਸਿੰਘਾਸਨ ਪੈ, ਸਾਰੀ ਆਯੁ ਭਾਈ ਹੈ।
ਤਨ ਆਯੁ ਬਰਖ ਚੌਰਿੰਜਾ ਚਾਰ ਦਿਨ, ਦਿੱਲੀ ਬਿਖੈ,
ਆਠ ਦਿਨ ਕੋਤਵਾਲੀ ਮੈ ਸੁਨਾਈ ਹੈ॥੪॥
ਭੀਤਰ ਚਬੂਤਰੇ ਕੇ ਕੋਠੜੀ ਮੈਂ ਦਿੱਲੀ ਵਾਲੇ,
ਤੁਰਕ ਕੇ ਗਹੇ ਭਏ ਉਹਾਂ ਬਹੇ ਰਹੇ ਹੈਂ।
ਉਪਰੰਤ ਸੰਮਤ ਸਤਾਰਾਂ ਸੌ ਬਤੀਸ ਸੁਦੀ,
ਮਾਘ[4] ਕੀ ਪੰਚਮੀ ਬ੍ਰਿਸਪਤਿਵਾਰ ਚਹੇ ਹੈਂ।

1. ਗੁਰੂ ਜੀ ਦਾ ਪ੍ਰਕਾਸ਼ ਵੈਸਾਖ ਵਦੀ 5, ਸੰਮਤ 1678 (1 ਅਪ੍ਰੈਲ, ਸੰਨ 1621) ਦਾ ਮੰਨਿਆ ਜਾਂਦਾ ਹੈ।
2. ਇਸ ਸੰਮਤ ਅਨੁਸਾਰ ਗੁਰੂ ਜੀ ਦਾ ਵਿਆਹ 8 ਸਾਲ ਦੀ ਉਮਰ ਵਿਚ ਹੋ ਗਿਆ ਸੀ। ਇਸ ਸੰਮਤ ਦੇ ਮੁਕਾਬਲੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਵਾਲਾ ਸੰਮਤ ਵਧੇਰੇ ਠੀਕ ਜਾਪਦਾ ਹੈ। -ਵੇਖੋ ਫੁਟ-ਨੋਟ 1, ਪੰਨਾ 4.
3. ਵਿਰੋਧ ਕਰਨ ਕਰਕੇ।
4. ਅਸਲ ਵਿਚ ਉਦੋਂ ਮੱਘਰ (ਨਵੰਬਰ) ਦਾ ਮਹੀਨਾ ਸੀ। -*ਦ ਇਨਸਾਇਕਲੋਪੀਡੀਆ ਆਫ ਸਿੱਖਇਜ਼ਮ*, ਵੇਖੋ-ਤੇਗ਼ ਬਹਾਦਰ, ਗੁਰੂ; *ਮਹਾਨ ਕੋਸ਼,* ਵੇਖੋ-'ਤੇਗਬਹਾਦੁਰ ਸਤਿਗੁਰੂ'

ਦੋ ਪਹਰ, ਦੋਇ ਘਰੀ ਦਿਨ ਚੜ੍ਹੇ, ਏਕ ਘਰੀ,
ਬਜ ਗਈ, ਦੂਜੀ ਘਰੀ ਅਮਲ ਮੈ ਲਹੇ ਹੈਂ।
ਕੂਪ ਪਰ ਕੈ ਸਨਾਨ, ਜੋਤੀ ਜੋਤਿ ਭੇ ਸਮਾਣ,
ਉਸ ਠੌਰ 'ਸੀਸਗੰਜ' ਨਾਮ ਕਰਿ ਅਹੇ ਹੈ॥੫॥
'ਸੀਸਗੰਜ' ਸੰਗਤਾ ਹੇਤੁ ਏਹੁ ਜੋ ਗੁਰਾਂ ਕਾ ਸੀਸ,
ਉਸ ਥਾਂਇ ਲਾਗਯੋ ਯਾਂਤੇ ਨਾਮ ਐਸੇ ਗਾਯੋ ਹੈ।
ਇਸ ਕਰ ਨਹੀਂ, ਉਹਾਂ ਰਹਾ ਸੀਸ, ਕਿੰਤੂ ਸੀਸ,
ਸ੍ਰੀ ਆਨੰਦਪੁਰੇ ਪਾਤਿਸਾਹੀ ਪਾਸ ਆਯੋ ਹੈ।
ਪਾਤਿਸਾਹੀ ਦਸਮੀ ਨੈ ਸੀਸ ਸੰਸਕਾਰ ਕਰਿ,
ਗੁਰ-ਠੌਰ 'ਸੀਸਗੰਜ' ਕਰਿ ਬਨਵਾਯੋ ਹੈ।[1]
ਤਨ ਦਿਲਵਾਲੀ ਸਿਖਾਂ ਔਂ ਨਿਗਾਹੀ ਹੂੰ ਲਬਾਣੇ[2],
ਗੁਰ-ਸਿੱਖ ਪੁਰ ਵਾ ਤੇ ਡੇਢ ਕੋਸ ਧਾਯੋ ਹੈ॥੬॥
ਡੇਢ ਕੋਸ ਦੱਖਣ ਕੀ ਓਰ ਹੂੰ 'ਰਕਾਬ ਗੰਜ',
ਨਾਮ, ਉਸ ਠੌਰ ਬਿਖੈ ਸੰਸਕਾਰ ਕੀਓ ਹੈ।
ਗੁਰ-ਠੌਰ ਕਰ ਸੋ ਪ੍ਰਸਿਧ ਹੈ 'ਰਕਾਬ ਗੰਜ',
ਭਾਣਾ ਵਰਤਾਯ ਔਰ ਗੁਰਾਂ ਜਬ ਦੀਓ ਹੈ।
ਤਬ ਗੁਰਦਿਤੇ ਰਮਦਾਸ ਨੈ, ਜੋ ਬਾਬੇ ਬੁਢੇ,
ਰਮਦਾਸ ਕੋ ਵੋ ਸੁਤ-ਸੁਤ ਸੀ-ਸੁਨਿਓ ਹੈ।
ਹੀਰੇ ਕੀ ਕਨੀ ਕੋ ਚਾਟ ਕਰ ਦੇਹ ਤਯਾਗ ਕੀਓ[3],

1. ਇਹ ਸੀਸ ਗੰਜ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਤਿਆਰ ਕਰਵਾਇਆ ਸੀ। ਸ੍ਰੀ ਅਨੰਦਪੁਰ ਸਾਹਿਬ ਛਡਣ ਸਮੇਂ ਗੁਰੂ ਜੀ ਨੇ ਇਸ ਸਥਾਨ ਦੀ ਸੇਵਾ-ਸੰਭਾਲ ਭਾਈ ਗੁਰਬਖ਼ਸ਼ ਉਦਾਸੀ ਨੂੰ ਸੌਂਪ ਦਿਤੀ ਸੀ। ਇਸ ਗੁਰਦੁਆਰਾ ਸਾਹਿਬ ਵਿਖੇ ਅਜੇ ਵੀ ਉਹ ਸਥਾਨ ਸੰਭਾਲ ਕੇ ਰਖਿਆ ਹੋਇਆ ਹੈ, ਜਿਥੇ ਨੌਵੇਂ ਪਾਤਸ਼ਾਹ ਜੀ ਦੇ ਸੀਸ ਦਾ ਸਸਕਾਰ ਕੀਤਾ ਗਿਆ ਸੀ।
2. ਭਾਈ ਨਗਾਹੀਆ, ਭਾਈ ਲੱਖੀ ਸ਼ਾਹ ਵਣਜਾਰਾ ਦਾ ਸਪੁੱਤਰ ਸੀ, ਇਨ੍ਹਾਂ ਦੋਵਾਂ ਨੇ ਗੁਰੂ ਜੀ ਦੇ ਪਵਿਤਰ ਧੜ ਨੂੰ ਚਾਂਦਨੀ ਚੌਂਕ ਤੋਂ ਆਪਣੇ ਘਰ ਲਿਆ ਕੇ ਸਸਕਾਰ ਕਰ ਦਿਤਾ ਸੀ, ਇਸ ਸਥਾਨ 'ਤੇ ਹੁਣ ਗੁਰਦੁਆਰਾ 'ਰਕਾਬ ਗੰਜ' ਸਾਹਿਬ ਸੁਸ਼ੋਭਿਤ ਹੈ।
3. ਭਾਈ ਗੁਰਦਿਤਾ ਜੀ, ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਅਗਲੇ ਦਿਨ ਅਕਾਲ ਚਲਾਣਾ ਕਰ ਗਏ ਸਨ, ਪਰ ਹੀਰਾ ਚਟ ਕੇ ਦੇਹ ਤਿਆਗਣ ਵਾਲੀ ਗੱਲ ਸਹੀ ਨਹੀਂ ਜਾਪਦੀ, ਕਿਉਂਕਿ ਇਹ ਸਿੱਖ-ਸਿਧਾਂਤ ਦੇ ਅਨੁਕੂਲ ਨਹੀਂ ਹੈ।

ਗੁਰਾਂ ਕੋ ਸ਼ਬਦ ਇਹ ਪੜ੍ਹ ਮੁਖੋਂ ਲੀਓ ਹੈ।
"ਜਿਸ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ,
ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ"॥੮॥[1]
ਦੋਹਾ॥
ਇੰਦੁ ਮਨਿੰਦੁ ਗੁਬਿੰਦ ਸਿੰਘ, ਆਭਾ ਅਹੈ ਅਨਿੰਦ।
ਕਹਤ 'ਗੁਲਾਬ ਮ੍ਰਿਗਿੰਦ, ਅਬ, ਸਮਝੋ ਕਥਾ ਪਸਿੰਦ॥੯॥
ਇਤਿ ਸ੍ਰੀ ਗੁਰੁ ਪ੍ਰਣਾਲਿਕਾਯਾਂ, ਕਵਿ ਗੁਲਾਬ ਸਿੰਘ ਬਿਰਚਤੇ
ਨੌਮੀ ਪਾਤਿਸ਼ਾਹੀ ਜੀ ਕੀ ਆਦਿ ਉਤਪਤੀ ਕਥਨੰ
ਨਾਮ ਨਵਮੋ ਪ੍ਰਕਰਣੰ ਸਮਾਪਤੰ॥੯॥ਸੁਭਮਸਤੁ॥

## ਗੁਰੁ-ਪ੍ਰਣਾਲੀ (6)

| | |
|---|---|
| ਸਿਰਲੇਖ | : ਗੁਰਪ੍ਰਨਾਲਿਕਾ |
| ਲੇਖਕ | : ਕਵੀ ਗੁਲਾਬ ਸਿੰਘ |
| ਰਚਨਾ-ਕਾਲ | : ਸੰਮਤ 1908 (ਸੰਨ 1851) ਤੋਂ ਬਾਅਦ |
| ਮੁੱਖ ਵਿਸ਼ਾ | : ਗੁਰੂ ਸਾਹਿਬਾਨ ਦੀ ਬੰਸਾਵਲੀ। |
| ਖਰੜਾ | : ਪੰਜਾਬ ਆਰਕਾਈਵਜ਼, ਪਟਿਆਲਾ। |
| ਪੁਸਤਕ ਦਾ ਪੰ. | : 223-24. |

### ਮੂਲ-ਪਾਠ

ਪਾਤਿਸਾਹੀ ੯

ਨੌਮੇ ਪਾਤਿਸਾਹ ਗੁਰੂ ਤੇਗ ਬਹਾਦਰ ਕੁਲ ਸੋਢੀ ਗੁਰੂ ਹਰਿਗੋਬਿੰਦ ਕੇ ਧਾਮ ਮਾਤਾ ਨਾਨਕੀ[2] ਕੇ ਉਦਰ ਤੇ ਰਾਮਦਾਸਪੁਰ ਮਧ ਸੰਮਤ ੧੬੭੮ ਮਘਰ ਸੁਦੀ ਦੂਜ ਬ੍ਰਿਸਚਕ ੨੧ ਇਕੀਮਾ

---

1. ਸ਼ੁਧ ਪਾਠ ਇਹ ਹੈ- ਮਃ ੨ ॥ ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥ ੨ ॥ -ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 83.
2. ਵੇਖੋ ਫੁਟ-ਨੋਟ 1, ਪੰਨਾ 3.

ਪ੍ਰਵਿਸਟਾ। ਦੂਈ ਪ੍ਰਣਾਲੀ ਮੈਂ ੧੯ ਉਨੀਸਵਾਂ ਸ਼ੁਕ੍ਰਵਾਰ ਬਿਸਾਖਾ ਨਿਛਤ੍ਰ ਡੂਢ ਪਹਰ ਰਾਤ ਰਹਿਤੀ ਜਮ ਭਯਾ।[1]

ਬਿਵਾਹ ਹੋਆ ਸੁਭਿਖਿਯਾਂ ਖਤ੍ਰੀਆਂ ਕੇ ਘਰ ਕਰਤਾਰਪੁਰ ਤੇ ਜੰਵ ਚੜ੍ਹੀ ਸੰਮਤ ੧੬੮੧[2] ਅਸੂ ਕੀ ਚਾਂਦਨੀ ਪੰਚਮੀ ਬਿਖੈ ਮਹਲ ਗੁਜਰੀ ਜੀ ਆਈ।

ਟਿਕੇ [ਗੁਰਿਆਈ] ਕੇ ਸਮੇਂ ਉਮਰ ੪੩ ਬਰਖ ੪ ਮਾਸ ੧੩ ਦਿਨ ਕੀ। ਸਾਹਿਬ ਅਠਮੀ ਪਾਤਿਸਾਹੀ ਨੇ ਆਪਣੇ ਜੋਤੀ ਜੋਤਿ ਸਮਾਣੇ ਕੇ ਸਮੇਂ ਬਾਬਾ ਬਕਾਲੇ ਬਚਨ ਕਰਕੇ ਗੁਰਿਆਈ ਦਿੱਤੀ। ਗੁਰਾਸਨ ਪਰ ਬਿਰਾਜਤੇ ਹੀ ਧੀਰਮਲ ਕੇ ਵਿਰੋਧ ਤੇ ਤੀਰਥਾ ਕਉ ਗਮਨ ਕੀਆ ਮਹਿਲਾਂ ਸਮੇਤ। ਸੰਮਤ ੧੭੨੨ ਸਤਾਰਾਂ ਸੌ ਬਾਈ ਮੈ।

ਪੁਤ੍ਰ ਏਕ ਸਾਹਿਬ ਗੋਬਿੰਦ ਸਿੰਘ। ਇਨ ਕੇ ਜਨਮ ਕਾ ਸੰਮਤ ਆਦਿਕ ਪਾਤਿਸਾਹੀ ਕੀ ਠੌਰ ਲਿਖਾਂਗੇ।

੧੦ ਬਰਖ ੭ ਸਪਤ[3] ਮਾਸ ੨੧ ਇਕੀਸ ਦਿਨ ਗੁਰਯਾਈ ਕੇ ਸਿੰਘਾਸਨ ਪਰ ਬਿਰਾਜੇ। ਸਾਰੀ ਉਮਰ ਸਰੀਰ ਕੀ ੫੪ ਚੌਰੰਜਾ ਬਰਸ ੪ ਦਿਨ। ਦਿੱਲੀ ਬਿਖੈ ਆਠ ਦਿਨ ਕੋਤਵਾਲੀ ਚਬੂਤਰੇ ਕੇ ਅੰਦਰ ਕੋਠੜੀ ਮੈ ਦਿੱਲੀ ਵਾਲੇ ਤੁਰਕ ਕੇ ਬੈਠਾਏ ਹੋਏ ਬੈਰਾਜੇ ਰਹੇ ਪਸਚਾਤ ਸੰਮਤ ੧੭੩੨ ਸਤਾਰਾ ਸਉ ਬਤੀਸ ਮੰਘਰ ਸੁਦੀ ੫ ਬ੍ਰਿਹਸਪਤਿਵਾਰ ਦੋ ਪਹਰ ਦੋ ਘੜੀ ਦਿਨ ਚੜ੍ਹੇ ਏਕ ਘੜੀ ਬਜ ਰਹੀ ਥੀ ਦੂਸਰੀ ਕੇ ਅਮਲ ਮੈ ਬਾਹਰ ਕੂਪ ਪਰ ਇਸਨਾਨ ਕਰਕੇ ਜੋਤੀ ਜੋਤਿ ਸਮਾਏ।

ਉਸ ਅਸਥਾਨ ਅਬ ਬਰਤਮਾਨ ਮੈ ਗੁਰ ਅਸਥਾਨ ਹੈ; ਸੀਸ ਗੰਜ ਕਰਕੇ ਪ੍ਰਸਿੱਧ। ਸੀਸ ਗੰਜ ਸੰਗਜਾ ਕਾਹੇ ਤੇ। ਜੋ ਗੁਰਾਂ ਕਾ ਸੀਸ ਉਸ ਠੌਰ ਲਗਿਆ। ਇਸ ਕਰਕੇ ਨਹੀਂ ਜੋ ਸੀਸ ਊਹਾਂ ਰਹਾ। ਕਿੰਤੂ ਸੀਸ ਸ੍ਰੀ ਅਨੰਦਪੁਰ ਦਸਮੀ ਪਾਤਿਸਾਹੀ ਕੇ ਪਾਸ ਆਇਆ। ਸੋ ਉਨ੍ਹਾਂ ਨੇ ਸਸਕਾਰ ਕਰਕੇ ਗੁਰ-ਅਸਥਾਨ ਬਣਾਇਆ। ਅਰ ਸਰੀਰ ਦਿੱਲੀ ਵਾਲਿਆਂ ਸਿੱਖਾਂ ਅਰ ਨਿਗਾਹੀ ਲਬਾਣੇ ਗੁਰੂ ਕੇ ਸਿੱਖ ਨੇ ਸਹਰ ਤੇ ਡੇਢ ਕੋਸ ਦੱਖਣ ਓਰ ਰਕਾਬ ਗੰਜ ਅਸਥਾਨ ਮੈ ਸਸਕਾਰ ਕੀਆ ਜੋ ਅਬ ਗੁਰ-ਅਸਥਾਨ ਰਕਾਬ ਗੰਜ ਕਰਕੇ ਹੀ ਪ੍ਰਸਿੱਧ ਹੈ।

ਅਰ ਗੁਰਾਂ ਨੇ ਜਬ ਭਾਣਾ ਵਰਤਾਯਾ। ਤਬ ਗੁਰਦਿਤੇ ਰਮਦਾਸ ਨੇ ਜੋ ਬਾਬੇ ਬੁਢੇ ਕਾ ਪੜੋਤਾ

---

1. ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਵੈਸਾਖ ਵਦੀ 5, ਸੰਮਤ 1678 (1 ਅਪ੍ਰੈਲ, ਸੰਨ 1621) ਦਾ ਮੰਨਿਆ ਜਾਂਦਾ ਹੈ।

3. ਇਸ ਸੰਮਤ ਅਨੁਸਾਰ ਗੁਰੂ ਜੀ ਦਾ ਵਿਆਹ 3 ਸਾਲ ਦੀ ਉਮਰ ਵਿਚ ਹੋ ਗਿਆ ਸੀ। ਇਸ ਸੰਮਤ ਦੇ ਮੁਕਾਬਲੇ *ਗੁਰ ਬਿਲਾਸ ਪਾਤਸ਼ਾਹੀ ਛੇਵੀਂ* ਵਾਲਾ ਸੰਮਤ (1689) ਵਧੇਰੇ ਠੀਕ ਜਾਪਦਾ ਹੈ। -ਵੇਖੋ ਫੁਟ-ਨੋਟ 1, ਪੰਨਾ 4.

3. ਸੱਤ।

ਸੀ, ਹੀਰੇ ਕੀ ਕਣੀ ਚਾਟ ਕਰ ਦੇਹ ਕਾ ਤਿਆਗ ਕੀਯਾ।[1]

ਇਹ ਗੁਰ-ਸਬਦ ਪੜ੍ਹ ਕਰ :

ਜਿਸ ਪਿਆਰੇ ਸਿਉ ਨੇਹੁ ਤਿਸ ਆਗੈ ਮਰ ਚਲੀਐ॥
ਧ੍ਰਿਗ ਜੀਵਨ ਸੰਸਾਰ ਤਾ ਕੇ ਪਾਛੈ ਜੀਵਣਾ॥[2]

## ਗੁਰੁ-ਪ੍ਰਣਾਲੀ (7)

| | |
|---|---|
| ਸਿਰਲੇਖ | : ਸਤਿਗੁਰ ਕਾ ਵੰਸੁ ਵਰਨਨੰ |
| ਲੇਖਕ | : ਕਵੀ ਰਾਮ ਸਿੰਘ (ਅਨੰਦਪੁਰ) |
| ਰਚਨਾ-ਕਾਲ | : ਸਿੱਖ ਰਾਜ ਦਾ ਸਮਾਂ |
| ਰਚਨਾ-ਸਥਾਨ | : ਸ੍ਰੀ ਅਨੰਦਪੁਰ ਸਾਹਿਬ (ਸੰਭਾਵਨਾ) |
| ਮੁੱਖ ਵਿਸ਼ਾ | : ਗੁਰੂ ਸਾਹਿਬਾਨ ਦੀ ਬੰਸਾਵਲੀ। |
| ਖਰੜਾ | : ਨਿਹੰਗ ਰਤਨ ਸਿੰਘ, ਸੇਵਾਦਾਰ, ਗੁਰਦੁਆਰਾ ਸਾਹਿਬ ਲੋਹਗੜ੍ਹ, ਸ੍ਰੀ ਅਨੰਦਪੁਰ ਸਾਹਿਬ।[3] |
| ਪੁਸਤਕ ਦਾ ਪੰ. | : 235, 237. 239. |

### ਮੂਲ-ਪਾਠ

ਚੌਪਈ।...
ਚਲਤੀ ਬੇਰ ਸੈਨ ਬਤਲਾਈ : "ਸਹਰ ਬਕਾਲੇ ਸਤਿਗੁਰੁ ਭਾਈ।"
ਸਭ ਸੰਗਤਿ ਤਤਖਿਨੁ ਚਲਿ ਆਈ। ਲੀਏ ਖੋਜ ਦੀਨਨ ਕੇ ਰਾਈ॥੧੮॥
ਦੋਹਰਾ।
ਚਮਰ[4], ਛਤ੍ਰ ਗੁਰ ਤੇਗਪਤਿ, ਸੋਭਤਿ ਧਰਨੀ ਮਾਂਹਿ।
ਮਨ ਬਾਂਛਤ ਫਲੁ ਪਾਇ ਹੈਂ, ਜੋ ਗੁਰ-ਦਰਸ ਲਗਾਂਹਿ॥੧੯॥...

---

1. ਵੇਖੋ ਫੁਟ-ਨੋਟ 3, ਪੰਨਾ 63
2. ਅਸਲ ਪਾਠ ਲਈ ਵੇਖੋ ਫੁਟ-ਨੋਟ 1, ਪੰਨਾ 164
3. ਸੰਪਾਦਕ ਨੇ ਆਪ ਵੇਖੀ ਦੱਸੀ ਹੈ।
4. ਚਵਰ, ਚੌਰ।

ਮਾਸ ਦੀਪ ਪੁਨਿ ਵਰਖ ਦਸ ਦਿਨ ਇਕੀਸ ਉਪਰੰਤ।
ਠੀਕਰ ਫੋਰਿ ਦਿਲੀਪ[1] ਸਿਰਿ, 'ਤੇਗ' ਤਿਆਗ ਹਿਤ ਸੰਤ।
੧੦ ਵਰ੍ਹੇ, ੭ ਮਹੀਨੇ, ੨੧ ਦਿਨ...
ਕਬਿਤ।
ਸੰਮਤੁ ਸਤਾਰਾਂ ਸਤਿ ਬੀਤੇ ਹੈਂ ਬਤੀਸ ਔਰੁ,
ਮੰਘਰ ਸੁਦੀ ਹੈ ਥਿਤਿ ਪੰਚਮਿ ਸੁਭਾਇ ਕੈ॥
ਬੀਰ ਦਿਨ ਆਧ ਕੈ ਮੈਂ, ਦਿਲੀ ਪਤਿ ਕਾਲ ਪ੍ਰੇਰਿ,
ਗੁਰਾਂ ਤੇ ਜੁ ਕਰਾਮਾਤ ਮਾਂਗੋ ਅਬ ਜਾਇ ਕੈ।
ਕੀਨੀ ਸੋਈ ਆਸ, ਯਾਂ ਤੇ ਬੰਸ ਹੂੰ ਕੋ ਹੋਇ ਨਾਸੁ,
ਭਾਵੀ ਬਲਵਾਨ ਗਿਆਨ ਦੇਤ ਹੈ ਭੁਲਾਇ ਕੈ।
ਦੀਨੋ ਗੁਰ ਸੀਸ ਈਸ ਅਕਾਲ ਹੂੰ ਕੀ ਤੇਗ ਧਰਿ,
ਰਾਖੀ [ਲਾਜ] ਧਰਨਿ ਧਰਮ ਧਰਾਇ ਕੈ॥੯॥

## ਗੁਰੁ-ਪ੍ਰਣਾਲੀ (8)

ਸਿਰਲੇਖ : ਗੁਰ ਪ੍ਰਣਾਲੀ
ਲੇਖਕ : ਸੰਤ ਨਰੈਣ ਸਿੰਘ
ਰਚਨਾ-ਕਾਲ : ਵਿਸਾਖ ਵਦੀ 1, ਸੰਮਤ 1925 (ਸੰਨ 1868)
ਰਚਨਾ-ਸਥਾਨ : ਸ੍ਰੀ ਅਨੰਦਪੁਰ ਸਾਹਿਬ (ਸੰਭਾਵਨਾ)
ਮੁੱਖ ਵਿਸ਼ਾ : ਗੁਰੂ ਸਾਹਿਬਾਨ ਦੀ ਬੰਸਾਵਲੀ।
ਖਰੜਾ : ਸਿੱਖ ਰੈਫਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ ਸਾਹਿਬ।[2]
ਪੁਸਤਕ ਦਾ ਪੰ. : 243.

### ਮੂਲ-ਪਾਠ

੯. ਸ੍ਰੀ ਗੁਰੂ ਤੇਗ ਬਹਾਦੁਰ ਜੀ

(੧) 'ਸੋਢੀ' ਕੁਲਿ ਨਿਰਮਲ ਮੈ।

1. ਸ਼ੁਧ ਪਾਠ 'ਦਿਲੀਸ' ਹੈ- ਠੀਕਰ ਫੋਰਿ ਦਿਲੀਸ ਸਿਰਿ ਪ੍ਰਭ ਪੁਰਿ ਕੀਯਾ ਪਯਾਨ।
2. ਇਸ ਖਰੜੇ ਦੀ ਵਰਤਮਾਨ ਸਥਿਤੀ ਬਾਰੇ ਕੋਈ ਪੁਖਤਾ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ।

(੨) ਸ੍ਰੀ ਅੰਮ੍ਰਿਤਸਰ ਜੀ ਜਨਮ ਲੀਆ।

(੩) ੧੬੭੮ ਸਾਲ, ਹਾੜ ਸੁਦੀ ੨।[1]

(੪-੫) ਹਰਿਗੋਬਿੰਦ ਜੀ ਪਿਤਾ, ਮਾਤਾ-ਨਾਨਕੀ[2] ਜੀ।

(੬) ਮੈਹਲ-ਗੁਜਰੀ।

(੭) ਬੇਟੇ-ਗੁਰੂ ਗੋਬਿੰਦ ਸਿੰਘ ਜੀ ਜੋਧੇ ਮਹਾ ਬਲਵਾਨ ਤੇਜਸ੍ਵਈ।

(੮) ਆਯੂ-੫੩ ਬਰਸ, ੯ ਮਹੀਨੇ, ੨੮ ਦਿਨ।

(੯) ਗੁਰਿਆਈ-੧੦ ਬਰਸ, ੭ ਮਹੀਨੇ, ੨੧ ਦਿਨ।

(੧੦) 'ਦਿੱਲੀ' ਸਮਾਣੇ ੧੭੩੨ ਸਾਲ, ਮੰਘਰ ਸੁਦੀ ੫।

## ਗੁਰੁ-ਪ੍ਰਣਾਲੀ (9)

ਸਿਰਲੇਖ : ਗੁਰ ਪ੍ਰਣਾਲੀ

ਲੇਖਕ : ਗਿਆਨੀ ਗਿਆਨ ਸਿੰਘ

ਰਚਨਾ-ਕਾਲ : 20 ਹਾੜ, ਸੰਮਤ 1940 (ਸੰਨ 1883)

ਰਚਨਾ-ਸਥਾਨ : ਨਾ-ਮਾਲੂਮ

ਮੁੱਖ ਵਿਸ਼ਾ : ਗੁਰੂ ਸਾਹਿਬਾਨ ਦੀ ਬੰਸਾਵਲੀ।

ਪੁਸਤਕ ਦਾ ਪੰ. : 250-51.

### ਮੂਲ-ਪਾਠ

੯. ਗੁਰੂ ਤੇਗ ਬਹਾਦਰ ਜੀ

ਧਰਮ ਧਕੇਲ ਕੇ ਔਰੰਗ ਰੇਲ-ਪੇਲ ਕੀਨੋ[3],
ਤੋਰੇ ਤੰਤੂ[4] ਤਿਲਕ ਸੁ ਤੀਰਥ ਵਿਰਾਨ ਕੀ।

---

1. ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਵੈਸਾਖ ਵਦੀ 5, ਸੰਮਤ 1678 (1 ਅਪ੍ਰੈਲ, ਸੰਨ 1621) ਦਾ ਮੰਨਿਆ ਜਾਂਦਾ ਹੈ।
2. ਵੇਖੋ ਫੁਟ-ਨੋਟ 1, ਪੰਨਾ 3.
3. ਪਰੇ ਧੱਕ ਦਿਤਾ, ਦੂਰ ਕੀਤਾ।
4. ਜੰਞੂ।

ਜਾ ਕੇ ਡਰ ਡਗਮਗ ਡਿਗੇ ਕੂਪ ਡੌਰੂ-ਧਰ,
ਬੇਦ ਉਲਟਾਏ ਕੀਨੇ ਫਾਰਸੀ ਕੁਰਾਨ ਕੀ।
ਹਿੰਦ ਹੇਤ ਹਰਿ ਹਰ[1], ਭਏ ਪੂਤ ਗੁਰੂ ਘਰਿ,
ਸੋਲਾ ਸੈ ਅਠੱਤ੍ਰੇ ਸਾਲ ਬਾਲ-ਤਨ ਆਨ ਕੀ।
ਹੋਵਤ ਵਧਾਈ ਵਦੀ ਮੰਘਰ ਕੀ ਪੰਚਮੀ ਮੈ[2],
ਦੇਖ ਪੂਤ 'ਤੇਗ ਜੂ' ਕੋ, ਮਾਤਾ ਮੋਦ[3] ਨਾਨਕੀ॥੧੭॥
ਬਸੇ ਜਾ 'ਬਕਾਲੇ' ਕੀਨੇ ਪ੍ਰਗਟ 'ਲਬਾਨੇ' ਆਂਨਿ[4],
ਕਾਢਿ 'ਮਾਖਾ' ਦੇਵ[5] 'ਪੁਰ ਅਨੰਦ' ਬਨਾਯੋ ਹੈ।
ਤੀਰਥ-ਸਨਾਨ ਕੀਨੇ, ਢਾਕਾ ਦੇਸ ਜੀਤ ਦੀਨੇ,
ਇੱਕੀ ਦਿਨ, ਸਾਤ ਮਾਸ, ਸਾਲ ਦਸ ਗਾਯੋ ਹੈ।
ਕਰਕੈ ਗੁਰਾਈ ਗਏ ਆਪ ਦਿੱਲੀ ਸੀਸ ਦੈਨ,
ਸੰਬਤ ਸਤਾਰਾਂ ਸਤ ਬੱਤੀਯਾ ਸੁਹਾਯੋ ਹੈ।
ਮੰਘਰ ਸੁਕਲਾ ਪੰਚ, ਤਿਯਾਗਿਯੋ ਤਨ ਨੌਮੇ ਗੁਰ,
ਹੈ ਹੈ ਭੂ ਭੁੰਚਾਲ, ਜੈ ਜੈ ਦੇਵ ਲੋਕ ਗਾਯੋ ਹੈ॥੨੦॥

## ਗੁਰੁ-ਪ੍ਰਣਾਲੀ (10)

ਸਿਰਲੇਖ : ਦਸਾਂ ਸਤਿਗੁਰਾਂ ਦੀ ਗੁਰਪ੍ਰਣਾਲੀ
ਲੇਖਕ : ਭਾਈ ਸਰਦੂਲ ਸਿੰਘ ਗਿਆਨੀ
ਰਚਨਾ-ਕਾਲ : ਸੰਨ 1936 (ਤੋਂ ਪਹਿਲਾਂ)
ਰਚਨਾ-ਸਥਾਨ : ਸ੍ਰੀ ਅੰਮ੍ਰਿਤਸਰ (ਸੰਭਾਵਨਾ)

---

1. ਹਿੰਦੂਆਂ ਦੇ ਦੁਖ ਹਰਨ ਵਾਲੇ ਪਰਮੇਸ਼ਰ, ਭਾਵ ਗੁਰੂ ਤੇਗ ਬਹਾਦਰ ਜੀ।
2. ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਵੈਸਾਖ ਵਦੀ 5, ਸੰਮਤ 1678 (1 ਅਪ੍ਰੈਲ, ਸੰਨ 1621) ਦਾ ਮੰਨਿਆ ਜਾਂਦਾ ਹੈ।
3. ਖੁਸ਼, ਅਨੰਦਿਤ।
4. ਭਾਈ ਮੱਖਣ ਸ਼ਾਹ ਲੁਬਾਣੇ ਨੇ ਬਕਾਲੇ ਵਿਖੇ ਆ ਕੇ ਗੁਰੂ ਤੇਗ ਬਹਾਦਰ ਜੀ ਨੂੰ ਪ੍ਰਗਟ ਕੀਤਾ।
5. ਭਾਵ ਮਾਖਾ ਦੈਂਤ।

ਮੁੱਖ ਵਿਸ਼ਾ : ਗੁਰੂ ਸਾਹਿਬਾਨ ਦੀ ਬੰਸਾਵਲੀ।

ਪੁਸਤਕ ਦਾ ਪੰ. : 257-58.

## ਮੂਲ-ਪਾਠ

ਸ੍ਰੀ ਗੁਰੂ ਤੇਗ ਬਹਾਦੁਰ ਜੀ

ਸ੍ਰੀ ਗੁਰੂ ਹਰਿ ਗੋਬਿੰਦ ਜੀ ਤਾਤ[1]। ਮਾਤਾ ਨਾਨਕੀ[2] ਜਗਿ ਬਿਖਯਾਤ[3]॥੪੫॥
ਵਦੀ ਪੰਚਮੀ ਮਾਸ ਵੈਸਾਖ। ਸੋਲਾਂ ਸੈ ਅਠਹੱਤਰੇ ਭਾਖ।
ਪੁੱਤ੍ਰ ਭਏ ਗੁਰੁ ਤੇਗ ਬਹਾਦੁਰ। ਸੱਤਿ ਉਪਦੇਸ਼ ਦੇਣ ਕੇ ਬਾਦਰ[4]॥੪੬॥
ਦਾਨ ਧਰਮ ਤੀਰਥ ਪਰ ਕੀਨਾ। ਦੇਸ ਬੰਗਾਲ ਬਿਜੈ ਕਰ ਦੀਨਾ।
ਗੋਬਿੰਦ ਸਿੰਘ ਗੁਰੂ ਸੁਤ[5] ਜਾਏ। ਹਿੰਦੂ ਧਰਮ ਹਿਤ ਸੀਸ ਲਗਾਏ॥੪੭॥
ਧਰਮ ਹੇਤ ਸਾਕਾ ਜਿਨ ਕੀਆ। ਸੀਸੁ ਦੀਆ ਪਰ ਸਿਰਰੁ ਨ ਦੀਆ।
ਸੱਤ ਮਹੀਨੇ ਅਰੁ ਦਸ ਸਾਲ। ਇੱਕੀ ਦਿਨ ਤਕ ਤਖਤ ਸੰਭਾਲਿ॥੪੮॥
ਸਾਲ ਸਤਾਰਾਂ ਸੌ ਅਰੁ ਬੱਤੀ। ਮੱਘਰ ਸੁਦੀ ਪੰਚਮੀ ਥਿੱਤੀ।
ਦਿਹਲੀ ਵਿਚ ਕਚਹਿਰੀ ਥਾਨੇ। ਸ੍ਰੀ ਗੁਰੁ ਜੋਤੀ ਜੋਤਿ ਸਮਾਨੇ॥੪੯॥

---

1. ਪਿਤਾ।
2. ਵੇਖੋ ਫੁਟ-ਨੋਟ 1, ਪੰਨਾ 3.
3. ਜਗਤ ਵਿਚ ਪ੍ਰਗਟ ਹੈ।
4. ਸਤਿ-ਧਰਮ ਦਾ ਉਪਦੇਸ਼ ਦੇਣ ਵਾਲੇ ਬੱਦਲ ਬਣ ਕੇ ਆਏ।
5. ਪੁੱਤਰ।

## ਅੰਤਿਕਾ-1
## ਗੁਰੂ ਤੇਗ ਬਹਾਦਰ ਜੀ : ਪ੍ਰਮੁੱਖ ਸਿੱਖ ਅਤੇ ਸ਼ਖ਼ਸੀਅਤਾਂ

ਊਦਾ, ਭਾਈ : ਇਹ ਉਹਨਾਂ ਸਿੱਖਾਂ ਵਿਚ ਸ਼ਾਮਿਲ ਸੀ ਜਿਹੜੇ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਦਿੱਲੀ ਤੋਂ ਅਨੰਦਪੁਰ ਸਾਹਿਬ ਵਿਖੇ ਲੈ ਕੇ ਆਏ ਸਨ।

ਸਤੀ ਦਾਸ, ਭਾਈ : ਛਿਬਰ ਘਰਾਣੇ ਨਾਲ ਸੰਬੰਧਿਤ ਗੁਰੂ ਤੇਗ ਬਹਾਦਰ ਜੀ ਦਾ ਇਹ ਦੀਵਾਨ ਉਹਨਾਂ ਨਾਲ ਦਿੱਲੀ ਵਿਖੇ ਸ਼ਹੀਦ ਹੋਣ ਵਾਲੇ ਤਿੰਨ ਸਿੱਖਾਂ ਵਿਚ ਸ਼ਾਮਿਲ ਸੀ।

ਸੈਫ਼ ਦੀਨ, ਨਵਾਬ : ਇਸ ਦਾ ਪੂਰਾ ਨਾਂ ਸੈਫ਼ ਉਦ-ਦੀਨ ਮਹਿਮੂਦ ਸੀ। ਇਹ ਸਰਹਿੰਦ ਦੇ ਇਲਾਕੇ ਵਿਚ, ਮੌਜੂਦਾ ਬਹਾਦਰਗੜ੍ਹ (ਪਟਿਆਲਾ) ਦਾ ਰਹਿਣ ਵਾਲਾ ਸੀ। ਇਹ ਨਵਾਬ ਗੁਰੂ ਤੇਗ ਬਹਾਦਰ ਜੀ ਦਾ ਪ੍ਰਸੰਸਕ ਸੀ ਅਤੇ ਸਨੇਹੀ ਸੀ; ਮਾਲਵੇ ਦੀ ਪ੍ਰਚਾਰ-ਯਾਤਰਾ ਸਮੇਂ ਗੁਰੂ ਜੀ ਨੇ ਇਸ ਕੋਲ ਚੁਮਾਸਾ ਕਟਿਆ ਸੀ।

ਸ਼ਾਇਸਤਾ ਖ਼ਾਂ, ਨਵਾਬ : ਢਾਕੇ ਦਾ ਇਹ ਹਾਕਮ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਇਆ ਸੀ ਅਤੇ ਇਸ ਦੇ ਦਰਬਾਰੀ ਮੁਸੱਵਰ ਨੇ ਗੁਰੂ ਤੇਗ ਬਹਾਦਰ ਜੀ ਦੀ ਤਸਵੀਰ ਬਣਾਈ ਸੀ।

ਕਰੀਮ ਬਖ਼ਸ਼ ਤੇ ਰਹੀਮ ਬਖ਼ਸ਼ : ਪਟਨਾ ਸਾਹਿਬ ਵਿਖੇ ਗੁਰੂ ਤੇਗ ਬਹਾਦਰ ਜੀ ਇਹਨਾਂ ਦੇ ਬਾਗ਼ ਵਿਚ ਠਹਿਰੇ ਸਨ। ਇਹਨਾਂ ਨੇ ਇਹ ਬਾਗ਼ ਗੁਰੂ ਜੀ ਨੂੰ ਭੇਟ ਕਰ ਦਿੱਤਾ ਸੀ ਜਿੱਥੇ ਹੁਣ ਗੁਰਦੁਆਰਾ ਗੁਰੂ ਕਾ ਬਾਗ਼ ਸੁਸ਼ੋਭਿਤ ਹੈ।

ਕਿਰਪਾ ਰਾਮ, ਪੰਡਿਤ : ਕਸ਼ਮੀਰ ਦੇ ਮੱਟਨ ਨਗਰ ਦਾ ਇਹ ਵਸਨੀਕ ਕਸ਼ਮੀਰੀ ਪੰਡਿਤਾਂ ਦਾ ਇਕ ਜਥਾ ਲੈ ਕੇ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਵਿਚ ਅਨੰਦਪੁਰ ਸਾਹਿਬ ਆਇਆ ਅਤੇ ਆਪਣੇ ਧਰਮ ਦੀ ਰੱਖਿਆ ਲਈ ਬੇਨਤੀ ਕੀਤੀ। 1699 ਵਿਚ ਅੰਮ੍ਰਿਤ ਛਕ ਕੇ ਇਹ ਸਿੰਘ ਸਜਿਆ ਅਤੇ ਚਮਕੌਰ ਦੇ ਯੁੱਧ ਵਿਚ ਸ਼ਹੀਦੀ ਪ੍ਰਾਪਤ ਕੀਤੀ।

ਕ੍ਰਿਪਾਲ ਚੰਦ, ਭਾਈ : ਇਹ ਕਰਤਾਰਪੁਰ ਦੇ ਭਾਈ ਲਾਲ ਚੰਦ ਦਾ ਸਪੁੱਤਰ ਅਤੇ ਗੁਰੂ ਤੇਗ ਬਹਾਦਰ ਜੀ ਦੇ ਮਹਿਲ ਮਾਤਾ ਗੁਜਰੀ ਜੀ ਦਾ ਭਰਾ ਸੀ।

ਗੜੀਆ, ਭਾਈ : ਗੁਰੂ ਹਰਿਗੋਬਿੰਦ ਜੀ ਦਾ ਇਹ ਸ਼ਰਧਾਲੂ ਕਸ਼ਮੀਰ ਵਿਖੇ ਸਿੱਖੀ ਪ੍ਰਚਾਰ ਦੀ ਸੇਵਾ ਕਰਦਾ ਸੀ। 1664 ਵਿਚ ਗੁਰੂ ਤੇਗ ਬਹਾਦਰ ਜੀ ਨੂੰ ਗੁਰਿਆਈ ਦੀ ਬਖ਼ਸ਼ਿਸ਼ ਹੋਣ ਪਿਛੋਂ ਇਹ ਉਹਨਾਂ ਦੀ ਸੇਵਾ ਵਿਚ ਰਿਹਾ।

ਗੁਆਲ ਦਾਸ, ਭਾਈ : ਛੋਟੇ ਮੱਲ ਦਾ ਪੁੱਤਰ ਅਤੇ ਭਾਈ ਪੈੜੇ ਦਾ ਇਹ ਪੋਤਰਾ ਮੌਜੂਦਾ ਪਾਕਿਸਤਾਨ ਦੇ ਜੇਹਲਮ ਜ਼ਿਲ੍ਹੇ ਵਿਚ ਪੈਂਦੇ ਪਿੰਡ ਕੜਿਆਲਾ ਦਾ ਵਸਨੀਕ ਸੀ।

ਗੁਰਦਿੱਤਾ, ਭਾਈ : ਬਾਬਾ ਬੁੱਢਾ ਜੀ ਦੇ ਵੰਸ਼ਜ਼ ਇਸ ਗੁਰਸਿੱਖ ਨੇ 1664 ਵਿਚ ਗੁਰੂ ਤੇਗ ਬਹਾਦਰ ਜੀ ਨੂੰ ਗੁਰਿਆਈ ਦੀ ਰਸਮ ਨਿਭਾਈ ਸੀ।

ਗੁਰਬਖ਼ਸ਼, ਭਾਈ : ਗੁਰੂ ਹਰਿਕ੍ਰਿਸ਼ਨ ਜੀ ਦੇ ਦਿੱਲੀ ਵਿਖੇ ਜੋਤੀ-ਜੋਤ ਸਮਾਉਣ ਸਮੇਂ ਇਹ ਉਹਨਾਂ ਦੀ ਸੇਵਾ ਵਿਚ ਹਾਜ਼ਰ ਸੀ। ਗੁਰੂ ਜੀ ਦੇ ਅੰਤਿਮ ਸਮੇਂ ਉਚਾਰੇ ਗਏ ਬਚਨ ਇਸ ਨੇ ਗੁਰੂ ਤੇਗ ਬਹਾਦਰ ਜੀ ਨੂੰ ਬਕਾਲਾ ਵਿਖੇ ਆ ਕੇ ਦੱਸੇ ਸਨ।

ਗੁਰਬਖ਼ਸ਼, ਭਾਈ, ਜੌਨਪੁਰ : ਗੁਰੂ ਤੇਗ ਬਹਾਦਰ ਜੀ ਦੇ ਸਮੇਂ ਇਹ ਉੱਤਰ ਪ੍ਰਦੇਸ਼ ਦੇ ਜੌਨਪੁਰ ਨਗਰ ਵਿਖੇ ਗੁਰੂ-ਘਰ ਦਾ ਮਸੰਦ ਸੀ। ਇਸ ਨੇ ਬਨਾਰਸ ਵਿਖੇ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਰਸ-ਭਿੰਨੇ ਕੀਰਤਨ ਦੀ ਸੇਵਾ ਨਿਭਾਈ ਸੀ, ਜਿਸ ਤੋਂ ਖੁਸ਼ ਹੋ ਕੇ ਗੁਰੂ ਜੀ ਨੇ ਇਸ ਨੂੰ ਆਪਣੇ ਮ੍ਰਿਦੰਗ ਦੀ ਬਖ਼ਸ਼ਿਸ਼ ਕੀਤੀ ਸੀ।

ਗੋਂਦਾ, ਚੌਧਰੀ : ਪੰਜਾਬ ਦੇ ਸੰਗਰੂਰ ਜ਼ਿਲੇ ਵਿਚ ਪੈਂਦੇ ਪਿੰਡ ਮੂਲੋਵਾਲ ਵਿਖੇ ਜਦੋਂ ਗੁਰੂ ਤੇਗ ਬਹਾਦਰ ਜੀ ਪੁਜੇ ਤਾਂ ਦਰਸ਼ਨ ਕਰਕੇ ਇਹ ਉਹਨਾਂ ਦਾ ਸਿੱਖ ਬਣਿਆ ਸੀ।

ਘਨ੍ਹਈਆ ਜੀ, ਭਾਈ : ਮੌਜੂਦਾ ਪਾਕਿਸਤਾਨ ਦੇ ਜ਼ਿਲਾ ਗੁਜਰਾਤ ਵਿਚ ਪੈਂਦੇ ਪਿੰਡ ਸੋਧਰਾ ਦੇ ਵਸਨੀਕ ਭਾਈ ਘਨ੍ਹਈਆ ਜੀ ਗੁਰੂ ਤੇਗ ਬਹਾਦਰ ਜੀ ਦੇ ਸ਼ਰਧਾਲੂ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਮੁਗ਼ਲਾਂ ਅਤੇ ਪਹਾੜੀ ਰਾਜਿਆਂ ਨਾਲ ਯੁੱਧ ਸਮੇਂ ਇਹ ਜ਼ਖ਼ਮੀਆਂ ਨੂੰ ਬਿਨਾ ਭੇਦ-ਭਾਵ ਦੇ ਜਲ ਛਕਾਉਣ ਦੀ ਸੇਵਾ ਕਰਦੇ ਰਹੇ।

ਚਉਪਾ ਸਿੰਘ, ਭਾਈ : ਗੁਰੂ ਹਰਿਰਾਇ ਜੀ ਦੇ ਸਮੇਂ ਦਾ ਇਹ ਸਿੱਖ ਗੁਰੂ ਤੇਗ ਬਹਾਦਰ ਜੀ ਨਾਲ ਪੂਰਬ ਦੀ ਯਾਤਰਾ 'ਤੇ ਗਿਆ ਸੀ। ਬਾਲ ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ) ਜੀ ਨੂੰ ਖਿਡਾਉਣ ਅਤੇ ਗੁਰਮੁਖੀ ਸਿਖਾਉਣ ਦੀ ਸੇਵਾ ਕਰਦਾ ਰਿਹਾ ਅਤੇ 1699 ਨੂੰ ਖ਼ਾਲਸਾ ਪੰਥ ਦੀ ਸਾਜਨਾ ਸਮੇਂ ਖੰਡੇ ਦੀ ਪਾਹੁਲ ਲੈ ਕੇ ਚਉਪਾ ਸਿੰਘ ਬਣ ਗਿਆ। ਖ਼ਾਲਸੇ ਦੀ ਰਹਿਤ ਦਾ *ਹਜ਼ੂਰੀ ਰਹਿਤਨਾਮਾ* ਇਸ ਦੀ ਰਚਨਾ ਹੈ।

ਜਵੇਹਰ ਮੱਲ : ਗੁਰੂ ਤੇਗ ਬਹਾਦਰ ਜੀ ਦੇ ਸਮੇਂ ਇਹ ਬਨਾਰਸ ਦਾ ਮਸੰਦ ਸੀ। ਪੂਰਬ ਦੀ ਪ੍ਰਚਾਰ-ਯਾਤਰਾ ਦੌਰਾਨ ਗੁਰੂ ਜੀ ਨੇ ਇਸ ਕੋਲ ਨਿਵਾਸ ਕੀਤਾ ਸੀ।

ਜੇਠਾ, ਭਾਈ : ਲਖਨੌਰ ਵਿਖੇ ਇਹ ਗੁਰੂ-ਘਰ ਦਾ ਪ੍ਰਚਾਰਕ ਸੀ ਅਤੇ ਪੂਰਬ ਦੀ ਪ੍ਰਚਾਰ-ਯਾਤਰਾ ਉਪਰੰਤ ਜਦੋਂ ਗੁਰੂ ਤੇਗ ਬਹਾਦਰ ਜੀ ਇਥੇ ਪੁੱਜੇ ਤਾਂ ਇਸ ਨੇ ਉਹਨਾਂ ਦੀ ਬਹੁਤ ਸੇਵਾ ਕੀਤੀ ਸੀ।

ਜੈਤਾ (ਜੀਵਨ ਸਿੰਘ), ਭਾਈ : ਗੁਰੂ-ਘਰ ਦਾ ਇਹ ਸ਼ਰਧਾਲੂ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਉਪਰੰਤ ਉਹਨਾਂ ਦਾ ਸੀਸ ਦਿੱਲੀ ਤੋਂ ਅਨੰਦਪੁਰ ਸਾਹਿਬ ਲੈ ਕੇ ਆਇਆ ਸੀ। ਗੁਰੂ ਗੋਬਿੰਦ ਸਿੰਘ ਜੀ

ਨੇ ਇਸ ਨੂੰ 'ਰੰਗਰੇਟਾ ਗੁਰੂ ਕਾ ਬੇਟਾ' ਦਾ ਖ਼ਿਤਾਬ ਦਿਤਾ ਸੀ, ਚਮਕੌਰ ਦੇ ਯੁੱਧ ਵਿਚ ਇਸ ਨੇ ਸ਼ਹਾਦਤ ਪ੍ਰਾਪਤ ਕੀਤੀ ਸੀ।

ਜੈਤਾ ਸੇਠ, ਭਾਈ : ਗੁਰੂ-ਘਰ ਦਾ ਇਹ ਸ਼ਰਧਾਲੂ ਪਟਨਾ ਸਾਹਿਬ ਦਾ ਵਸਨੀਕ ਸੀ। ਪੂਰਬ ਦੀ ਪ੍ਰਚਾਰ-ਯਾਤਰਾ ਸਮੇਂ ਗੁਰੂ ਤੇਗ ਬਹਾਦਰ ਜੀ ਨੇ ਇਸ ਨੂੰ ਦਰਸ਼ਨ ਦਿਤੇ ਸਨ।

ਦਰਗਾਹ ਮੱਲ, ਦੀਵਾਨ : ਗੁਰੂ-ਘਰ ਦਾ ਇਹ ਦੀਵਾਨ ਗੁਰੂ ਹਰਿ ਰਾਇ ਜੀ ਅਤੇ ਗੁਰੂ ਹਰਿਕ੍ਰਿਸ਼ਨ ਜੀ ਸੇਵਾ ਵਿਚ ਰਿਹਾ। ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ-ਜੋਤਿ ਸਮਾਉਣ ਪਿਛੋਂ ਗੁਰਿਆਈ ਦੀ ਸਮੱਗਰੀ ਦਿੱਲੀ ਤੋਂ ਬਕਾਲਾ ਵਿਖੇ ਲਿਆਉਣ ਵਾਲੇ ਮੁੱਖੀ ਸਿੱਖਾਂ ਵਿਚ ਇਹ ਸ਼ਾਮਿਲ ਸੀ।

ਦਿਆਲਾ ਜੀ, ਭਾਈ : ਗੁਰੂ-ਘਰ ਦੇ ਇਸ ਨਿਕਟਵਰਤੀ ਸਿੱਖ ਨੂੰ ਦਿੱਲੀ ਵਿਖੇ ਗੁਰੂ ਤੇਗ ਬਹਾਦਰ ਜੀ ਤੋਂ ਪਹਿਲਾਂ ਸ਼ਹੀਦ ਕੀਤਾ ਗਿਆ ਸੀ।

ਦਿਲ ਸੁਖ, ਭਾਈ : ਤਰਖਾਣ ਪਰਿਵਾਰ ਨਾਲ ਸੰਬੰਧਿਤ ਬਹਿਰ ਜੱਖ ਨਿਵਾਸੀ ਇਸ ਗੁਰਸਿੱਖ ਨੇ ਗੁਰੂ ਤੇਗ ਬਹਾਦਰ ਜੀ ਲਈ ਇਕ ਪਲੰਘ ਤਿਆਰ ਕੀਤਾ ਸੀ ਜਿਸ ਉਪਰ ਗੁਰੂ ਜੀ ਬਿਰਾਜਮਾਨ ਹੋਏ ਸਨ।

ਦੱਗੋ, ਭਾਈ : ਧਮਤਾਨ ਵਿਖੇ ਇਹ ਗੁਰੂ-ਘਰ ਦਾ ਮਸੰਦ ਸੀ। 1665 ਵਿਚ ਪੂਰਬ ਦੀ ਪ੍ਰਚਾਰ-ਯਾਤਰਾ ਦੌਰਾਨ ਜਦੋਂ ਗੁਰੂ ਜੀ ਇਥੇ ਪਹੁੰਚੇ ਤਾਂ ਇਸ ਨੇ ਉਹਨਾਂ ਦੀ ਬਹੁਤ ਸੇਵਾ ਕੀਤੀ ਸੀ। ਗੁਰੂ ਜੀ ਨੇ ਇਸ ਨੂੰ ਖੂਹ ਲਵਾਉਣ ਅਤੇ ਧਰਮਸਾਲ ਦੀ ਉਸਾਰੀ ਲਈ ਮਾਇਆ ਦਿੱਤੀ ਸੀ।

ਨਨੂਆ, ਭਾਈ : ਗੁਰੂ ਤੇਗ ਬਹਾਦਰ ਜੀ ਦਾ ਇਹ ਸ਼ਰਧਾਲੂ ਸਿੱਖ ਮੌਜੂਦਾ ਪਾਕਿਸਤਾਨ ਵਿਚ ਪੈਂਦੇ ਗੁਜਰਾਂਵਾਲਾ ਜ਼ਿਲੇ ਦੇ ਵਜ਼ੀਰਾਬਾਦ ਨਗਰ ਨਾਲ ਸੰਬੰਧਿਤ ਸੀ।

ਨਾਨੂ ਰਾਇ (ਸਿੰਘ), ਭਾਈ : ਦਿੱਲੀ ਦੇ ਦਿਲਵਾਲੀ ਮੁਹੱਲੇ ਦਾ ਇਹ ਵਸਨੀਕ ਭਾਈ ਬਾਘੇ ਦਾ ਪੁੱਤਰ ਅਤੇ ਗੁਰੂ-ਘਰ ਦਾ ਸ਼ਰਧਾਲੂ ਸੀ। ਪੂਰਬ ਦੀ ਪਹਿਲੀ ਪ੍ਰਚਾਰ-ਯਾਤਰਾ ਉਪਰੰਤ ਜਦੋਂ ਗੁਰੂ ਜੀ ਦਿੱਲੀ ਵਿਖੇ ਭਾਈ ਕਲਿਆਣੇ ਦੀ ਧਰਮਸਾਲ ਵਿਖੇ ਪੁਜੇ ਤਾਂ ਇਸ ਨੇ ਆਪਣੇ ਪਿਤਾ ਅਤੇ ਹੋਰ ਸਿੱਖਾਂ ਨਾਲ ਮਿਲ ਕੇ ਉਹਨਾਂ ਦੀ ਸੇਵਾ ਕੀਤੀ ਸੀ।

ਫੱਗੂ ਮੱਲ, ਚਾਚਾ : ਸਾਸਾਰਾਮ ਦਾ ਇਹ ਵਸਨੀਕ ਗੁਰੂ-ਘਰ ਦਾ ਪ੍ਰਚਾਰਕ ਸੀ। ਪੂਰਬ ਦੀ ਯਾਤਰਾ ਸਮੇਂ ਗੁਰੂ ਤੇਗ਼ ਬਹਾਦਰ ਜੀ ਨੇ ਇਸ ਨੂੰ ਦਰਸ਼ਨ ਦਿੱਤੇ ਸਨ।

ਬੁਲਾਕੀ ਦਾਸ, ਭਾਈ : ਗੁਰੂ-ਘਰ ਦਾ ਇਹ ਸ਼ਰਧਾਲੂ ਢਾਕੇ ਦਾ ਮਸੰਦ ਸੀ। ਬੰਗਾਲ ਦੀ ਪ੍ਰਚਾਰ-ਯਾਤਰਾ ਦੌਰਾਨ ਗੁਰੂ ਜੀ ਨੇ ਇਸ ਦੇ ਘਰ ਵਿਚ ਨਿਵਾਸ ਕੀਤਾ ਸੀ।

ਬੱਠਾ, ਭਾਈ : ਗੁਰੂ ਤੇਗ਼ ਬਹਾਦਰ ਜੀ ਦੇ ਸਮੇਂ ਇਹ ਮੌਜੂਦਾ ਪਾਕਿਸਤਾਨ ਵਿਖੇ ਬਾਬਾ ਫ਼ਰੀਦ ਜੀ ਨਾਲ ਸੰਬੰਧਿਤ ਪ੍ਰਸਿੱਧ ਨਗਰ ਪਾਕਪਟਨ ਦਾ ਮਸੰਦ ਸੀ।

ਮਤੀ ਦਾਸ ਜੀ, ਭਾਈ : ਗੁਰੂ-ਘਰ ਦਾ ਇਹ ਦੀਵਾਨ ਉਹਨਾਂ ਤਿੰਨ ਸਿੱਖਾਂ ਵਿਚ ਸ਼ਾਮਿਲ ਸੀ ਜਿਨ੍ਹਾਂ ਨੂੰ ਗੁਰੂ ਤੇਗ ਬਹਾਦਰ ਜੀ ਦੇ ਨਾਲ ਦਿੱਲੀ ਵਿਖੇ ਸ਼ਹੀਦ ਕਰ ਦਿੱਤਾ ਗਿਆ ਸੀ।

ਮੀਹਾਂ, ਭਾਈ : ਇਸ ਦਾ ਅਸਲ ਨਾਂ ਰਾਮਦੇਵ ਸੀ। ਧਮਤਾਨ ਵਿਖੇ ਗੁਰੂ ਤੇਗ ਬਹਾਦਰ ਜੀ ਨੇ ਇਸ ਦੀ ਜਲ-ਸੇਵਾ ਤੋਂ ਖੁਸ਼ ਹੋ ਕੇ ਇਸ ਨੂੰ 'ਮੀਹੇਂ' ਦੀ ਉਪਾਧੀ ਬਖ਼ਸ਼ ਕੇ ਗੁਰਮਤਿ-ਪ੍ਰਚਾਰ ਲਈ ਭੇਜਿਆ ਸੀ।

ਮੱਖਣ ਸ਼ਾਹ ਲੁਬਾਣਾ, ਭਾਈ : ਜੰਮੂ ਕਸ਼ਮੀਰ ਦੇ ਇਲਾਕੇ ਦਾ ਇਹ ਵਸਨੀਕ ਆਪਣੀ ਸੁੱਖਣਾ ਦੀ ਭੇਟਾ ਲੈ ਕੇ ਬਾਬਾ ਬਕਾਲਾ ਵਿਖੇ ਆਇਆ ਅਤੇ ਸੱਚੇ ਗੁਰੂ (ਗੁਰੂ ਤੇਗ ਬਹਾਦਰ ਜੀ) ਨੂੰ ਪ੍ਰਗਟ ਕੀਤਾ।

ਰਘੁਪਤਿ ਰਾਇ ਨਿੱਝਰ, ਭਾਈ : ਪੰਜਾਬ ਦੇ ਮੌਜੂਦਾ ਅੰਮ੍ਰਿਤਸਰ ਜ਼ਿਲ੍ਹੇ ਵਿਚ ਪੈਂਦੇ ਖੇਮਕਰਨ ਦੇ ਇਸ ਚੌਧਰੀ ਨੇ ਗੋਇੰਦਵਾਲ ਵਿਖੇ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕੀਤੇ ਅਤੇ ਬੇਨਤੀ ਕਰਕੇ ਉਹਨਾਂ ਨੂੰ ਆਪਣੇ ਪਿੰਡ ਲੈ ਗਿਆ ਸੀ।

ਰਾਮ ਸਿੰਘ, ਰਾਜਾ : ਜੈਪੁਰ ਰਿਆਸਤ ਦਾ ਇਹ ਰਾਜਪੂਤ ਰਾਜਾ ਅਸਾਮ ਦੀ ਮੁਹਿੰਮ ਸਮੇਂ ਗੁਰੂ ਤੇਗ ਬਹਾਦਰ ਜੀ ਨੂੰ ਬੇਨਤੀ ਕਰਕੇ ਆਪਣੇ ਨਾਲ ਲੈ ਗਿਆ ਸੀ।

ਰਾਮ ਰਾਇ, ਭਾਈ : ਇਹ ਪਟਨਾ ਸਾਹਿਬ ਦੇ ਮੁੱਖੀ ਸਿੱਖਾਂ ਵਿਚ ਸ਼ਾਮਿਲ ਸੀ। ਗੁਰੂ ਤੇਗ ਬਹਾਦਰ ਜੀ ਦੁਆਰਾ ਲਿਖੇ ਹੁਕਮਨਾਮਿਆਂ ਵਿਚ ਇਸ ਦਾ ਨਾਂ ਭਾਈ ਦਿਆਲ ਦਾਸ ਤੋਂ ਬਾਅਦ ਵੇਖਣ ਨੂੰ ਮਿਲਦਾ ਹੈ।

ਲੱਖੀ ਸ਼ਾਹ ਵਣਜਾਰਾ, ਭਾਈ : ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਉਪਰੰਤ ਇਸ ਨੇ ਆਪਣੇ ਪੁੱਤਰ ਭਾਈ ਨਗਾਹੀਆ ਦੀ ਸਹਾਇਤਾ ਨਾਲ ਗੁਰੂ ਜੀ ਦੇ ਪਵਿਤਰ ਧੜ ਨੂੰ ਚਾਂਦਨੀ ਚੌਂਕ ਤੋਂ ਆਪਣੇ ਘਰ ਵਿਚ ਲਿਜਾ ਕੇ ਸਸਕਾਰ ਕਰ ਦਿਤਾ ਸੀ।

ਗੁਰੂ ਤੇਗ ਬਹਾਦਰ ਜੀ ਦੁਆਰਾ ਲਿਖੇ ਹੁਕਮਨਾਮਿਆਂ ਵਿਚੋਂ ਪੂਰਬ ਦੇ ਮੁੱਖੀ ਸਿੱਖਾਂ ਦੇ ਨਾਵਾਂ ਦੀ ਜਾਣਕਾਰੀ ਪ੍ਰਾਪਤ ਹੁੰਦੀ ਹੈ, ਜਿਨ੍ਹਾਂ ਦੀ ਸੂਚਨਾ ‘ਹੁਕਮਨਾਮਾ’ ਸਿਰਲੇਖ ਅਧੀਨ ਦਿਤੀ ਗਈ ਹੈ। ਇਹਨਾਂ ਦੇ ਨਾਵਾਂ ਸੰਬੰਧੀ ਸੂਚਨਾ ਪੰਨਾ 81-82 ਉਪਰ ਦਿਤੀ ਗਈ ਹੈ।

# ਅੰਤਿਕਾ-2
# ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਪਿੰਡ, ਕਸਬੇ ਅਤੇ ਸ਼ਹਿਰ

ਗੁਰੂ ਨਾਨਕ ਦੇਵ ਜੀ ਤੋਂ ਬਾਅਦ ਗੁਰੂ ਤੇਗ ਬਹਾਦਰ ਜੀ ਨੇ ਲੰਮੀਆਂ ਪ੍ਰਚਾਰ-ਯਾਤਰਾਵਾਂ ਕੀਤੀਆਂ ਸਨ। ਅਨੰਦਪੁਰ ਸਾਹਿਬ ਤੋਂ ਮੌਜੂਦਾ ਬੰਗਲਾ ਦੇਸ਼ ਤੱਕ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਸਥਾਨ ਸੁਸ਼ੋਭਿਤ ਹਨ। ਪੰਜਾਬ ਦੇ ਮਾਲਵਾ, ਮੌਜੂਦਾ ਹਰਿਆਣਾ ਦੇ ਬਾਂਗਰ ਇਲਾਕੇ ਤੋਂ ਲੈ ਕੇ ਦਿੱਲੀ, ਉੱਤਰ-ਪ੍ਰਦੇਸ਼, ਬਿਹਾਰ, ਬੰਗਾਲ, ਅਸਾਮ ਅਤੇ ਬੰਗਲਾ ਦੇਸ਼ ਵਿਖੇ ਉਹ ਸਥਾਨ ਮੌਜੂਦ ਹਨ, ਜਿਥੇ ਗੁਰੂ ਜੀ ਨੇ ਛੱਪੜਾਂ ਅਤੇ ਖੂਹਾਂ ਦੇ ਪਾਣੀ ਨੂੰ ਪੀਣ-ਯੋਗ ਬਣਾਇਆ, ਸਮਾਜ ਵਿਚ ਸ਼ਾਂਤੀ ਦੀ ਸਥਾਪਨਾ ਲਈ ਯਤਨ ਕੀਤੇ, ਭਾਈਚਾਰਕ-ਸਾਂਝ ਦਾ ਸੰਦੇਸ਼ ਦ੍ਰਿੜ ਕਰਵਾਇਆ, ਮਾਇਆ ਵਿਚ ਗ੍ਰਸਤ ਲੋਕਾਈ ਨੂੰ ਪਰਮਾਰਥ ਦਾ ਮਾਰਗ ਦਰਸਾਇਆ ਅਤੇ ਮਨੁਖੀ ਕਦਰਾਂ-ਕੀਮਤਾਂ ਦੀ ਰਾਖੀ ਲਈ ਆਪਾ ਕੁਰਬਾਨ ਕਰ ਦਿਤਾ ਸੀ। ਗੁਰੂ ਜੀ ਦੀ ਯਾਦ ਵਿਚ ਸੁਸ਼ੋਭਿਤ ਗੁਰ-ਸਥਾਨ 'ਗੁਰਦੁਆਰਾ ਪਾਤਸ਼ਾਹੀ ਨੌਵੀਂ' ਅਤੇ 'ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ' ਦੇ ਨਾਂ ਉਪਰ ਹੀ ਆਮ ਤੌਰ 'ਤੇ ਵੇਖਣ ਨੂੰ ਮਿਲਦੇ ਹਨ। ਜਿਨ੍ਹਾਂ ਪਿੰਡਾਂ, ਕਸਬਿਆਂ ਅਤੇ ਸ਼ਹਿਰਾਂ ਵਿਚ ਇਹ ਗੁਰਧਾਮ ਮੌਜੂਦਾ ਸਮੇਂ ਵਿਚ ਵੇਖਣ ਨੂੰ ਮਿਲਦੇ ਹਨ, ਅੱਖ਼ਰ-ਕ੍ਰਮ ਅਨੁਸਾਰ ਉਹਨਾਂ ਦਾ ਵੇਰਵਾ ਇਸ ਤਰ੍ਹਾਂ ਹੈ :

ਉਗਾਣੀ ; ਅਹਰੌਰਾ ; ਅਗੌਲ ; ਅਜਰਾਣਾ ਕਲਾਂ ; ਅਨੰਦਪੁਰ ਸਾਹਿਬ ; ਅਯੁੱਧਿਆ ; ਅਲਾਹਾਬਾਦ; ਅੰਬਾਲਾ ; ਅੰਮ੍ਰਿਤਸਰ ; ਅਲੀ ਸ਼ੇਰ ; ਆਕੜ ; ਆਗਰਾ ; ਆਲੋਅਰਖ ; ਇਟਾਵਾਹ ; ਸੰਘਰੇੜੀ ; ਸਠਿਆਲਾ ; ਸਮਾਉਂ ; ਸਾਸਾਰਾਮ ; ਸਿੰਭੜੋ ; ਸਿਆਣਾ ਸੈਦਾਂ ; ਸੀਤਲਸਰ (ਝੁਨੀਰ) ; ਸੁਡਲ-ਸੁਢੈਲ ; ਸ਼ਾਹਪੁਰ ਕਲਾਂ ; ਸੇਖਾ ; ਹਸਨਪੁਰ-ਕਬੂਲਪੁਰ ; ਹਕੀਮਪੁਰ ; ਹਜਾਰਾ ; ਹਰਪਾਲਪੁਰ ; ਹੰਡਿਆਇਆ ; ਕਣਕਵਾਲ ਭੰਗੂਆਂ ; ਕਰਾਹ (ਕਰ੍ਹਾ) ਸਾਹਿਬ ; ਕਰਹਾਲੀ ; ਕਰਤਾਰਪੁਰ ; ਕਲਕੱਤਾ ; ਕਲੌੜ ; ਕੜਾ ਮਾਣਕਪੁਰ ; ਕਾਨ੍ਹਪੁਰ ; ਕਾਲੇਕੇ ; ਕਾਂਝਲਾ ; ਕੀਰਤਪੁਰ ਸਾਹਿਬ ; ਕੁਰਕਸ਼ੇਤਰ ; ਕੈਥਲ ; ਕੋਟ ਧਰਮੂ; ਕੋਟਲੀ ; ਕੱਟੂ ; ਖਟਕਰ ; ਖਰਕ ਭੂਰਾ ; ਖ਼ਿਆਲਾ ਕਲਾਂ ; ਖੀਵਾ ਕਲਾਂ ; ਖੇਮਕਰਨ ; ਗਯਾ ; ਗੜ੍ਹੀ ਨਜ਼ੀਰ ; ਗਾਗਾ ; ਗੁਣੀਕੇ ; ਗੁਰਨੇ ਕਲਾਂ ; ਗੋਬਿੰਦਪੁਰਾ ; ਗੰਡੂਆਂ ; ਘੜੂਆਂ ; ਘੁੱਕੇਵਾਲੀ ; ਚੀਕਾ ; ਚੱਕ ਗੁਰੂ ; ਛਾਜਲੀ ; ਜਖਵਾਲੀ ; ਜੀਂਦ ; ਜੋਗਾ ; ਜੌਨਪੁਰ ; ਝੀਵਰ ਹੇੜੀ ; ਟਹਿਲਪੁਰਾ ; ਟਾਹਲਾ ਸਾਹਿਬ ; ਡਿੱਖ ; ਢਾਕਾ ; ਢਿੱਲਵਾਂ ; ਢੱਡੇ ; ਤਸਿੰਬਲੀ-ਹਕੀਮਪੁਰ ; ਤਰਾਉੜੀ ; ਤਲਵੰਡੀ ਸਾਬੋ ; ਥੂਹੀ ; ਦੁਰਗਾਪੁਰ ; ਦੋਦੜਾ ; ਦਿੱਲੀ ;

ਦਿੜ੍ਹਬਾ ; ਧੰਗੇੜਾ ; ਧਮਤਾਨ ; ਧਲੇਵਾਂ ; ਧੂਬੜੀ ਸਾਹਿਬ ; ਧੌਲਾ ; ਨੰਦਪੁਰ ; ਨਵਾਂ ਸ਼ਹਿਰ ; ਨਨਹੇੜੀ ; ਨਾਭਾ ਸਾਹਿਬ ; ਨਿਜ਼ਾਮਾਬਾਦ ; ਨੌਲੱਖਾ ; ਪਟਨਾ ਸਾਹਿਬ ; ਪਟਿਆਲਾ ; ਪਲਾਹੀ ਨਗਰ; ਪੰਧੇਰ ; ਪਿਹੋਵਾ ; ਫੱਗਣ ਮਾਜਰਾ ; ਫੱਗੂਵਾਲਾ ; ਬਹਾਦਰਗੜ੍ਹ ; ਬਹਿਰ ਸਾਹਿਬ ; ਬਹੇੜ; ਬਛੋਆਣਾ ; ਬਨਾਰਸ ; ਬਨੀ ਬਦਰਪੁਰ ; ਬਰ੍ਹੇ ; ਬਾਬਾ ਬਕਾਲਾ ; ਬਾਰਨਾ ; ਬਾੜ੍ਹ ; ਬੁਢਲਾਡਾ ; ਬੁਧਮੋਰ ; ਬੂੜੀਆ ; ਬੀਬੀਪੁਰ ਖੁਰਦ ; ਬੌੜਾਂ ਕਲਾਂ ; ਭਗੜਾਣਾ ; ਭਰਤਗੜ੍ਹ ; ਭਵਾਨੀਗੜ੍ਹ ; ਭਾਗਲਪੁਰ ; ਭੁਪਾਲ ; ਭੀਖੀ ; ਭੈਣੀ ਬਾਘਾ ; ਮਕਾਰੋਂਪੁਰ ; ਮਕੋਰੜ ; ਮਗਰ ਸਾਹਿਬ ; ਮਥੁਰਾ ; ਮਰਦੋਂ ; ਮਾਈਸਰ ਖ਼ਾਨਾ ; ਮਾਲਦਾ ; ਮਿਰਜ਼ਾਪੁਰ ; ਮੁਨਿਅਰਪੁਰ ; ਮੁਰਸ਼ਦਾਬਾਦ ; ਮੁੰਗੇਰ ; ਮੂਣਕ ; ਮੂਲੋਵਾਲ ; ਮੌੜ ਕਲਾਂ ; ਰਾਇਪੁਰ ; ਰਾਜੋ ਮਾਜਰਾ ; ਰੋਹਟਾ ; ਰੋਹਤਕ ; ਰੈਲੀ ; ਰੈਲੋਂ (ਰਾਇਲੋਂ) ; ਰੱਲਾ ; ਲਹਿਲ ਕਲਾਂ ; ਲਖਨੌਰ ; ਲਾਖਣ ਮਾਜਰਾ ; ਲੰਗ ; ਲੰਗਰਛਨੀ ; ਲੱਛਮੀਪੁਰ; ਵੱਲਾ ਆਦਿ।

# ਪੁਸਤਕ-ਸੂਚੀ


ਸੰਤੋਖ ਸਿੰਘ, ਭਾਈ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,* ਭਾਈ ਵੀਰ ਸਿੰਘ (ਸੰਪਾ.), ਖਾਲਸਾ ਸਮਾਚਾਰ, ਅੰਮ੍ਰਿਤਸਰ, 1931 ਅਤੇ ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1990-94.

*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,* 4 ਭਾਗ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1990.

ਸ਼ਮਸ਼ੇਰ ਸਿੰਘ, ਅਸ਼ੋਕ, *ਪੰਜਾਬੀ ਹੱਥ ਲਿਖਤਾਂ ਦੀ ਸੂਚੀ,* ਭਾਸ਼ਾ ਵਿਭਾਗ ਪੰਜਾਬ, 1963.

ਉਹੀ, *ਨੀਸਾਣ ਤੇ ਹੁਕਮਨਾਮੇ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1967.

ਸ੍ਵਰੂਪ ਸਿੰਘ ਕੌਸ਼ਿਸ਼, ਭਾਈ, *ਗੁਰੂ ਕੀਆਂ ਸਾਖੀਆਂ,* ਪਿਆਰਾ ਸਿੰਘ ਪਦਮ (ਸੰਪਾ.), ਸਿੰਘ ਬ੍ਰਦਰਜ਼, ਅੰਮ੍ਰਿਤਸਰ, ਛੇਵੀਂ ਵਾਰ-2008.

ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* (ਭਾਗ-2), ਗੋਬਿੰਦ ਸਿੰਘ ਲਾਂਬਾ, ਖਜ਼ਾਨ ਸਿੰਘ (ਸੰਪਾ.), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971 ; (ਭਾਗ-ਦੂਜਾ, ਖੰਡ-2), ਡਾ. ਉਤਮ ਸਿੰਘ ਭਾਟੀਆ (ਸੰਪਾ.), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਤੀਜੀ ਵਾਰ-1999.

ਸੁੱਖਾ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦,* ਡਾ. ਗੁਰਸ਼ਰਨ ਕੌਰ ਜੱਗੀ (ਸੰਪਾ.), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਦੂਜੀ ਵਾਰ-1989 ; ਡਾ. ਮਨਵਿੰਦਰ ਸਿੰਘ (ਸੰਪਾ.) ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2019 ; ਡਾ. ਹਰਦੇਵ ਸਿੰਘ (ਸੰਪਾ.), ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਹਿਗੜ੍ਹ ਸਾਹਿਬ, 2019.

ਸੁੰਦਰ ਸਿੰਘ, ਗਿਆਨੀ, *ਅਮਰ ਸ਼ਹੀਦ ਸ੍ਰੀ ਗੁਰੂ ਤੇਗ਼ ਬਹਾਦਰ,* ਸੁੰਦਰ ਸਾਹਿਤ ਸਦਨ, ਕਿਸ਼ਨਗੰਜ, ਦਿੱਲੀ, 1950.

ਸੁਮੇਰ ਸਿੰਘ, ਬਾਬਾ, *ਸ੍ਰੀ ਗੁਰ-ਪਦ ਪ੍ਰੇਮ ਪ੍ਰਕਾਸ਼,* ਅੱਛਰ ਸਿੰਘ ਕਾਹਲੋਂ (ਸੰਪਾ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000.

ਸੁਰਿੰਦਰ ਸਿੰਘ ਦੁਸਾਂਝ, *ਗੁਰੂ ਤੇਗ ਬਹਾਦਰ ਬਾਰੇ ਸੱਚ ਦੀ ਖੋਜ,* ਪੰਜਾਬੀ ਸਭਿਆਚਾਰ ਸੇਵਾ ਦਲ ਪੰਜਾਬ, ਲੁਧਿਆਣਾ, 1975.

ਸੇਵਾ ਸਿੰਘ, ਕਵੀ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ,* ਗਿਆਨੀ ਗਰਜਾ ਸਿੰਘ (ਸੰਪਾ.), ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, 1961.

ਸੈਨਾਪਤਿ, ਕਵੀ, *ਸ੍ਰੀ ਗੁਰ ਸੋਭਾ,* ਅਕਾਲੀ ਕੌਰ ਸਿੰਘ, ਪ੍ਰਦੇਸੀ ਮਾਲਵਾ ਪ੍ਰੈਸ, 1925 ; ਸ਼ਮਸ਼ੇਰ ਸਿੰਘ 'ਅਸ਼ੋਕ', ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1967; ਡਾ. ਗੰਡਾ ਸਿੰਘ (ਸੰਪਾ.), ਪੰਜਾਬੀ, ਯੂਨੀਵਰਸਿਟੀ, ਪਟਿਆਲਾ, 1967.

ਸੋਹਣ ਸਿੰਘ ਸੀਤਲ, *ਲਾਸਾਨੀ ਸ਼ਹੀਦ ਗੁਰੂ ਤੇਗ਼ ਬਹਾਦਰ ਜੀ,* ਲਾਹੌਰ ਬੁੱਕ ਸ਼ਾਪ, ਲੁਧਿਆਣਾ, ਅਕਤੂਬਰ-1975.

ਉਹੀ, *ਸਿੱਖ ਮਿਸਲਾਂ ਤੇ ਸਰਦਾਰ ਘਰਾਣੇ,* ਲਾਹੌਰ ਬੁੱਕ ਸ਼ਾਪ, ਲੁਧਿਆਣਾ, ਛੇਵੀਂ ਵਾਰ-2006.

ਉਹੀ, *ਸਿੱਖ ਇਤਿਹਾਸ ਦੇ ਸੋਮੇ,* (ਭਾਗ-1,2,3), ਲਾਹੌਰ ਬੁਕ ਸ਼ਾਪ, ਲੁਧਿਆਣਾ, 1981, 1982, 1982, 1983, (ਭਾਗ-4,5) ਸੀਤਲ ਪੁਸਤਕ ਭੰਡਾਰ, ਲੁਧਿਆਣਾ, 1983, 1994.

ਹਰਬੰਸ ਸਿੰਘ, ਡਾ., *ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਦਿੱਲੀ ਤੋਂ ਅਨੰਦਪੁਰ ਕਿਵੇਂ ਪਹੁੰਚਿਆ,* ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ, ਮਿਤੀਹੀਨ।

ਕੰਕਣ, ਕਵੀ, *ਸੰਛੇਪ ਦਸ ਗੁਰ ਕਥਾ,* ਡਾ. ਕਿਰਪਾਲ ਸਿੰਘ (ਸੰਪਾ.), ਖਾਲਸਾ ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ, 1967 ; ਡਾ. ਗੁਰਮੁਖ ਸਿੰਘ (ਸੰਪਾ.), ਰਘਵੀਰ ਰਚਨਾ ਪ੍ਰਕਾਸ਼ਨ, ਚੰਡੀਗੜ੍ਹ, 1991.

ਕਪੂਰ ਸਿੰਘ, ਸਿਰਦਾਰ, *ਨਵਮ ਅਤੇ ਦਸਮ ਪਾਤਸ਼ਾਹ ਦੇ ਮਾਲਵੇ ਦੇ ਸਫ਼ਰਾਂ ਦੀ 'ਸਾਖੀ' ਪੋਥੀ' ਉਤੇ ਇਕ ਪੰਛੀ ਝਾਤ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਮਿਤੀਹੀਨ।

ਕਾਨ੍ਹ ਸਿੰਘ ਨਾਭਾ, ਭਾਈ, *ਗੁਰ ਸ਼ਬਦ ਰਤਨਾਕਰ ਮਹਾਨ ਕੋਸ਼,* ਭਾਸ਼ਾ ਵਿਭਾਗ ਪਟਿਆਲਾ, 2019.

ਕੁਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦,* ਸ਼ਮਸ਼ੇਰ ਸਿੰਘ ਅਸ਼ੋਕ (ਸੰਪਾ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਤੀਜੀ ਵਾਰ-1999.

ਕੁਲਵਿੰਦਰ ਸਿੰਘ 'ਬਾਜਵਾ' (ਸੰਪਾ.), *ਮਹਿਮਾ ਪ੍ਰਕਾਸ਼ (ਵਾਰਤਕ),* ਸਿੰਘ ਬ੍ਰਦਰਜ਼, ਅੰਮ੍ਰਿਤਸਰ, 2004.

ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ,* ਡਾ. ਰਤਨ ਸਿੰਘ ਜੱਗੀ (ਸੰਪਾ.), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972 ; ਪਿਆਰਾ ਸਿੰਘ ਪਦਮ (ਸੰਪਾ.), ਸਿੰਘ ਬ੍ਰਦਰਜ਼, ਅੰਮ੍ਰਿਤਸਰ, ਫਰਵਰੀ-1997 ; ਰਾਏਜਸਬੀਰ ਸਿੰਘ (ਸੰਪਾ.), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2001.

ਕੇਸਰੀ ਸਿੰਘ ਮੁਲਤਾਨੀ, ਜੀਵਨ ਬ੍ਰਿਤਾਂਤ ਸ੍ਰੀ ਗੁਰੂ ਤੇਗ਼ ਬਹਾਦਰ ਜੀ, ਰਾਮ ਸਿੰਘ ਕਾਬਲੀ ਐਂਡ ਕੰਪਨੀ, ਅੰਮ੍ਰਿਤਸਰ, 1982.

ਗੰਡਾ ਸਿੰਘ (ਸੰਪਾ.), *ਭਾਈ ਨੰਦ ਨਾਲ ਗ੍ਰੰਥਾਵਲੀ,* ਸੰਤ ਸੋਹਨ ਸਿੰਘ, ਕ.ਕ.ਮ-ਗ., ਗੁਰਦੁਆਰਾ

ਸਾਹਿਬ, ਇਜਰਟਨ ਰੋਡ, ਮਲਾਕੱਾ, ਮਲੇਸੀਆ, 1968 ; ਪੰਜਾਬੀ ਯੂਨੀਵਰਸਿਟੀ, ਪਟਿਆਲਾ, 1994.

ਉਹੀ (ਸੰਪਾ.), *ਹੁਕਮਨਾਮੇ (ਗੁਰੂ ਸਾਹਿਬਾਨ, ਮਾਤਾ ਸਾਹਿਬਾਨ, ਬੰਦਾ ਸਿੰਘ ਅਤੇ ਖ਼ਾਲਸਾ ਜੀ ਦੇ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999.

ਗਿਆਨ ਸਿੰਘ, ਗਿਆਨੀ, *ਗੁਰਧਾਮ ਸੰਗ੍ਰਹਿ,* ਕੇਂਦਰੀ ਸਿੰਘ ਸਭਾ ਅਕੈਡਮੀ, ਚੰਡੀਗੜ੍ਹ, 1999.

ਉਹੀ, *ਤਵਾਰੀਖ ਗੁਰੂ ਖ਼ਾਲਸਾ,* ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1993.

ਉਹੀ, ਪੰਥ ਪ੍ਰਕਾਸ਼, ਮਤਬਾ ਚਸਮੈ ਨੂਰ, ਅੰਮ੍ਰਿਤਸਰ, 1889 (ਪੱਥਰ-ਛਾਪ) ; ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, 1923 ; ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1987; ਗਿਆਨੀ ਕਿਰਪਾਲ ਸਿੰਘ (ਸੰਪਾ.), ਮਨਮੋਹਨ ਸਿੰਘ ਬਰਾੜ, ਮਕਾਨ ਨੰ. 1008, ਗਲੀ ਸ਼ਹੀਦ ਬੁੰਗਾ, ਨੇੜੇ ਕੌਲਸਰ, ਅੰਮ੍ਰਿਤਸਰ, 1970.

ਗੁਰਦਾਸ, ਭਾਈ, *ਵਾਰਾਂ (ਗਿਆਨ ਰਤਨਾਵਲੀ)*, ਅਮਰ ਸਿੰਘ (ਸੰਪਾ.), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 2005.

ਚੇਤਨ ਸਿੰਘ, *ਪੁਰਾਤਨ ਸਿੱਖ ਲਿਖਤਾਂ,* ਸੰਗਮ ਪਬਲੀਕੇਸ਼ਨਜ਼, ਸਮਾਣਾ, 2016.

ਜਸਵੰਤ ਸਿੰਘ, ਪ੍ਰਵਾਨਾ (ਗਿ.), *ਧਰਮ ਦੀ ਚਾਦਰ,* ਨਿਊ ਬੁਕ ਕੰਪਨੀ, ਜਲੰਧਰ, 1986.

ਜੋਗਿੰਦਰ ਸਿੰਘ, ਪ੍ਰੋ., *ਗੁਰੂ ਹਰਿਗੋਬਿੰਦ ਸਾਹਿਬ ਦੇ ਮਹਿਲ, ਗੁਰੂ ਤੇਗ ਬਹਾਦਰ ਜੀ ਦੇ ਮਾਤਾ, ਗੁਰੂ ਗੋਬਿੰਦ ਸਿੰਘ ਜੀ ਦੇ ਦਾਦੀ : ਮਾਤਾ ਨਾਨਕੀ ਜੀ ਦਾ ਯੋਗਦਾਨ,* ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ, 1992.

ਠਾਕੁਰ ਸਿੰਘ, ਗਯਾਨੀ, *ਸ੍ਰੀ ਗੁਰਦੁਆਰੇ ਦਰਸ਼ਨ,* ਸੇਵਿਕਾ ਜੀ ਪ੍ਰਿੰਟਿੰਗ ਪ੍ਰੈਸ, ਅੰਮ੍ਰਿਤਸਰ, 1934.

ਤਾਰਨ ਸਿੰਘ, *ਗੁਰੂ ਤੇਗ ਬਹਾਦਰ ਜੀਵਨ ਤੇ ਸਿੱਖਿਆ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1976.

ਉਹੀ (ਸੰਪਾ.), *ਗੁਰੂ ਤੇਗ ਬਹਾਦਰ : ਜੀਵਨ ਸੰਦੇਸ਼ ਤੇ ਸ਼ਹਾਦਤ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ਤੀਜੀ ਵਾਰ, 1997.

ਤਾਰਾ ਸਿੰਘ ਨਰੋਤਮ, *ਸ੍ਰੀ ਗੁਰੂ ਤੀਰਥ ਸੰਗ੍ਰਹ,* ਕੈਂਪ ਅੰਬਾਲਾ ਟੈਂਪਲ ਪ੍ਰੈਸ, 1884.

ਤ੍ਰਿਲੋਚਨ ਸਿੰਘ, ਡਾ., *ਸੰਖੇਪ ਜੀਵਨ ਗੁਰੂ ਤੇਗ ਬਹਾਦਰ,* ਦਿੱਲੀ ਸਿੱਖ ਗੁਰਦੁਆਰਾ ਬੋਰਡ, ਦਿੱਲੀ, 1973.

ਤੋਲਾ ਸਿੰਘ, ਭੱਲਾ, *ਗੁਰਰਤਨਾਵਲੀ,* ਡਾ. ਮਨਵਿੰਦਰ ਸਿੰਘ (ਸੰਪਾ./ਪ੍ਰਕਾਸ਼ਕ), ਅੰਮ੍ਰਿਤਸਰ, 1995.

ਧੰਨਾ ਸਿੰਘ ਚਹਿਲ ਪਟਿਆਲਵੀ, ਭਾਈ, *ਗੁਰ ਤੀਰਥ ਸਾਈਕਲ ਯਾਤਰਾ,* ਸੰਪਾ. ਚੇਤਨ ਸਿੰਘ, ਯੂਰਪੀਅਨ ਪੰਜਾਬੀ ਸੱਥ, ਯੂ.ਕੇ., 2016.

ਪ੍ਰੀਤਮ ਸਿੰਘ (ਮੁਖ. ਸੰਪਾ.), ਦੇਵਿੰਦਰ ਸਿੰਘ, ਵਿਦਿਆਰਥੀ (ਸੰਪਾ.), *ਸ੍ਰੀ ਗੁਰੂ ਗੋਬਿੰਦ ਸਿੰਘ ਅਭਿਨੰਦਨ,* ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, 1983.

ਪਿਆਰ ਸਿੰਘ, *ਸ੍ਰੀ ਗੁਰੂ ਤੇਗ ਬਹਾਦਰ : ਫ਼ਾਰਸੀ ਸਰੋਤ,* ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ, 1976.

ਪਿਆਰਾ ਸਿੰਘ ਪਦਮ, *ਤੇਗ ਬਹਾਦਰ ਸਿਮਰੀਐ,* ਕਲਮ ਮੰਦਿਰ, ਲੋਇਰ ਮਾਲ, ਪਟਿਆਲਾ, 1975.

ਉਹੀ, *ਰਹਿਤਨਾਮੇ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, ਅੰਮ੍ਰਿਤਸਰ, 2010.

ਉਹੀ (ਸੰਪਾ.), *ਪਰਚੀ ਪਾਤਸ਼ਾਹੀ ਦਸਵੀਂ ਕੀ,* ਕਲਮ ਮੰਦਿਰ, ਪਟਿਆਲਾ, 1988.

ਉਹੀ (ਸੰਪਾ.), *ਗੁਰੂ ਕੀਆਂ ਸਾਖੀਆਂ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, ਅਠਵੀ ਵਾਰ-2008.

ਫ਼ੌਜਾ ਸਿੰਘ, *ਗੁਰੂ ਤੇਗ ਬਹਾਦਰ : ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1976.

*ਉਹੀ* (ਸੰਪਾ.), *ਹੁਕਮਨਾਮੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1976.

ਫ਼ੌਜਾ ਸਿੰਘ ਅਤੇ ਤਾਰਨ ਸਿੰਘ, *ਸ੍ਰੀ ਗੁਰੂ ਤੇਗ ਬਹਾਦਰ ਜੀਵਨ ਤੇ ਰਚਨਾ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987 (ਦੂਜੀ ਵਾਰ)।

ਪਿਆਰਾ ਸਿੰਘ ਪਦਮ, *ਗੁਰੂ ਤੇਗ ਬਹਾਦਰ ਸਿਮਰੀਐ,* ਕਲਮ ਮੰਦਿਰ, ਲੋਇਰ ਮਾਲ, ਪਟਿਆਲਾ, 1975.

ਬਲਜੀਤ ਕੌਰ ਤੁਲਸੀ, *ਅਮਰ ਬਲੀਦਾਨ (ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਜੀਵਨ),* ਤੁਲਸੀ ਪਬਲੀਕੇਸ਼ਨਜ਼, ਚੰਡੀਗੜ੍ਹ, 1979.

ਬਲਬੀਰ ਸਿੰਘ ਦਿਲ, ਡਾ., *ਗੁਰੂ ਤੇਗ ਬਹਾਦਰ: ਜੀਵਨ ਤੇ ਰਚਨਾ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2009.

ਭਗਤ ਸਿੰਘ, *ਗੁਰ ਬਿਲਾਸ ਪਾਤਸ਼ਾਹੀ-੬,* ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼, ਲਾਹੌਰ, 1897 ; ਹਾਜੀ ਚਰਾਗ਼ਦੀਨ ਸਰਾਜਦੀਨ, ਕਸ਼ਮੀਰੀ ਬਾਜ਼ਾਰ, ਲਾਹੌਰ, 1905 ; ਗੁਰੂ ਖਾਲਸਾ ਪ੍ਰੈਸ ਹਾਲ ਬਾਜ਼ਾਰ, ਅੰਮ੍ਰਿਤਸਰ, ਮਿਤੀਹੀਨ ; ਇੰਦਰ ਸਿੰਘ (ਸੰਪਾ.), ਜੀਵਨ ਮੰਦਰ ਪੁਸਤਕਾਲਯ, ਅੰਮ੍ਰਿਤਸਰ, 1968 ; ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970 ; ਡਾ. ਗੁਰਮੁਖ ਸਿੰਘ (ਸੰਪਾ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1997; ਜੋਗਿੰਦਰ ਸਿੰਘ ਵੇਦਾਂਤੀ, ਡਾ. ਅਮਰਜੀਤ ਸਿੰਘ (ਸੰਪਾ.), ਧਰਮ ਪ੍ਰਚਾਰ ਕਮੇਟੀ, ਅੰਮ੍ਰਿਤਸਰ, 1998.

ਮਦਨ ਲਾਲ ਹਸੀਜਾ, ਡਾ. (ਮੁਖ ਸੰਪਾ.), ਗੁਰਮੁਖ ਸਿੰਘ, ਡਾ. (ਸੰਪਾ.), *ਭਾਸ਼ਾ ਵਿਭਾਗ ਹਵਾਲਾ ਲਾਇਬ੍ਰੇਰੀ ਦੇ ਹੱਥ ਲਿਖਤ ਗ੍ਰੰਥਾਂ ਦੀ ਵਿਵਰਣਾਤਮਕ ਸੂਚੀ,* ਭਾਸ਼ਾ ਵਿਭਾਗ ਪੰਜਾਬ, 2001.

ਮਨਮੋਹਨ ਸਿੰਘ, ਡਾ., *ਗੁਰੂ ਤੇਗ ਬਹਾਦਰ ਜੀ ਦਾ ਦਾਰਸ਼ਨਿਕ ਚਿੰਤਨ,* ਮਨਦੀਪ ਪ੍ਰਕਾਸ਼ਨ, ਨਵੀਂ ਦਿੱਲੀ, 1975.

ਮੋਹਨਜੀਤ, ਸਬਿੰਦਰਜੀਤ ਸਾਗਰ, *ਗੁਰੂ ਤੇਗ ਬਹਾਦਰ : ਜੀਵਨ ਅਤੇ ਸਿਰਜਣਾ,* ਨਿਊ ਏਜ ਬੁੱਕ ਸੈਂਟਰ, ਅੰਮ੍ਰਿਤਸਰ, 1976.

ਰਤਨ ਸਿੰਘ, ਜੱਗੀ, *ਸਿਖ ਪੰਥ ਵਿਸ਼ਵਕੋਸ਼,* (ਭਾਗ ਪਹਿਲਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2004.

ਉਹੀ, *ਸਿਖ ਪੰਥ ਵਿਸ਼ਵਕੋਸ਼,* (ਭਾਗ ਦੂਜਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2005.

ਰਤਨ ਸਿੰਘ, ਜੱਗੀ, ਗੁਰਸ਼ਰਨ ਕੌਰ ਜੱਗੀ, ਡਾ. *ਗੁਰੂ ਤੇਗ ਬਹਾਦਰ ਬਾਣੀ ਵਿਸ਼ਲੇਸ਼ਣ,* ਗੁਰਮਤਿ ਪ੍ਰਕਾਸ਼ਨ, ਪਟਿਆਲਾ, 2011.

ਰਤਨ ਸਿੰਘ, ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼,* ਭਾਈ ਵੀਰ ਸਿੰਘ (ਸੰਪਾ.), ਖਾਲਸਾ ਸਮਾਚਾਰ, ਅੰਮ੍ਰਿਤਸਰ, ਜੂਨ-1939 ; ਸਿੱਖ ਇਤਿਹਾਸ ਰੀਸਰਚ ਬੋਰਡ, ਅੰਮ੍ਰਿਤਸਰ, ਤੀਜੀ ਵਾਰ-2000 ; ਡਾ. ਬਲਵੰਤ ਸਿੰਘ ਢਿੱਲੋਂ (ਸੰਪਾ.), ਸਿੰਘ ਬ੍ਰਦਰਜ਼, ਅੰਮ੍ਰਿਤਸਰ, 2004.

ਵੀਰ ਸਿੰਘ ਬਲ, ਭਾਈ, *ਗੁਰਕੀਰਤ ਪ੍ਰਕਾਸ਼,* ਡਾ. ਗੁਰਬਚਨ ਕੌਰ (ਸੰਪਾ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986.

ਉਹੀ, *ਸਿੰਘ ਸਾਗਰ,* ਕ੍ਰਿਸ਼ਨਾ ਕੁਮਾਰੀ ਬਾਂਸਲ (ਸੰਪਾ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੂਜੀ ਵਾਰ-1998.

ਵੀਰ ਸਿੰਘ, ਭਾਈ (ਸੰਪਾ.), *ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ,* ਖਾਲਸਾ ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ, 1950.

Attar Singh (Tran.), *The Travels of Guru Tegh Bahadar and Guru Gobind Singh,* Lahore, 1876.

B.S. Gupta, *Guru Tegh Bahadur : A Study,* Punjab University, Chandigarh, 1978.

Brahma Singh, Gyani, *Guru Tegh Bahadur : The Prophet,* Hyderabad. 1979.

Diwan Singh, Prof. (Ed.), *Guru Tegh Bahadur : Chintan, Kala and Bani,* Guru Nanak Dev University, Amritsar, 1976.

Fauja Singh and G.S. Talib, *Guru Tegh Bahadur: Martyr and Teacher,* Patiala: Punjabi University, 1996.

Fauja Singh, *Hukamnamas Sri Guru Tegh Bahadur Sahib,* Punjabi University, Patiala, 1976.

Ganda Singh (Ed.), *Biblography of the Punjab,* Punjabi University, Patiala, 1966.

Gulzari Lal Nanda, *Guru Tegh Bahadur : Saint and Saviour,* Manava Dharma Mission, New Delhi, 1975.

Gurbachan Singh Talib, (Ed.), *Guru Tegh Bahadur: Background and the Supreme Sacrifice,* Punjabi University, Patiala, 1999.

Gurmukh Singh, *Historical Sikh Shrines,* Singh Brothers, Amritsar, 2005.

Harbans Singh, *Guru Tegh Bahadar,* Sterling Publishers Private Limited, New Delhi, 1982.

Harbans Singh, ed.-in-chief, *The Encyclopaedia of Sikhism,* 4 vols, Punjabi University, Patiala, 1992-1998.

Raja Sir Daljit Singh, *Guru Tegh Bahadur,* Northern India Printing & Publishing, Lahore, n.d.

Ranbir Singh, *Guru Tegh Bahadur: Divine Poet, Saviour & Martyr,* Chief Khalsa Diwan, Amritsar, 1975.

Surjit Singh Chawla, *Martyrdom of Guru Tegh Bahadur : Message for Mankind,* New Delhi, 1990.

Trilochan Singh, *Guru Tegh Bahadur: Prophet and Martyr,* Gurdwara Parbandhak Committee, Delhi, 1967.

हनूमान शर्मा, *जयपुर का इतिहास,* १९३७.

पद्मजा शर्मा, डा. *जोधपुर के महाराजा मानसिंह और उनका काल,* राजस्थान हिन्दी ग्रन्थ अकादमी, जयपुर, १९७४.

**ਜਰਨਲ**

ਨਾਨਕ ਪ੍ਰਕਾਸ਼ ਪੱਤ੍ਰਿਕਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਜੂਨ-ਦਸੰਬਰ, 1995.

ਪੰਚਬਟੀ ਸੰਦੇਸ਼, ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ, ਅਪ੍ਰੈਲ-2020.

